

ਹਰਨਾਮ ਦਾਸ ਸਹਿਰਾਈ
ਜਨਮ - ੧੩ ਅਪਰੈਲ, ੧੯੨੦

ਰਚਨਾ –

ਲੋਹਗੜ੍ਹ, ਸਭਰਾਓਂ, ਹਰੀਆ ਰਾਗਲੇ, ਆਰਸੀ ਵਾਲਾ ਸਿੱਕਾ, ਗੁਲਮੂਹਰ, ਸ਼ਹਾਦਤ-ਅਕੱਥ ਕਥਾ ਤੋਂ ਗੋਇੰਦਵਾਲ, ਅੱਧੀ ਘੜੀ, ਸ਼ਬ-ਏ ਮਾਲਵਾ, ਅਨੂਪ ਕੌਰ, ਬਾਲਾ ਪ੍ਰੀਤਮ, ਮੋਰਾਂ ਸਰਕਾਰ, ਜ਼ਰ ਜੋਰੂ ਜ਼ਮੀਨ, ਮੱਸਾ ਰੰਘੜ, ਰਾਮਦਾਸ ਸਰੋਵਰਿ ਨਾਤੇ, ਬੇਗਮ ਹਜ਼ੂਰ, ਗਲੀ ਮੁਹੱਲੇ ਦੇ ਲੋਕ, ਤੇਤੀਵਾਂ ਦੰਦ, ਤ੍ਰਿਸ਼ੰਕੂ, ਸਫੇਦਪੋਸ਼, ਪੱਥਕ, ਡਾਚੀ, ਬਰਾਜ ਬਹੂ, ਮੰਝਲੀ ਦੀਦੀ, ਦੀਵਾ ਤੇ ਦਰਿਆ, ਧੂਣਾ ਅਤੇ ਹੋਰ ਅਨੇਕ ਰਚਨਾਵਾਂ।

ਹਿੰਦੀ, ਗੁਜਰਾਤੀ, ਮਰਾਠੀ, ਅੰਗਰੇਜ਼ੀ ਵਿਚ ਪੁਸਤਕਾਂ ਵੀ ਛਪੀਆਂ ਤੇ ਪੰਜਾਬ ਸਰਕਾਰ ਨੇ ਸ਼ਰੋਮਣੀ ਸਾਹਿੱਤਕਾਰ ਦੀ ਪਦਵੀ ਦਿੱਤੀ।

ਹਰਦਿਆਲ ਸਿੰਘ ਬੋਕੀ



ਬੋਕੀ ਇੰਡਸਟਰੀਜ਼ (ਰਜਿ:)
ਜਲੰਧਰ ।

## ਉਠਿਓ ਕੋਈ ਸੂਰਮਾ

ਸੋਹਨ ਸਿੰਘ ਅਟਵਾਲ, ਪ੍ਰਧਾਨ
ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਸਤੀ ਸ਼ੇਖ, ਜਲੰਧਰ ।



# ਮੈਂ ਤੇ ਮੇਰਾ ਨਾਵਲ

ਸਭ ਤੋਂ ਔਖਾ ਏ, ਸਿੱਖ ਇਤਿਹਾਸ ਅਤੇ ਖ਼ਾਸ ਕਰਕੇ ਗੁਰੂ ਘਰ ’ਤੇ ਨਾਵਲ ਲਿਖਣਾ। ਦੋ ਧਾਰੀ ਤਲਵਾਰ ’ਤੇ ਖੇਡਣਾ ਆਸਾਨ ਏ, ਪਰ ਨਾਵਲ ਲਿਖਣਾ ਕਠਿਨ ਏ। ਹੱਥ ਬੱਝੇ ਹੁੰਦੇ ਹਨ। ਕਿਸੇ ਸਾਖੀ ਨੂੰ ਤੁਸੀਂ ਆਪਣੀ ਮਰਜ਼ੀ ਨਾਲ ਬਦਲ ਵੀ ਨਹੀਂ ਸਕਦੇ। ਸਾਹਿੱਤ ਦੀ ਮਾੜ੍ਹੀ ਜਿਹੀ ਛੋਹ ਹੀ ਦੇ ਸਕਦੇ ਹੋ, ਜਾਂ ਜ਼ਬਾਨ ਦੀ ਚਾਸ਼ਨੀ ਦੇ ਕੇ ਗੱਲ ਨੂੰ ਸੋਹਣਾ ਜਿਹਾ ਕਰ ਕੇ ਲਿਖ ਲਵੋ। ਟੈਕਨੀਕ ਦੀ ਭਾਵੇਂ ਪੁੱਠ ਦਿੱਤੀ ਜਾਵੇ। ਬਾਕੀ ਰਿਹਾ ਸਿੱਖ ਇਤਿਹਾਸ, ਉਹਦੇ ’ਤੇ ਬੰਦਾ ਫੇਰ ਵੀ ਕੁੱਝ ਹੱਥ ਪੈਰ ਮਾਰ ਸਕਦਾ ਏ। ਪਰ ਜਦੋਂ ਗੱਲ ਗੁਰੂ ਘਰ ਦੀ ਕਰਨੀ ਹੋਵੇ ਤਾਂ ਬਹੁਤ ਮਜਬੂਰੀਆਂ ਸਾਹਮਣੇ ਆ ਖੜੀਆਂ ਹੁੰਦੀਆਂ ਨੇ। ਇਹ ਸਿਰਫ਼ ਹਿੰਦੂ ਧਰਮ ਹੀ ਏ, ਕਿ ਇਕ ਬੰਦਾ ਭਗਵਾਨ ਨੂੰ ਰਾਸਧਾਰੀਆ ਆਖ ਰਿਹਾ ਏ ਤੇ ਦੂਜਾ ਨੀਤੀਵਾਨ ਆਖ ਕੇ ਆਪਣਾ ਝੰਡਾ ਬੁਲੰਦ ਕਰ ਰਿਹਾ ਏ ਤੇ ਤੀਜਾ ਸ਼ਰਾਰਤੀ ਆਖ ਕੇ ਲਾਂਭੇ ਹੋ ਜਾਏਗਾ ਤੇ ਚੌਥਾ ਆਖੇਗਾ ਗੋਪੀਆਂ ਦਾ ਵੱਗ ਪਾਲਿਆ ਹੋਇਆ ਸੂ। ਧੰਨ ਏ ਹਿੰਦੂ ਧਰਮ, ਕਿੰਨਾ ਵਿਸ਼ਾਲ ਏ ਹਿੰਦੂ ਧਰਮ। ਭਾਵੇਂ ਜੋ ਕੋਈ ਕਿਸੇ ਨੂੰ ਮਰਜ਼ੀ ਆਖੇ, ਉਹ ਸਾਰੇ ਦੇ ਸਾਰੇ ਹਿੰਦੂ ਹਨ, ਕੋਈ ਕਿਸੇ ਤੇ ਕਿੰਤੂ ਨਹੀਂ ਕਰ ਸਕਦਾ।

ਪਰ ਸਿਖ ਧਰਮ ਵਿਚ ਏਦਾਂ ਨਹੀਂ, ਜਿਸ ਨੇ ਜ਼ਰਾ ਕੁ ਵੀ ਕੋਝੇ ਸ਼ਬਦਾਂ ਵਿਚ ਗੁਰੂ ਨੂੰ ਚਿਤਰਿਆ, ਸਮਝੋ, ਉਹਦੀ ਸ਼ਾਮਤ ਆ ਗਈ। ਉਹ ਤਨਖਾਹੀਆ ਕਰਾਰ ਦਿੱਤਾ ਗਿਆ। ਜਦ ਕਲਮ ਨੂੰ ਤੜਾਗੀ ਪਈ ਹੋਵੇਗੀ, ਉਹ ਕਿੱਦਾਂ ਛੜੱਪਾ ਮਾਰੇਗੀ? ਹਰ ਬੰਦਾ ਪਿਛਲਾ ਸਮਾਂ ਤੇ ਭੁਲ ਹੀ ਜਾਂਦਾ ਏ। ਪੁਰਾਣੇ ਸਮੇਂ ਨੂੰ ਅੱਜ ਦੇ ਸਮੇਂ ਮੁਤਾਬਿਕ ਹੀ ਵੇਖਣਾ ਚਾਹੁੰਦਾ ਏ।

ਅਸਾਂ ਗੱਲ ਗੁਰੂ ਨਾਨਕ ਦੇਵ ਜੀ ਦੀ ਕਰਨੀ ਏਂ, ਉਦੋਂ ਦੇ ਹਾਲਾਤ ਵੇਖਣੇ ਪੈਣਗੇ ਤੇ ਸਮਾਜ ਦੀ ਬਣਤਰ ਵੱਲ ਵੀ ਧਿਆਨ ਦੇਣਾ ਪਵੇਗਾ। ਭਾਵੇਂ ਗੁਰੂ ਦੀ ਹਯਾਤੀ ਵਿਚ ਹੀ ਬਾਣੀ ਦਾ ਪਰਚਾਰ ਸ਼ੁਰੂ ਹੋ ਗਿਆ ਸੀ, ਪਰ ਕਿੰਨਾ ਕੁ। ਮਾਂਹ ਦੇ ਦਾਣੇ ਦੀ ਸਫੈਦੀ ਜਿੰਨਾ।

ਆਓ, ਹੁਣ ਗੱਲ ਕਰੀਏ ਗੁਰੂ ਅੰਗਦ ਦੇਵ ਜੀ ਦੀ। ਅਜੇ ਪੋਥੀਆਂ ਰੁਮਾਲਾਂ ਵਿਚ ਹੀ ਬੱਝੀਆਂ ਹੋਈਆਂ ਸਨ, ਫੇਰ ਪਰਚਾਰ ਕਿਥੋਂ। ਗੁਰਾਂ ਨੇ ਹੋਲੀ ਹੋਲੀ ਖੋਲ੍ਹੀਆਂ ਤੇ ਲੋਕਾਂ ਨੂੰ ਕੰਠ ਕਰਵਾਈ ਬਾਣੀ।

ਸਾਖੀਆਂ ਨੂੰ ਕਲਮ ਦੀ ਚਾਸ਼ਨੀ ਦੇਣੀ ਤੇ ਸਮਾਂ ਉਘੇੜਨਾ। ਬਾਕੀ ਹੋਰ ਕੋਈ ਮਾਹਰਕਾ ਨਹੀਂ ਮਾਰਿਆ ਮੈਂ ਤੇ ਨਾ ਹੀ ਕੋਈ ਉਡਾਰੀ ਮਾਰ ਸਕਿਆ ਹਾਂ, ਸਗੋਂ ਜਿਉਂ ਦੀਆਂ ਤਿਉਂ ਹੀ ਲਿਖ ਦਿੱਤੀਆਂ ਨੇ। ਪਰ ਉਹ ਸਾਖੀਆਂ ਹੌਲੀ ਹੌਲੀ ਉਭਰ ਕੇ ਸਾਹਮਣੇ ਆਈਆਂ ਨੇ। ਨਾਵਲ ਲਿਖਣ ਵਾਲਾ ਸਾਧਾਰਨ ਮਨੁੱਖ ਏ। ਜੇ ਕਿਤੇ ਕੋਈ ਗੁਰੂ ਹੁੰਦਾ ਤਾਂ ਭਾਵੇਂ ਵਾਧਾ ਘਾਟਾ ਕਰ ਲੈਂਦਾ।

ਸਭ ਤੋਂ ਵੱਡੀ ਔਕੜ ਜਿਹੜੀ ਮੈਨੂੰ ਨਜ਼ਰ ਆਈ ਏ, ਉਹ ਇਹ ਹੈ ਕਿ ਐਸੇ ਵਿਅਕਤੀ 'ਤੇ ਨਾਵਲ ਲਿਖਣਾ, ਜਿਹੜਾ ਇਕੋ ਵੇਲੇ ਗੁਰੂ ਵੀ ਏ, ਆਗੂ ਵੀ ਏ ਤੇ ਰੱਬ ਦਾ ਰੂਪ ਵੀ ਏ। ਉਹਨੂੰ ਤੁਸੀਂ ਕਿਦਾਂ ਸੰਸਾਰੀ ਪੁਰਸ਼ ਬਣਾ ਦੇਵੋਗੇ?

ਮੈਂ ਗੁਰੂ ਅੰਗਦ ਦੇਵ ਜੀ ਨੂੰ ਆਮ ਆਦਮੀਆਂ ਵਾਂਗ ਵੇਖਿਆ ਏ ਤੇ ਲੋਕਾਂ ਤੋਂ ਉੱਚਾ ਚੁੱਕ ਕੇ ਗ੍ਰਹਿਸਤੀ ਵੀ ਦਸਿਆ ਏ। ਬਸ ਇਹੋ ਹੀ ਮੇਰੇ ਨਾਵਲ ਦਾ ਕਮਾਲ ਏ।

ਇਹਦੇ ਵਿਚ ਮੈਂ ਕੌਣ ਹਾਂ ਨਾਮਣਾ ਖਟਣ ਵਾਲਾ। ਇਹ ਤੇ ਗੁਰੂ ਦੀ ਕਿਰਪਾ ਏ ਕਿ ਉਹਨਾਂ ਮੈਨੂੰ ਬਲ ਬਖਸ਼ਿਆ ਏ। ਇਹ ਸਭ ਉਨ੍ਹਾਂ ਦੀ ਬਖਸ਼ਿਸ਼ ਏ।

ਮੈਂ ਸਾਰਾ ਜੀਵਨ ਗੁਰੂ ਦੇ ਲੇਖੇ ਲਾ ਛਡਿਆ ਏ। ਮੇਰੀ ਤਮੰਨਾ ਅਤੇ ਦ੍ਰਿੜ੍ਹ ਇਰਾਦਾ ਵੀ ਏ। ਮੈਂ ਪ੍ਰਣ ਪ੍ਰਤਿਗਿਆ ਕਰ ਕੇ ਬੈਠਾ ਹੋਇਆ ਹਾਂ, ਜਦ ਤਕ ਸਾਰੇ ਗੁਰੂਆਂ ਬਾਰੇ ਨਾਵਲ ਨਹੀਂ ਲਿਖ ਲੈਂਦਾ, ਉਨਾ ਚਿਰ ਤਕ ਮੰਜਾ ਨਹੀਂ ਛੱਡਣ ਲੱਗਾ। ਤੁਸੀਂ ਵੀ ਅਰਦਾਸ ਕਰੋ, ਤਾਂ ਜੋ ਇਹ ਕੰਮ ਸੰਪੂਰਨ ਹੋ ਜਾਏ।

ਮੈਂ ਪੰਜਾਬੀ ਸਾਹਿੱਤ ਵਿਚ ਇਕ ਨਵਾਂ ਰਾਹ ਕੱਢਿਆ ਏ ਤੇ ਜੁਰਅਤ ਕੀਤੀ ਏ। ਮੇਰੇ ਮਗਰੋਂ ਜਿਹੜਾ ਵੀ ਕੋਈ ਲਿਖੇਗਾ, ਉਹਨੂੰ ਪੂਰਨੇ ਪਏ ਮਿਲ ਜਾਣਗੇ।

ਸਿੱਖ ਇਤਿਹਾਸ ਦੇ ਸੋਮੇ ਬਹੁਤ ਸੀਮਿਤ ਹਨ। ਜਿਹੜੇ ਵੀ ਸੋਮੇ ਸਾਨੂੰ ਮਿਲਦੇ ਹਨ ਉਹ ਹੌਲੀ ਹੌਲੀ ਅਲੋਪ ਹੁੰਦੇ ਜਾ ਰਹੇ ਹਨ। ਸਿੱਖ ਸੰਸਥਾਵਾਂ ਤੇ ਯੂਨੀਵਰਸਿਟੀਆਂ ਨੂੰ ਚਾਹੀਦਾ ਸੀ ਕਿ ਉਹਨਾਂ ਸੋਮਿਆਂ ਨੂੰ ਮੁੜ ਕੇ ਛਾਪ ਦੇਂਦੇ, ਪਰ ਉਹ ਤੇ ਝੁੰਬਲ ਮਾਰ ਕੇ ਗੂੜ੍ਹੀ ਨੀਂਦ ਸੁਤੇ ਹੋਏ ਹਨ। ਜਿਹੜਾ ਵਿਰਸਾ ਅਸਾਂ ਸੰਭਾਲ ਲਿਆ ਸੀ, ਉਹ ਅੱਜ ਦੇ ਘਲੂਘਾਰੇ ਦੀ ਨਜ਼ਰ ਹੋ ਗਿਆ। ਹੁਣ ਸ਼ਾਇਦ ਈ ਏ ਕਿ ਮੁੜ ਕੇ ਇਕੱਠਾ ਹੋਵੇ।

ਬਾਹਰ ਦੇ ਦੂਜਿਆਂ ਇਲਾਕਿਆਂ ਵਾਲੇ ਬਦੇਸ਼ਾਂ ਦੇ ਲੋਕ ਉਨਾ ਚਿਰ ਤਕ ਸਾਨੂੰ ਮਾਣ ਨਹੀਂ ਦੇਣ ਲੱਗੇ, ਜਦ ਤਕ ਉਹ ਸਾਡਾ ਵਿਰਸਾ ਨਹੀਂ ਪੜ੍ਹਦੇ। ਏਧਰ ਤੇ ਅਸਾਂ ਧਿਆਨ ਹੀ

ਨਹੀਂ ਦਿੱਤਾ। ਉਨ੍ਹਾਂ ਸਾਨੂੰ ਕਦੇ ਸਤਿਕਾਰ ਨਹੀਂ ਦੇਣਾ। ਮੈਂ ਨੰਗੇ ਧੜ ਬਿਨਾਂ ਪੜ੍ਹਨ ਤੋਂ ਛਾਲਾਂ ਮਾਰੀਆਂ ਨੇ ਤੇ ਕੁਝ ਸਾਹਿੱਤ ਮਰਹੱਟੀ, ਗੁਜਰਾਤੀ ਤੇ ਹਿੰਦੀ ਵਿਚ ਛਾਪਿਆ ਏ। ਮੈਨੂੰ ਇਜ਼ਤ ਵੀ ਮਿਲੀ ਏ, ਪਰ ਕੱਲੀ ਹਰਿੰਡ ਪ੍ਰਧਾਨ ਨਹੀਂ। ਸਰਕਾਰ ਮਦਦ ਕਰੇ ਅਤੇ ਪੰਜਾਬੀ ਸਾਹਿੱਤ ਨੂੰ ਦੂਜੀਆਂ ਬੋਲੀਆਂ ਵਾਲੇ ਵੀ ਸਵੀਕਾਰ ਕਰਨ ਤਾਂ ਅਸੀਂ ਪੰਜਾਬੀ ਸਿਰ ਉੱਚਾ ਚੁੱਕ ਕੇ ਚਲ ਸਕਦੇ ਹਾਂ। ਉਨ੍ਹਾਂ ਨੂੰ ਵੀ ਪਤਾ ਲੱਗੇ ਕਿ ਅਸੀਂ ਵੀ ਕਦੇ ਕਿੰਨੇ ਮਹਾਨ ਸਾਂ।

ਇਹ ਜ਼ਹਿਰ ਪੀਣਾ ਮੇਰੇ ਹਿੱਸੇ ਹੀ ਆਇਆ ਏ, ਤੇ ਮੈਂ ਹੀ ਪੀਵਾਂਗਾ। ਜ਼ਹਿਰ ਹਜ਼ਮ ਕਰ ਕੇ ਅੰਮ੍ਰਿਤ ਲੋਕਾਂ ਦੀ ਝੋਲੀ ਵਿਚ ਪਾਵਾਂਗਾ।

ਹਾਂ, ਮੈਂ ਇਕ ਗੱਲ ਭੁਲ ਗਿਆ ਹਾਂ। ਮੈਂ ਇਸ ਨਾਵਲ ਵਿਚ ਹੁਕਮ ਦੀ ਮਹੱਤਾ ਨੂੰ ਉਜਾਗਰ ਕੀਤਾ ਏ। ਗੁਰੂ ਅੰਗਦ ਦੇਵ ਜੀ ਨੂੰ, ਜਿਹਦੇ ਸਦਕੇ ਗੁਰਗੱਦੀ ਪ੍ਰਾਪਤ ਹੋਈ। ਹੁਕਮੀ ਸਗਲ ਕਰੇ ਆਕਾਰ।

ਫ਼ਰਮਾਨ ਗੁਰੂ ਨਾਨਕ ਦੇਵ ਜੀ ਦਾ—

ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋਂ ਜਾਇ।
ਹੁਕਮੇ ਬੰਨਿ ਚਲਾਈਐ ਪਿਆਰੇ ਮਨ ਸੁਖ ਲਹੈ ਸਜਾਇ।
ਹੁਕਮੈ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ।
ਹੁਕਮੇ ਗਣਤ ਗਣਾਈਐ ਪਿਆਰੇ ਹੁਕਮੈ ਹਉਮੈ ਦੋਇ।
ਹੁਕਮੈ ਭਵੈ ਭਵਾਈਐ ਪਿਆਰੇ ਅਵਗੁਣਿ ਮੁਠੀ ਰੋਇ।
ਹੁਕਮ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ।

ਹੁਣ ਮੈਂ ਗੁਰੂ ਹਰਿਗੋਬਿੰਦ ਜੀ ਦੇ ਜੀਵਨ 'ਤੇ ਆਧਾਰਤ ਦੋ ਨਾਵਲ ਲਿਖ ਰਿਹਾ ਹਾਂ -- ਇਕ ਛਟਮ ਪੀਰ ਤੇ ਦੂਜਾ ਮੀਰੀ ਪੀਰੀ। ਗੁਰੂ ਕਿਰਪਾ ਕਰੇ ਤੇ ਇਹ ਮੈਂ ਛੇਤੀ ਹੀ ਸੰਪੂਰਨ ਕਰ ਲਵਾਂਗਾ।

ਆਓ ਹਉਮੈ ਨੂੰ ਛਿਕੇ ਟੰਗੀਏ ਤੇ ਹੰਭਲਾ ਮਾਰੀਏ, ਕੁਝ ਕੰਮ ਕਰੀਏ। ਗੱਲਾਂ ਨਾਲ ਢਿੱਡ ਨਹੀਂ ਭਰਨਾ। ਗੁਰੂ ਰਾਖਾ।

ਹਰਨਾਮ ਦਾਸ ਸਹਿਰਾਈ,
79-ਬਸਤੀ ਨੌ,
ਜਲੰਧਰ।

ਗੁਰਦਵਾਰਾ ਛੇਵੀਂ ਪਾਤਸ਼ਾਹੀ ਬਸਤੀ ਸ਼ੇਖ, ਜਲੰਧਰ ਦੇ ਪ੍ਰਬੰਧ ਹੇਠ
ਛਪ ਰਹੀ ਪੁਸਤਕ



ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਜੀਵਨ 'ਤੇ ਆਧਾਰਤ ਨਵੀਂ ਰਚਨਾ

# ਛਟਮ ਪੀਰ
ਤੇ
# ਮੀਰੀ ਪੀਰੀ

- ਜਦ ਮਾਲਾ ਨੇ ਤਲਵਾਰ ਦਾ ਰੂਪ ਧਾਰ ਲਿਆ।
- ਜਦ ਪੈਗੰਬਰੀ ਨੇ ਚੋਲਾ ਬਦਲਿਆ ਤੇ ਜ਼ੁਲਮ ਦੇ ਵਿਰੁਧ ਤਲਵਾਰ ਉਠਾਈ।
- ਜਦ ਵਰਖਾ ਹੋਈ ਰਹਿਮਤਾਂ ਦੀ ਤੇ ਉਸ ਕੌਮ ਨੂੰ ਆਪ ਦੇ ਕਦਮਾਂ ਨੇ ਜੁਰਅਤ ਬਖਸ਼ੀ।
- ਜਦ ਭਗਤੀ ਤੇ ਸ਼ਕਤੀ ਦਾ ਸੁਮੇਲ ਹੋਇਆ ਤਾਂ ਕੌਮ ਨੇ ਨਵੀਂ ਕਰਵਟ ਲਈ।



# ਲਹਿਣੇ ਪਾਈ ਨਾਨਕੋਂ

---

ਗੁਰੂ ਅੰਗਦ ਦੇਵ ਜੀ ਦੇ ਜੀਵਨ ਤੇ ਆਧਾਰਤ

---

ਨਾਵਲ

ਸੋ ਟਿਕਾ ਸੋ ਛਤ੍ਰ ਸਿਰਿ ਸੋਈ ਸਚਾ ਤਖ਼ਤ ਟਿਕਾਈ ।
ਗੁਰੂ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ ।
ਦਿਤਾ ਛੋੜਿ ਕਰਤਾਰਪੁਰੁ ਬੈਠਿ ਖਡੂਰੇ ਜੋਤਿ ਜਗਾਈ ।
ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ ।
ਲਹਿਣੇ ਪਾਈ ਨਾਨਕੋਂ ਦੇਣੀ ਅਮਰ ਦਾਸਿ ਘਰਿ ਆਈ ।
ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ ।
ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ ।
ਦਾਤਿ ਜੋਤਿ ਖਸਮੈ ਵਡਿਆਈ । ੪੬ ॥

—**ਭਾਈ ਗੁਰਦਾਸ**

# ੧

# ਜਗਰਾਤਾ

ਜਬ ਲਗ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ ।
ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ ।।

ਬੱਦਲੀਆਂ ਨਾਲ ਭਰਿਆ ਅਕਾਸ਼ ਤੇ ਵਿਚ ਉੱਡਣ ਚਿੱਟੇ ਬਗਲਿਆਂ ਦੀਆਂ ਡਾਰਾਂ । ਕਦੀ ਬੱਦਲ ਚੜ੍ਹਨ ਤੇ ਕਦੀ ਬਦਲੀਆਂ ਪਾਟ ਜਾਣ । ਕਦੀ ਕਨਾਤ ਤਨ ਜਾਏ । ਕਦੀ ਅਕਾਸ਼ ਬਲੌਰ ਵਾਂਗ ਲਿਸ਼ਕਾਂ ਮਾਰੇ । ਕੁਦਰਤ ਕਲੋਲ ਕਰ ਰਹੀ ਸੀ । ਵਿਧਾਤਾ ਆਪਣੀ ਰਚਾਈ ਹੋਈ ਸ੍ਰਿਸ਼ਟੀ ਦੀ ਲੀਲਾ ਵੇਖ ਰਿਹਾ ਸੀ । ਬੁਢਾ ਠੇਰਾ ਬਾਬਾ ਜਿਵੇਂ ਵਿਹੜੇ ਵਿਚ ਆਪਣੇ ਪੁੱਤ-ਪੋਤਰੀਆਂ ਵੇਖ ਕੇ ਖੁਸ਼ ਹੋ ਰਿਹਾ ਸੀ । ਸ੍ਰਿਸ਼ਟੀ ਦਾ ਰਚਨਹਾਰ ਆਪਣੇ ਖਡੌਣਿਆਂ ਦੀ ਰਾਮਲੀਲਾ ਵੇਖਕੇ ਮੁਸਕਰਾ ਰਿਹਾ ਸੀ ।

ਬਰਖਾ ਰੁੱਤ ਦੀ ਨਿਖਰੀ ਹੋਈ ਚਾਨਣੀ ਰਾਤ, ਹਲਕੀ-ਹਲਕੀ ਠੰਢ ਤੇ ਸੁਹਾਵਣਾ ਮੌਸਮ । ਰੁੱਤ ਗਰਮੀਆਂ ਦੀ ਮਾੜੀ-ਮਾੜੀ । ਬੰਦੇ ਦਾ ਦਿਲ ਉਦਾਂ ਹੀ ਖਿੜ ਜਾਂਦਾ ਹੈ ਜਿਦਾਂ ਚਾਰ ਕਣੀਆਂ ਪੈਣ ਤੇ ਮੁਰਝਾਏ ਫੁੱਲ ਖਿੜ ਜਾਂਦੇ ਹਨ, ਕਈ ਉਦਾਸੇ ਦਿਲ ਵੀ ਖੁਸ਼ੀ 'ਚ ਨੱਚ ਉਠਦੇ ਹਨ । ਜ਼ਰੂਰ ਨੱਚਦੇ ਹੋਣਗੇ, ਜੇ ਮੋਰ ਨੱਚ ਉਠਦਾ ਏ ਤੇ ਫੇਰ ਸ੍ਰਿਸ਼ਟੀ ਦੀ ਹਰ ਚੀਜ਼ ਤੇ ਆਪੇ ਹੀ ਬਹਾਰ ਆ ਜਾਂਦੀ ਏ । ਬਹਾਰ ਦਾ ਮੌਸਮ ਹਰਮਨ ਪਿਆਰਾ ਤੇ ਦਿਲ ਖਿਚਵਾਂ ਏ । ਅਵਾਜ਼ਾਂ ਮਾਰੇ ਰਾਹ ਜਾਂਦੇ ਰਾਹੀਆਂ ਨੂੰ । ਜ਼ਰਾ ਕੁ ਖੜ੍ਹ ਕੇ ਸਾਡੇ ਪਿੰਡ ਦੀ ਨੁਹਾਰ ਵੇਖ ਜਾਓ । ਜੇ ਰਾਤ ਏ ਰਾਤ ਦੀ ਬਹਾਰ ਵੇਖੋ ਤੇ ਦਿਨੇ ਦਿਨ ਦਾ ਜਲਵਾ ਵੇਖਣਾ, ਬੁੱਢਾ ਬੋਹੜ ਰਾਖਾ ਸਾਰੇ ਪਿੰਡ ਦਾ। ਸਾਰੇ ਪਿੰਡ ਚੋਂ ਉਹੀ ਵੱਡੀ ਉਮਰ ਵਾਲਾ ਏ । ਉਹਦੇ ਥੱਲੇ ਡੱਠਾ ਤਖ਼ਤ ਪੋਸ਼ ਉਸ ਪਤਾ ਨਹੀਂ ਕਿੰਨੇ ਕੁ ਕਾਫਲੇ ਲੰਘਦੇ ਵੇਖੇ ਹਨ । ਵੱਡੀ ਸਾਰੀ ਛੱਤਰੀ ਵਾਲਾ ਵੱਡੇ ਜਿਗਰੇ ਵਾਲਾ । ਕਈਆਂ ਏਥੇ ਮੰਦਾ ਨਿਵਾਇਆ ਹੋਣਾ ਏਂ ਇਹਦੀ ਠੰਢੀ ਛਾਂ ਥੱਲੇ । ਕਈਆਂ ਮੁਸਾਫਰਾਂ ਨੇ ਸਾਹ ਕਢਿਆ ਹੋਣਾ ਏ, ਇਹ ਤਖ਼ਤ ਪੋਸ਼ ਤਿੰਨ ਪੀੜ੍ਹੀਆਂ ਪੁਰਾਣਾ ਏ । ਬੋਹੜ ਲਾਉਣ ਵਾਲੇ ਨੇ ਆਪ ਬਣਾਇਆ ਸੀ ਤਖ਼ਤ ਪੋਸ਼ । ਉਹ ਤਰਖਾਣ ਬੜਾ ਸਮਝਦਾਰ ਹੋਵੇਗਾ, ਕਾਲੀ ਕਿੱਕਰ ਦਾ ਕਲੇਜਾ ਚੀਰ ਕੇ, ਕਾਲੀ ਸ਼ਾਹ ਕਿੱਕਰ ਦਾ ਤਖ਼ਤਪੋਸ਼ ਅਜੇ ਵੀ ਉਸੇ ਤਰ੍ਹਾਂ ਕਾਲਾ ਏ ਜਿਸ ਤਰ੍ਹਾਂ ਦਾ ਕਾਰੀਗਰ ਨੇ ਬਣਾਇਆ ਸੀ । ਉਹਦੇ ਦਿਲ ਦਾ ਰੰਗ ਵੀ ਹੂ ਬ ਹੂ ਉਸੇ ਤਰ੍ਹਾਂ

ਏ। ਉਸ ਬਦੇ ਸੋਚਿਆ ਵੀ ਨਹੀਂ ਸੀ ਇਹਦਾ ਰੰਗ ਬਦਲ ਜਾਏਗਾ, ਲਾਲਚੀ ਬੰਦੇ ਆਪਣਾ ਰੰਗ ਬਦਲ ਲੈਂਦੇ ਹਨ। ਇਹ ਵਿਚਾਰਾ ਤਾਂ ਲਾਲਚੀ ਏ ਨਾ ਲੋਭੀ। ਰੱਬ ਦਾ ਨਾਂ ਲੈਣ ਵਾਲਾ ਕਾਰੀਗਰ ਏ। ਜਵਾਨੀ 'ਚ ਜਦ ਇਹਦਾ ਰੰਗ ਨਹੀਂ ਬਦਲਿਆ, ਹੁਣ ਬੁੱਢੇਵਾਰੇ ਕੀ ਬਦਲਣਾ ਏ। ਕਾਲੇ ਰੰਗ ਤੇ ਹੋਰ ਚੜ੍ਹ ਵੀ ਕਿਹੜਾ। ਅੰਦਰੋਂ ਬਾਹਰੋਂ ਈ ਇਕੋ। ਨਾ ਹਾੜ ਹਰੇ ਤੇ ਨਾ ਸੌਣ ਸੁੱਕੇ।

ਇਹ ਤਖਤਪੋਸ਼ ਤੇ ਬੁੱਢਾ ਬੋਹੜ ਇਹਨਾਂ ਜ਼ਮਾਨੇ ਦੇ ਬੜੇ ਰੰਗ ਵੇਖੇ ਹਨ। ਬਾਬਰ ਦੇ ਹਿਣਕਦੇ ਘੋੜੇ—ਮਾਰੂ ਮੱਛਰੇ, ਘੋੜਿਆਂ ਦੀ ਫੌਜ ਇਥੋਂ ਆ ਲੰਘੀ ਸੀ ਠਹਿਰੀ ਸੀ ਜ਼ਰਾ ਕੁ ਪਲ ਭਰ, ਦੇਗਾਂ ਦੇ ਮੂੰਹ ਏਥੇ ਹੀ ਖੁਲ੍ਹੇ ਸਨ। ਫੌਜ ਨੇ ਤੇ ਜ਼ਰਾ ਕੁ ਸਾਹ ਲਿਆ ਸੀ ਤੇ ਪੇਟ ਪੂਜਾ ਕੀਤੀ ਸੀ। ਦੇਗਾਂ ਕਰਨ ਵਾਸਤੇ ਸਾਰੇ ਪਿੰਡ ਦੀਆਂ ਛੱਤਾਂ ਉਧੇੜ ਦਿੱਤੀਆਂ ਸਨ। ਇਕ ਕੜੀ ਵੀ ਬਾਕੀ ਨਹੀਂ ਸੀ ਰਹਿਣ ਦਿੱਤੀ ਸਾਰੇ ਪਿੰਡ ਵਿਚ। ਬੂਹੇ ਵੀ ਬਾਲ ਦਿੱਤੇ ਤੇ ਚੁਗਾਠਾਂ ਵੀ। ਭਾਂਬੜ ਮੱਚਿਆ ਤੇ ਸਾਰੇ ਪਿੰਡ ਦੇ ਡੰਗਰ ਭੁੰਨ-ਭੁੰਨ ਕੇ ਖਾ ਗਏ ਧਾੜਵੀ। ਏਸ ਤਖਤਪੋਸ਼ ਦਾ ਦਿਲ ਨਾ ਫੋਲੋ ਕਿਤੇ ਫਿਸ ਨਾ ਪਏ। ਇਹਦੇ ਅੱਥਰੂ ਕੌਣ ਪੂੰਝੂ ਕਿੰਨੇ ਕੁ ਰਾਜ਼ ਇਹ ਦਿਲ 'ਚ ਸਮਾਈ ਬੈਠਾ ਏ। ਇਹ ਸਾਡਾ ਵੱਡ ਵਡੇਰਾ ਏ।

ਬਾਬਰ ਦੇ ਘੋੜਿਆਂ ਨੇ ਰਾਹ ਪੁੱਟ ਦਿਤੇ, ਫਸਲਾਂ ਬਰਬਾਦ ਹੋ ਗਈਆਂ। ਪਿੰਡ ਵਾਲੇ ਜਾਣ ਕਿਥੇ, ਭੁੱਖੇ ਮਰਦਿਆਂ ਪਿੰਡ ਛੱਡਣਾ ਈ ਹੋਇਆ।

ਬਾਬਰ ਅੱਗੇ ਲੰਘ ਗਿਆ ਤੇ ਪਿੰਡ 'ਚ ਭੂਤਨੇ ਨੱਚਦੇ ਸਨ। ਪਿੰਡੋਂ ਜਾਂਦੇ ਬੰਦਿਆਂ ਨੂੰ ਬੁਢੇ ਬੋਹੜ ਨੇ ਮਗਰੋਂ ਅਵਾਜ਼ਾਂ ਮਾਰੀਆਂ। ਮੁੜ ਆਓ ਭਲਿਓ ਲੋਕੋ ਬਲਾ ਲੰਘ ਗਈ ਏ। ਜੋ ਕੁਝ ਵੀ ਲੱਭਦਾ ਜੇ ਵੰਡ ਕੇ ਖਾ ਲਓ। ਹੌਲੀ-ਹੌਲੀ ਛੱਤਾਂ ਵੀ ਪੈ ਜਾਣਗੀਆਂ, ਘਰ ਛਡ ਕੇ ਜਾਈਦਾ ਨਹੀਂ। ਏਸੇ ਧਰਤੀ ਤੇ ਤੁਹਾਡੇ ਵੱਡ-ਵਡੇਰਿਆਂ ਦੀਆਂ ਸਮਾਧਾਂ ਹਨ। ਇਸੇ ਧਰਤੀ ਨੇ ਤੁਹਾਨੂੰ ਜਨਮ ਦਿਤਾ। ਤੁਸੀਂ ਇਸ ਨੂੰ ਤਲਾਂਜਲੀ ਦੇ ਚਲੇ ਜੇ। ਮੈਂ ਬੁੱਢਾ, ਮੇਰਾ ਯਾਰ ਹੱਡਾਂ ਗੋਡਿਆਂ ਤੋਂ ਰਿਹਾ ਹੋਇਆ, ਅੱਖੋਂ ਘਟ ਲੱਭੇ ਕੀ ਸਾਨੂੰ ਛੱਡ ਜਾਓਗੇ, ਅਸੀਂ ਦੋਵੇਂ ਪਿੰਡ ਦੀ ਰਾਖੀ ਕਰਾਂਗੇ? ਉਜੜੇ ਬਾਗਾਂ ਦੇ ਗਾਲ੍ਹੜ ਪਟਵਾਰੀ। ਅਸਾਂ ਤੁਹਾਨੂੰ ਏਸ ਲਈ ਪਾਲਿਆ ਸੀ। ਅਸਾਂ ਪੋਟੇ ਗਿਣ ਗਿਣ ਕੇ ਤੁਹਾਨੂੰ ਜੁਆਨੀ ਚਾੜ੍ਹਿਆ ਏ, ਇਹ ਸਾਨੂੰ ਬਦਲਾ ਦੇਣ ਲੱਗੇ ਓ। ਜਾਓ ਏਥੇ ਕੋਈ ਹੋਰ ਆਣ ਕੇ ਵਸ ਜਾਊ। ਉਲਾਮੇਂ ਭਰੇ ਬੋਲ ਸਨ ਬੁੱਢੇ ਬੋਹੜ ਦੇ।

ਸਾਰਾ ਪਿੰਡ ਮੁੜ ਆਇਆ, ਦਿਨਾਂ 'ਚ ਫਿਰ ਛੱਤਾਂ ਪੈ ਗਈਆਂ। ਦਰਵਾਜ਼ੇ ਵੀ ਲੱਗ ਗਏ, ਚੁਗਾਠਾਂ ਵੀ ਲੱਗ ਗਈਆਂ, ਪਿੰਡ ਫਿਰ ਵੱਸ ਗਿਆ। ਲੋਕ ਫੌਜਾਂ ਵੀ ਭੁੱਲ ਗਏ, ਯਾਦ ਵੀ ਨਾ ਰਿਹਾ ਕਿ ਇਥੋਂ ਬਾਬਰ ਲੰਘਿਆ ਸੀ। ਕਈ ਆਏ ਤੇ ਕਈ ਗਏ। ਇਥੇ ਕਿਸੇ ਨੇ ਬੈਠ ਨਹੀਂ ਰਹਿਣਾ, ਇਹ ਸਰਾਂ ਏ ਮੁਸਾਫਰਾਂ ਦੀ।

ਲੁੱਟਣ ਵਾਲੇ ਚਲੇ ਗਏ ਤੇ ਪਿੰਡ ਫਿਰ ਵੱਸ ਗਿਆ। ਇਸੇ ਤਖਤਪੋਸ਼ ਦੇ ਸਾਹਮਣੇ ਖੁਲ੍ਹੇ ਮੈਦਾਨ ਵਿਚ ਪਿੰਡ ਦੇ ਭਗਤਾਂ ਦੀ ਇਕ ਟੋਲੀ ਮਾਤਾ ਦੇ ਭਗਤ ਰਾਤ ਨੂੰ ਬੈਠ ਕੇ ਮਾਤਾ ਦੀਆਂ ਭੇਟਾਂ ਪੜ੍ਹਦੇ ਤੇ ਸਾਰਾ ਪਿੰਡ ਸੁਣਦਾ, ਤਖਤਪੋਸ਼ ਦੇ ਆਸੇ ਪਾਸੇ ਬੈਠ ਕੇ। ਮਾਤਾ ਦੇ ਭਗਤ ਮਾਤਾ ਰਾਣੀ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੇ।

ਕਹਿੰ ਦੀ ਥਾਲੀ ਤੇ ਵਿਚ ਕਟੋਰੀ ਤੇ ਉਹ ਵੀ ਕਹਿੰ ਦੀ। ਘਿਓ ਨਾਲ ਭਰੀ ਵਿਚ ਜੋਤ ਪਈ ਜਗੇ ਲੱਟ-ਲੱਟ ਪਈ ਕਰੇ। ਫੁੱਲਾਂ ਨਾਲ ਭਰੀ ਥਾਲੀ ਵਿਚ ਮਾਤਾ ਦੀਆਂ ਜੋਤਾਂ ਜਗਣ।

ਪਿੜ ਬੱਝਾ ਹੋਇਆ ਸੀ। ਸਾਰਾ ਪਿੰਡ ਆਣ ਜੁੜਿਆ ਬੈਠਾ ਸੀ। ਭਗਤ ਜਗਰਾਤਾ ਕਰ ਰਹੇ ਸਨ। ਭਗਤਾਂ ਦੇ ਹੱਥ ਵਿਚ ਛੈਣੇ ਸਨ ਤੇ ਵਿਚ-ਵਿਚ ਖੜਤਾਲਾਂ ਫੜੀਆਂ ਹੋਈਆਂ ਸਨ। ਮਾਤਾ ਦੇ ਭਗਤਾਂ ਦੇ ਇਕ ਪਾਸੇ ਢੋਲਕ ਸੀ ਤੇ ਦੂਜੇ ਪਾਸੇ ਮਰਦੰਗ। ਮੱਠੀ-ਮੱਠੀ ਸੁਰ ਵਿਚ ਛੈਣੇ ਵਜ ਰਹੇ ਸਨ। ਢੋਲਕ ਦੇ ਸੀਨੇ ਤੇ ਭਗਤਾਂ ਦੀਆਂ ਉਂਗਲੀਆਂ, ਵਜਦੀਆਂ ਮਰਦੰਗ ਤੇ ਢੋਲਕ ਦੀ ਨਾਭੀ ਵਿਚੋਂ ਅਵਾਜ਼ ਨਿਕਲਦੀ—ਜੈ ਮਾਤਾ-ਜੈ ਮਾਤਾ ਭੇਟਾਂ ਪੜ੍ਹ ਰਹੇ ਸਨ ਭਗਤ।

ਭੋਲੀ-ਭਾਲੀ ਸੂਰਤ ਵਿਚ ਮਿੱਠ-ਬੋਲੜਾ ਸੱਜਣ ਜਵਾਨੀ ਹੰਢਾ ਬੈਠਾ ਸੀ ਪਰ ਜਵਾਨੀ ਅਜੇ ਵੀ ਮੋਢਿਆਂ ਤੇ ਬੈਠੀ ਲਲਕਾਰੇ ਮਾਰ ਰਹੀ ਸੀ। ਪੈਰਾਂ ਵਿਚ ਘੁੰਗਰੂ ਸਨ ਬੇਜ਼ੁਬਾਨ। ਪਰ ਪਲ ਵਿਚ ਹੀ ਉਨ੍ਹਾਂ ਪਿੜ ਸਿਰ ਤੇ ਚੁੱਕ ਲਿਆ। ਘੁੰਗਰੂ ਕਾਹਦੇ ਸਨ ਨੱਚਣਾ ਚਾਹੁੰਦੇ ਸਨ ਪਰ ਨੱਚਣ ਵਾਲਾ ਤੇ ਤਿਆਰ ਹੋਵੇ।

ਛੈਣਿਆਂ ਦੀ ਧੁੰਨ ਨੇ ਵਜਦ 'ਚ ਲਿਆ ਦਿੱਤਾ ਮਾਤਾ ਦਾ ਭਗਤ ਲਹਿਣਾ।

ਸਰੂਰ ਵਿਚ ਛੈਣੇ ਵਜੇ ਤੇ ਜੋਬਨ 'ਚ ਆਈਆਂ ਖੜਤਾਲਾਂ। ਰੰਗ ਬੱਝ ਗਿਆ ਪਿੜ ਨਿਠ ਕੇ ਬੈਠਾ ਹੋਇਆ ਸੀ। ਸਾਰਾ ਪਿੰਡ ਜੁੜਿਆ ਹੋਇਆ ਸੀ। ਬੁੱਢੀਆਂ, ਠੇਰੀਆਂ ਜਵਾਨ ਜਹਾਨ ਮੁਟਿਆਰਾਂ, ਗੋਰੀਆਂ ਕਾਲੀਆਂ ਸਾਰੀਆਂ ਆਪਣੇ ਪਿੜ ਵਿਚ ਪਿੜ ਬਣਾਈ ਬੈਠੀਆਂ ਹੋਈਆਂ ਸਨ। ਮਾਤਾ ਦੇ ਭਗਤ ਭੇਟਾ ਪੜ੍ਹ ਰਹੇ ਸਨ ਤੇ ਝੂਮ ਰਿਹਾ ਸੀ ਸਾਰਾ ਪਿੜ। ਵਜਦ ਵਿਚ ਤਖ਼ਤਪੋਸ਼ ਵੀ ਸੀ ਤੇ ਬੁੱਢਾ ਬੋਹੜ ਵੀ। ਤਖ਼ਤਪੋਸ਼ ਤੇ ਅਗੇ ਕਈ ਮਹਿਫ਼ਲਾਂ ਵੇਖ ਚੁੱਕਾ ਸੀ। ਰੋਜ਼ ਜਲੇਬੀਆਂ ਖਾਣ ਵਾਲੇ ਦਾ ਮੂੰਹ ਭਰ ਆਉਂਦਾ ਏ। ਰਾਹ ਜਾਂਦਿਆਂ ਪਕੌੜੇ ਖਾਣ ਨੂੰ ਵੀ ਜੀਅ ਕਰ ਆਉਂਦਾ ਏ।

ਕਵਾਲੀਆਂ ਦੀ ਮਹਿਫਲ, ਮੁਜਰੇ ਸੋਹਣੀਆਂ ਰੰਨਾਂ ਦੇ। ਘੁੰਗਰੂਆਂ ਦੀ ਛਣਕਾਰ ਮੁਜਰਿਆਂ ਵਿਚ ਵੀ ਸੁਣੀ ਤੇ ਅੱਜ ਮਾਤਾ ਦੇ ਦਰਬਾਰ ਵਿਚ ਛਣਕਦੇ ਵੇਖ ਰਹੇ ਓ ਘੁੰਗਰੂ, ਦੋਵਾਂ ਦੀ ਛਣਕਾਰ ਵਿਚ ਫਰਕ ਏ, ਇਕ ਵਿਚ ਭਗਤੀ ਸੀ, ਇਕ ਵਿਚ ਅੱਯਾਸ਼ੀ, ਘੁੰਗਰੂ ਉਹੋ ਈ ਸਨ, ਸਿਰਫ਼ ਮੌਸਮ ਦਾ ਫਰਕ ਸੀ, ਸਮੇਂ-ਸਮੇਂ ਦਾ ਰਾਗ ਏ ਤੇ ਵਕਤ-ਵਕਤ ਦੀ ਗੱਲ। ਮੌਸਮ-ਮੌਸਮ ਦਾ ਰੰਗ ਏ।

ਕਾਫਲੇ ਵਾਲੇ ਮੁਜਰਿਆਂ ਦੇ ਸ਼ੌਕੀਨ ਸਨ ਤੇ ਮਾਤਾ ਦੇ ਭਗਤ ਜਗਰਾਤਿਆਂ ਦੇ। ਘੁੰਗਰੂ ਦੋਵਾਂ ਦੇ ਪੈਰਾਂ ਵਿਚ ਬੱਝੇ ਹੋਏ ਸਨ। ਮਾਤਾ ਦੇ ਭਗਤਾਂ ਦੇ ਪੈਰਾਂ ਵਿਚ ਤੇ ਜਵਾਨੀ ਨੂੰ ਸੈਨਤਾਂ ਮਾਰਨ ਵਾਲੀ ਮੁਟਿਆਰ ਦੀਆਂ ਪਿੰਨੀਆਂ ਨਾਲ ਬੱਝੇ। ਅਵਾਜ਼ ਤੇ ਸਰੂਰ ਵਿਚ ਕਿੰਨਾ ਫਰਕ ਪੈ ਜਾਂਦਾ ਏ, ਇਹੋ ਹਾਲ ਬੰਦੇ ਦਾ ਏ, ਪਲ 'ਚ ਰਾਈ ਤੇ ਪਲ 'ਚ ਮਾਸਾ, ਰੰਗ ਬਦਲਦਿਆਂ ਕੋਈ ਦੇਰ ਲਗਦੀ ਏ। ਦਿਲ ਦਾ ਕੀ ਏ ਕਿਹਦੇ ਤੇ ਆ ਜਾਏ। ਦਿਲ ਅੜ ਜਾਏ ਤੇ ਲੋਹੇ ਦਾ ਥਣ, ਪਿਘਲ ਜਾਏ ਤੇ ਪਾਣੀ ਤੋਂ ਪਤਲਾ ਹੋ ਜਾਏ। ਦਿਲ ਪੱਥਰ ਵੀ ਏ ਦਿਲ ਮੋਮ ਵੀ।

ਜੋਤਾਂ ਜਗ ਰਹੀਆਂ ਸਨ ਤੇ ਛੈਣੇ ਵਜ ਰਹੇ ਸਨ। ਘੁੰਗਰੂਆਂ ਦੀ ਜ਼ਬਾਨ ਪੈਰਾਂ ਵਿਚ ਤੜਪ ਰਹੀ ਸੀ। ਪੈਰਾਂ ਵਿਚ ਈ ਇਹ ਬੇਜ਼ੁਬਾਨ ਜ਼ਬਾਨਾਂ ਵਾਲੇ ਬਣ ਗਏ।

ਘੁੰਗਰੂ ਜਿਨ੍ਹਾਂ ਦਾ ਕੰਮ ਏ ਛਣਕਣਾ, ਜਿਨ੍ਹਾਂ ਨੂੰ ਕੋਈ ਛਣਕਾਣ ਵਾਲਾ ਚਾਹੀਦਾ ਏ। ਜਿੱਦਾਂ ਛਣਕਾਓ ਓਦਾਂ ਈ ਛਣਕਣਗੇ। ਭਗਤਾਂ ਛਣਕਾਏ ਤੇ ਭਗਤੀ ਰਸ ਤੇ ਮਧੁਰ ਬਾਣੀ ਤੇ ਜੇ ਕਿਸੇ ਤਮਾਸ਼ਬੀਨ ਨੇ ਛਣਕਾਏ ਤੇ ਫੇਰ ਜਵਾਨੀ ਵੀ ਨੱਚੇ ਤੇ ਬੁੱਢਾ ਵੀ ਪੈਲਾਂ ਪਾਏ।

ਘੁੰਗਰੂ ਪੈਰਾਂ ਵਿਚ ਆਪੇ ਈ ਛਣਕ ਪਏ ਭਾਈ ਲਹਿਣਾ ਨੱਚ ਪਿਆ। ਵਜਦ 'ਚ ਆਇਆ ਲਹਿਣਾ ਤੇ ਓਸ ਸਾਰੇ ਪਿੰਡ ਨੂੰ ਝੂਮਣ ਤੇ ਮਜਬੂਰ ਕਰ ਦਿੱਤਾ। ਮਰਦੰਗ ਵੀ ਮੱਧਮ ਸੀ, ਛੈਣੇ ਵੀ ਖ਼ਾਮੋਸ਼ ਥੱਕ ਗਏ ਸੀ। ਫੇਰ ਇਕ ਵਾਰ ਜਿਧਰ ਵੇਖੋ ਘੁੰਗਰੂ ਝੂਮ ਉਠਿਆ ਮਾਤਾ ਦੇ ਦਰਬਾਰ ਜੋਤਾਂ ਜਗ ਰਹੀਆਂ ਸਨ, ਅਵਾਜ਼ਾਂ ਉਭਰ ਰਹੀਆਂ ਸਨ।

ਜੋਤਾਂ ਜਗਦੀਆਂ ਮਾਤਾ ਦੇ ਦਰਬਾਰ।

ਨਾ ਛੈਣੇ ਥੱਕੇ ਤੇ ਨਾ ਖੜਤਾਲਾਂ। ਭਗਤ ਤੇ ਥੱਕਣਾ ਸਿੱਖੇ ਈ ਨਹੀਂ ਸਨ। ਗਜਰ ਵਜਿਆ ਰਾਜੇ ਦੀ ਹਵੇਲੀ। ਰਾਤ ਦੇ ਤਿੰਨ ਪਹਿਰ ਟਪ ਚੁੱਕੇ ਸਨ ਅਜੇ ਇਕ ਪਹਿਰ ਦੀ ਬਾਕੀ ਸੀ। ਜੋਤ ਵਿਚ ਜਵਾਲਾ ਦੀ ਸ਼ਕਤੀ ਸੀ।

ਭਗਤਾਂ ਵਿਚ ਮਾਤਾ ਦੇ ਪਿਆਰ ਦਾ ਜਜ਼ਬਾ, ਪਿੜ 'ਚੋਂ ਇਕ ਬੰਦਾ ਵੀ ਉਠ ਕੇ ਨਹੀਂ ਸੀ ਗਿਆ।

ਨੱਚ-ਨੱਚ ਕੇ ਫਾਵਾ ਹੋ ਗਿਆ ਭਾਈ ਲਹਿਣਾ।



# ੨

## ਛੰਬ

ਰਾਤ ਦਾ ਪਹਿਰ ਖ਼ਤਮ ਹੋਣ ਵਾਲਾ ਸੀ। ਦਿਨ ਦੇ ਦੇਵਤੇ ਦੇ ਝੰਡੇ ਕੁਝ ਨਿਕਲ ਆਏ ਸਨ ਤੇ ਕੁਝ ਨਿਕਲ ਰਹੇ ਸਨ। ਅਜੇ ਸੂਰਜ ਭਗਵਾਨ ਦਾ ਰੱਥ ਬਹੁਤ ਦੂਰ ਸੀ। ਦੂਤ ਅਵਾਜ਼ਾਂ ਦੇ ਰਹੇ ਸਨ। ਰਾਤ ਦਾ ਰਾਜ ਖਤਮ ਹੋ ਗਿਆ ਏ ਇਸ ਦੀ ਹਕੂਮਤ ਸ਼ੁਰੂ ਹੋਣ ਵਾਲੀ ਏ।

ਜਗਰਾਤਾ ਅਜੇ ਖ਼ਤਮ ਨਹੀਂ ਸੀ ਹੋਇਆ। ਭਗਤਾਂ ਨੇ ਤਾਰਾ ਰਾਣੀ ਦੀਆਂ ਭੇਟਾਂ ਅਜੇ ਪੜ੍ਹਨੀਆਂ ਸਨ ਤੇ ਫਿਰ ਭੋਗ ਪੈਣਾ ਸੀ। ਰਾਤ ਦਾ ਉਨੀਂਦਾ ਭਗਤਾਂ ਦੀਆਂ ਅੱਖਾਂ ਵਿਚ ਰੜਕ ਪਿਆ ਸੀ, ਛੈਣੇ ਬੰਦ ਹੋ ਚੁਕੇ ਸਨ ਢੋਲਕ ਗੂੰਗੀ ਹੋ ਚੁਕੀ ਸੀ ਮਰਦੰਗ ਦੀ ਕਿਸੇ ਨੇ ਜ਼ਬਾਨ ਖਿੱਚ ਲਈ ਸੀ। ਘੁੰਗਰੂਆਂ ਨੇ ਭਗਤਾਂ ਦੇ ਪੈਰ ਛਿੱਲ ਦਿਤੇ ਸੀ। ਪੈਰੋਂ ਘੁੰਗਰੂ ਲਾਹੇ ਤੇ ਭਗਤ ਇਸ਼ਨਾਨ ਕਰਨ ਚਲ ਪਏ ਪਿੰਡ ਦੇ ਛੰਬ ਵਲ। ਬੜਾ ਵਡਾ

ਟੋਭਾ ਸੀ ਪਿੰਡ ਦੇ ਬਾਹਰਵਾਰ। ਸਾਰੇ ਪਿੰਡ ਵਾਲੇ ਉਸ ਛੰਬ ਵਿਚ ਇਸ਼ਨਾਨ ਕਰਨਾ ਪੁੰਨ ਸਮਝਦੇ ਸਨ। ਪਿੰਡ ਦੇ ਰਾਖੇ ਛੰਬ ਵਿਚ ਜਿਹੜਾ ਸੂਰਜ ਦੀ ਟਿੱਕੀ ਪੁੰਗਰਨ ਤੋਂ ਪਹਿਲਾਂ ਇਸ਼ਨਾਨ ਕਰਕੇ ਆਉਂਦਾ ਉਸ ਨੂੰ ਭਲਾ ਲੋਕ ਸਮਝਦੇ।

ਭਗਤਾਂ ਨੇ ਭੇਟਾਂ ਬੰਦ ਕਰ ਦਿੱਤੀਆਂ ਸਨ ਤੇ ਸਾਰੇ ਤੁਰ ਗਏ ਸਨ। ਇਕੱਠ ਖਿੰਡ-ਪੁੰਡ ਗਿਆ ਸੀ। ਅਜੇ ਇਕ ਵਾਰ ਫਿਰ ਇਕੱਠ ਹੋਣਾ ਸੀ। ਭੋਗ ਪੈਂਦਾ ਤੇ ਪ੍ਰਸ਼ਾਦ ਲੈ ਕੇ ਪਿੰਡ ਵਾਲੇ ਆਪੋ ਆਪਣੀ ਘਰੀਂ ਜਾਂਦੇ।

ਪੰਜ ਟੁਭੀਆਂ ਲਾਈਆਂ ਲਹਿਣੇ ਨੇ ਛੰਬ ਵਿਚ ਸਰੀਰ ਪਵਿੱਤਰ ਹੋਇਆ, ਆਤਮਾ ਸ਼ੁਧ ਹੋਈ। ਛੰਬ ਦੇ ਬੰਨੇ ਇਕ ਗੁਰੂ ਦਾ ਸ਼ਰਧਾਲੂ ਫ਼ਰਸ਼ ਨੂੰ ਧੋ ਕੇ ਚੋਂਕੜਾ ਮਾਰ ਕੇ ਜਪੁਜੀ ਦਾ ਪਾਠ ਕਰ ਰਿਹਾ ਸੀ। ਉਸ ਦੀ ਅਵਾਜ਼ ਭਾਵੇਂ ਮੱਧਮ ਸੀ ਪਰ ਲਾਗੇ ਦੇ ਬੰਦਿਆਂ ਦੇ ਕੰਨਾਂ ਵਿਚ ਸ਼ਬਦ ਮਿਠੀ ਲੈਅ ਵਾਂਗ ਪੈ ਰਹੇ ਸਨ। ਸਾਰੀ ਸੰਗਤ ਨੇ ਉਧਰ ਧਿਆਨ ਨਾ ਦਿੱਤਾ ਪਰ ਲਹਿਣੇ ਦੇ ਕੰਨ ਉਧਰ ਸਨ। ਉਹਦੇ ਪੈਰਾਂ ਵਿਚ ਜਿਵੇਂ ਕਿਸੇ ਨੇ ਮੇਖਾਂ ਠੋਕ ਦਿੱਤੀਆਂ ਹੋਣ। ਪੈਰ ਪੁਟਿਆ ਈ ਨਾ ਜਾਏ। ਸਾਰੇ ਜਣੇ ਆਪੋ ਆਪਣੇ ਘਰ ਨੂੰ ਚਲ ਪਏ, ਪਰ ਲਹਿਣਾ ਅਜੇ ਵੀ ਉਥੇ ਬੈਠਾ ਹੋਇਆ ਸੀ। ਤੇ ਗੁਰ ਸਿਖ ਅਜੇ ਵੀ ਆਪਣੀ ਧੁੰਨ ਵਿਚ ਪਾਠ ਕਰੀ ਜਾ ਰਿਹਾ ਸੀ। ਬਾਣੀ ਨੇ ਜਕੜ ਲਿਆ ਭਾਈ ਲਹਿਣਾ। ਬਾਣੀ ਵਿਚ ਕਸ਼ਿਸ਼ ਸੀ, ਸਰੂਰ ਸੀ, ਆਨੰਦ ਸੀ ਕਲੇਜੇ ਠੰਢ ਪੈ ਰਹੀ ਸੀ। ਲਹਿਣੇ ਨੂੰ ਇਉਂ ਜਾਪੇ ਜਿਉਂ ਕਿਸੇ ਨੇ ਉਹਦੇ ਤੇ ਜਾਦੂ ਕਰ ਦਿੱਤਾ ਹੋਵੇ। ਚੌਂਕੜਾ ਲਹਿਣੇ ਨੇ ਵੀ ਮਾਰ ਲਿਆ ਤੇ ਬਾਣੀ ਵਿਚ ਲੀਨ ਹੋ ਗਿਆ। ਇਉਂ ਜਾਪੇ ਜਿਵੇਂ ਕੋਈ ਧੁਰ ਤੋਂ ਆਵਾਜ਼ ਮਾਰ ਰਿਹਾ ਹੋਵੇ, ਲਹਿਣਾ ਲੀਨ ਸੀ, ਮਗਨ ਸੀ।

ਤਾਰਾ ਰਾਣੀ ਦੀਆਂ ਭੇਟਾਂ ਪੜ੍ਹੀਆਂ ਭਗਤਾਂ ਨੇ ਪਰ ਲਹਿਣਾ ਨਾ ਪੁੱਜਾ। ਭੋਗ ਪਿਆ ਤੇ ਲੋਕ ਪ੍ਰਸ਼ਾਦ ਲੈ ਕੇ ਘਰਾਂ ਨੂੰ ਵੀ ਚਲੇ ਗਏ ਪਰ ਲਹਿਣਾ ਅਜੇ ਵੀ ਨਾ ਪੁੱਜਾ। ਜ਼ਰਾ ਕੁ ਭਾਲ ਹੋਈ। ਪਰ ਲੋਕਾਂ ਆਖਿਆ ਕਿਤੇ ਕਿਸੇ ਕੰਮ ਵਿਚ ਰੁੱਝ ਗਿਆ ਹੋਣਾ ਏ ਆਪੇ ਆ ਜਾਏਗਾ। ਪਰ ਲਹਿਣਾ ਫੇਰ ਵੀ ਨਾ ਆਇਆ। ਬਾਣੀ ਨੇ ਸੰਗਲ ਪਾ ਕੇ ਜਕੜ ਲਿਆ। ਲਹਿਣਾ ਇਹ ਨਹੀਂ ਸੀ ਜਾਣਦਾ ਕਿ ਬਾਣੀ ਪੜ੍ਹਨ ਵਾਲਾ ਕੌਣ ਏ ਤੇ ਕਿਹਦੀ ਬਾਣੀ ਏ। ਸਿਰਫ ਸਮਝ ਵਿਚ ਆ ਰਹੀ ਸੀ। ਲੀਨ ਹੋਇਆ ਬੈਠਾ ਲਹਿਣਾ, ਉਸ ਨੂੰ ਤੇ ਇਹ ਵੀ ਨਹੀਂ ਸੀ ਪਤਾ ਕਿ ਬਾਣੀ ਕੌਣ ਪੜ੍ਹ ਰਿਹਾ ਏ। ਪਿੰਡ ਦਾ ਬੰਦਾ ਏ ਜਾਂ ਬਾਹਰੋਂ ਆਇਆ ਪ੍ਰਾਹੁਣਾ ਏ। ਉਹ ਨੂੰ ਕੀ ਲੋੜ ਸੀ ਪੁੱਛਣ ਦੀ। ਬਾਣੀ ਪੜ੍ਹਨ ਵਾਲਾ ਆਪਣੀ ਧੁੰਨ ਵਿਚ ਪੜ੍ਹੀ ਜਾ ਰਿਹਾ ਸੀ ਤੇ ਲਹਿਣਾ ਮਸਤ ਹੋਇਆ ਬੈਠਾ ਸੀ, ਜਿਦਾਂ ਬੀਨ ਸੁਣ ਰਹੇ ਸੱਪ ਨੂੰ ਸੁੱਧ-ਬੁਧ ਭੁਲ ਜਾਏ। ਵਜਦ 'ਚ ਆ ਗਿਆ ਲਹਿਣਾ। ਲਹਿਣੇ ਨੇ ਤੇ ਅੰਬ ਚੂਪਣੇ ਸਨ, ਓਸ ਰੁਖ ਗਿਣ ਕੇ ਕੀ ਲੈਣਾ ਸੀ।

ਬਾਣੀ ਪਿਛੋਂ ਓਸ ਆਸਾ ਰਾਗ ਦੇ ਦੋ ਸ਼ਬਦ ਪੜ੍ਹੇ। ਹੱਥ ਜੋੜੇ ਮੱਥਾ ਟੇਕਿਆ। ਇੰਨੀ ਦੇਰ 'ਚ ਸੂਰਜ ਦੇਵਤੇ ਦਾ ਪ੍ਰਕਾਸ਼ ਹੋਣ ਵਾਲਾ ਸੀ, ਪਰ ਅਜੇ ਓਦਾਂ ਹਨੇਰਾ ਸੀ। ਲਹਿਣੇ ਨੇ ਖੇਚਲ ਈ ਨਾ ਕੀਤੀ ਕਿ ਉਹ ਵੇਖ ਲਏ ਕਿ ਉਹ ਮਹਾਂਪੁਰਸ਼ ਕੌਣ ਏ। ਉਹ ਤੇ ਆਪਣਾ ਆਨੰਦ ਲੈ ਰਿਹਾ ਸੀ।

ਗੁਰ ਸਿਖ ਨੇ ਆਪਣਾ ਨਿਤਨੇਮ ਖ਼ਤਮ ਕੀਤਾ ਤੇ ਜਾਣ ਲੱਗਾ ਤਦ ਲਹਿਣੇ ਦੀ ਵੀ ਤਾੜੀ ਖੁਲ੍ਹ ਗਈ, ਓਸ ਅੱਖ ਉਘੇੜੀ ਤੇ ਜਾਂਦੇ ਮਹਾਂਪੁਰਸ਼ ਨੂੰ ਵੇਖਿਆ।

—ਸੱਜਣ ਕਿਥੋਂ ਆਏ ਹਨ?

—ਮੈਂ ਕਰਤਾਰਪੁਰ ਦਾ ਰਹਿਣ ਵਾਲਾ ਹਾਂ। ਕੁੜਮਾਂ ਦੇ ਘਰ ਆਇਆ ਸਾਂ, ਅਜ ਚਲੇ ਜਾਣਾ ਹੈ' ਓਸ ਬੰਦੇ ਦੀ ਆਵਾਜ਼ ਸੀ।

—ਕਿਹੜਾ ਕਰਤਾਰਪੁਰ ?

—ਰਾਵੀ ਦੇ ਕੰਢੇ ਪਿੰਡ ਏ ਇਕ ਛੋਟਾ ਜਿਹਾ, ਨਗਰ ਤੇ ਅਜੇ ਬਣਿਆ ਨਹੀਂ ਪਰ ਕਸਬਾ ਜ਼ਰੂਰ ਬਣ ਜਾਏਗਾ।

—ਸਾਡੇ ਪਿੰਡ ਵਿਚ ਕਦੋਂ ਪਧਾਰੇ ਓ, ਕਦ ਚਰਨ ਪਾਏ ?

—ਕਲ੍ਹ ਅਇਆਂ ਸਾਂ ਅੱਜ ਚਲੇ ਜਾਣਾ ਏ। ਕੁੜਮਾਂ ਦੇ ਘਰ ਡੇਰਾ ਲਾ ਕੇ ਥੋੜ੍ਹਾ ਬੈਠ ਜਾਂਦੇ ਹਨ। ਕੁੜਮਾਂ ਦੀ ਰਿਸ਼ਤੇਦਾਰੀ ਤੇ ਫੁੱਲਾਂ ਦੀ ਵਾਸ਼ਨਾ ਏ। ਜਦ ਸੱਦਣਗੇ ਫੇਰ ਆ ਜਾਂ ਗੇ।

—ਇਸ਼ਨਾਨ ਕੀਤਾ ਸਰੀਰ ਤੇ ਨਿਰਮਲ ਹੋਇਆ ਏ। ਪਰ ਯਾਰ ਅੱਜ ਜਿਹੜੀ ਤੇਰੀ ਬਾਣੀ ਸੁਣ ਕੇ ਮਨ ਨਿਰਮਲ ਹੋਇਆ ਏ ਆਨੰਦ ਆ ਗਿਆ ਏ। ਜਗਰਾਤੇ ਦਾ ਭੋਗ ਪੈਣਾ ਸੀ ਜਾ ਈ ਨਹੀਂ ਸਕਿਆ, ਬੜੀ ਕਸ਼ਿਸ਼ ਏ ਤੇਰੀ ਮਿੱਠੀ ਲੰਅ ਵਿਚ। ਬੰਦੇ ਨੂੰ ਜਕੜ ਲੈਂਦੀ ਏ। ਮਾਤਾ ਦੀਆਂ ਭੇਟਾਂ ਪੜ੍ਹ ਕੇ ਮਨ ਮਗਨ ਤੇ ਹੁੰਦਾ ਏ ਪਰ ਸਰੂਰ ਨਹੀਂ ਆਉਂਦਾ। ਜਿਹੜਾ ਅੱਜ ਆਨੰਦ ਮਾਣਿਆਂ ਏ ਓਹਦਾ ਕੋਈ ਜੁਆਬ ਨਹੀਂ।

—ਰੱਬੀ ਬਾਣੀ ਦਾ ਕੁਝ ਸਰੂਰ ਈ ਵੱਖਰਾ ਏ।

—ਮੈਂ ਤੇ ਪਹਿਲੇ ਦਿਨ ਈ ਸੁਣੀ ਏ।

—ਭਾਗਾਂ ਵਾਲਾ ਏਂ। ਬਾਣੀ ਆਉਂਦੀ ਕਿੰਨਿਆਂ ਕੁ ਨੂੰ ਏਂ ? ਟਾਵਾਂ ਟਾਵਾਂ ਕੋਈ ਵਿਰਲਾ-ਵਿਰਲਾ ਬਾਣੀ ਪੜ੍ਹਦਾ ਏ। ਪਰ ਹੌਲੀ ਹੌਲੀ ਪੜ੍ਹਣ ਲੱਗ ਪੈਣਗੇ।

—ਯਾਰ ਅਸੀਂ ਤੇ ਜੋਤ ਤੇ ਈ ਲੱਟੂ ਹੋ ਗਏ ਹਾਂ ਹਰ ਸਾਲ ਮਾਤਾ ਦੇ ਦਰਸ਼ਨਾਂ ਨੂੰ ਜਾਂਦੇ ਹਾਂ। ਸਾਰੇ ਪਿੰਡ ਦਾ ਸੰਗ ਆਪਣੇ ਨਾਲ ਹੁੰਦਾ ਏ। ਨਰਾਤੇ ਆ ਰਹੇ ਨੇ ਸਾਰਾ ਪਿੰਡ ਜਾ ਰਿਹਾ ਏ ਮਾਤਾ ਦੇ ਦਰਬਾਰ।

—ਮਾਤਾ ਦੇ ਦਰਬਾਰ ਜਾਣਾ ਬਹੁਤ ਵੱਡਾ ਪੁੰਨ ਏ।

—ਪਰ ਅੱਜ ਜਿਹੜਾ ਆਨੰਦ ਮਿਲਿਆ ਏ ਉਹ ਅਗੇ ਕਦੀ ਨਹੀਂ ਮਿਲਿਆ।

—ਇਹ ਤੇ ਬਾਣੀ ਦਾ ਪ੍ਰਤਾਪ ਏ ਬਾਣੀ ਈ ਅਸਰ ਕਰ ਸਕਦੀ ਏ। ਜਿਹੜੀ ਸਮਝ ਵਿਚ ਆ ਜਾਏ ਉਹ ਬਾਣੀ ਤੇ ਜਿਹੜੀ ਸਮਝ ਵਿਚ ਨਾ ਆਏ ਓਹਨੂੰ ਵੇਦ ਆਖ ਲਓ। ਵੇਦਾਂ ਦੇ ਅਰਥ ਕੋਈ ਪੰਡਿਤ ਈ ਸਮਝਾਏ ਤੇ ਸਮਝ ਵਿਚ ਆਉਣ। ਪਰ ਇਹ ਬਾਣੀ ਬੰਦਾ ਆਪ ਸਮਝ ਲੈਂਦਾ ਏ ਇਹਦੇ ਵਿਚ ਪੰਡਿਤ ਦੀ ਮੁਥਾਜੀ ਨਹੀਂ ਕਰਨੀ ਪੈਂਦੀ।

—ਇਸ ਬਾਣੀ ਨੂੰ ਛੈਣੇ, ਖੜਤਾਲਾਂ ਤੇ ਘੁੰਗਰੂਆਂ ਦੀ ਲੋੜ ਨਹੀਂ ਪੈਂਦੀ।

—ਜਿਹੜੀ ਬਾਣੀ ਧੁਰ ਤਕ ਪੁੱਜ ਜਾਏ ਉਸਨੂੰ ਲੈਅ ਅਤੇ ਸਾਜ਼ ਦੀ ਕੀ ਲੋੜ ਏ।

—ਕਮਾਲ ਏ ? ਇਹ ਤੇ ਕੋਈ ਨਵਾਂ ਈ ਕ੍ਰਿਸ਼ਮਾ ਏ।

—ਜਾਦੂ ਉਹ ਜਿਹੜਾ ਸਿਰ ਚੜ੍ਹ ਕੇ ਬੋਲੇ।

—ਤੇਰੇ ਜਾਦੂ ਦੇ ਬਲਿਹਾਰੇ। ਤੇਰੀ ਬਾਣੀ ਦੇ ਸਦਕੇ ਤੂੰ ਗੁਰੂ ਵਾਲਾ ਏਂ ਪੀਰ ਵਾਲਾ ਏਂ। ਅਸੀਂ ਨਾ ਗੁਰੂ ਵਾਲੇ ਨਾ ਪੀਰ ਵਾਲੇ।

—ਗੁਰੂ ਤੋਂ ਬਿਨਾਂ ਗਤ ਨਹੀਂ ।

—ਤੁਸੀਂ ਸੱਚੇ ਤੇ ਅਸੀਂ ਸਭ ਝੂਠੇ । ਯਾਰ ਸਾਨੂੰ ਵੀ ਇਹਦਾ ਰਾਹ ਦਸ ਦੇ ।

—ਇਹਦਾ ਕਿਹੜਾ ਮੰਤ੍ਰ ਪੜ੍ਹਨਾ ਏ, ਰਾਹ ਕਾਹਦਾ । ਬਾਣੀ ਕੰਠ ਕਰੋ ਆਪੇ ਮਨ ਰੌਸ਼ਨ ਹੋ ਜਾਏਗਾ ।

—ਐਵੇਂ ਗੱਲਾਂ ਦੀਆਂ ਉਲਝਣਾਂ ਪਾ ਲਈਆਂ ਨੇ । ਕੰਮ ਦੀ ਗੱਲ ਤੇ ਭੁੱਲ ਗਏ । ਇਹ ਬਾਣੀ ਕਿਸ ਮਹਾਂ ਪੁਰਸ਼ ਦੀ ਏ ।

—ਇਹ ਬਾਣੀ ਜੀਊਂਦੇ ਜਾਗਦੇ ਸਤਿਗੁਰੂ ਦੀ ਏ ।

—ਹੁਣ ਜੀਊਂਦਾ ਜਾਗਦਾ ਏ ਸਤਿਗੁਰੂ ? ਇਹ ਤੇ ਕੋਈ ਅਚੰਭਾ ਏ ।

—ਕੁਦਰਤ ਦੀ ਇਕ ਅਚੰਭਾ ਏ ।



# ੩

## ਕੌਣ ਨਾਮ ਕੌਣ ਟਿਕਾਣਾ

ਸੋਚਾਂ ਵਿਚ ਪੈ ਗਿਆ ਘੁੰਗਰੂਆਂ ਵਾਲਾ ਭਗਤ ਲਹਿਣਾ । ਓਸ ਇਕ ਵਾਰ ਸੋਚਿਆ ਕਿ ਮਜ਼ਾਕ ਕਰ ਰਿਹਾ ਏ । ਇਸ ਬਾਣੀ ਦਾ ਵਿਧਾਤਾ ਇਸ ਯੁਗ ਦਾ ਪੁਰਸ਼ ਨਹੀਂ ਹੋ ਸਕਦਾ । ਝੂਠ ਬੋਲ ਰਿਹਾ ਏ । ਉਹ ਕੋਈ ਜੋਗੀ ਹੋਣਾ ਏ, ਕੋਈ ਤਪੱਸਵੀ ਹਿਮਾਲੀਆ ਦੀ ਗੁਫਾ ਵਿਚ ਬੈਠਾ ਹੋਇਆ ਚੁੱਪ ਸੀ ਲਹਿਣਾ, ਪ੍ਰਦੇਸੀ ਆਇਆ ਏ ਤੇ ਪ੍ਰਦੇਸੀ ਨੇ ਚਲੇ ਜਾਣਾ ਏਂ । ਪ੍ਰਦੇਸੀ ਵੀ ਕਦੀ ਕਿਸੇ ਦੇ ਮਿੱਤ ਹੋਏ ਨੇ । ਲਹਿਣਾ ਇਕ ਉਲਝਣ 'ਚ ਪੈ ਗਿਆ । ਇਹ ਉਲਝਣ ਕੌਣ ਖੋਹਲੇ । ਜਿਸ ਉਲਝਣ ਪਾਈ ਏ ਉਹੋ ਈ ਖੋਲ੍ਹ ਸਕਦਾ ਏ ।

ਜੇ ਪ੍ਰਾਹੁਣਾ ਚਲਾ ਗਿਆ ਤੇ ਇਹ ਉਲਝਣ ਨਹੀਂ ਖੁਲ੍ਹਣੀ । ਪਛਤਾਵਾ ਲਗ ਜਾਏਗਾ । ਇਕ ਰੋਗ ਲਗ ਜਾਊ ਜਿੰਦੜੀ ਨੂੰ । ਪ੍ਰਦੇਸੀ ਦਾ ਪੱਲਾ ਫੜ ਲਓ ਦਰ ਦਸ ਦਊ । ਬਾਕੀ ਦਾ ਰਾਹ ਆਪੇ ਈ ਲਭ ਲਈਂ ਸੂਰਜ ਦੀਆਂ ਕਿਰਨਾਂ ਫੁੱਟ ਪਈਆਂ ਨੇ । ਲੋਕ ਕੀ ਆਖਣਗੇ । ਸ਼ਾਹ ਦਾ ਪੁੱਤ ਸਿਆਣਾ ਬਿਆਣਾ, ਸਾਰੇ ਪਿੰਡ ਨੂੰ ਮਗਰ ਲਗਾ ਕੇ, ਕੂਕਣ ਵਾਲਾ ਇਕ ਪ੍ਰਦੇਸੀ ਦੇ ਲੜ ਲਗ ਗਿਆ ਏ । ਮੂਰਖ ਬਣ ਗਿਆ ਏਂ ਗੱਲਾਂ ਵਿਚ ਆ ਗਿਆ ਏਂ । ਇੱਜ਼ਤ ਲੁਟ ਜਾਏਗੀ ਕਿਸੇ ਥਾਂ ਜੋਗਾ ਨਾ ਰਹਾਂਗਾ । ਪਿੰਡ ਦੀ ਚੌਧਰ ਜਾਂਦੀ ਰਹੂ । ਲੋਕ ਆਖਣਗੇ ਪਾਗਲ ਹੋ ਗਿਆ । ਫਿਰ ਕੀ ਏ ਲੋਕ ਹਰ ਚੰਗੇ ਬੰਦੇ ਨੂੰ ਪਾਗਲ ਆਖਦੇ ਹਨ । ਜੇ ਮਾੜੀ ਮੋਟੀ ਨਮੋਸ਼ੀ ਝਲਣੀ ਵੀ ਪੈ ਜਾਏ, ਰਾਹ ਲਭ ਜਾਏ, ਕੋਈ ਗੱਲ ਨਹੀਂ । ਸ਼ਰਮ ਕਰਨ ਵਾਲਾ ਬੰਦਾ ਕੁਝ ਹਾਸਲ ਨਹੀਂ ਕਰ ਸਕਦਾ । ਸ਼ਰਮ ਲਾਹ । ਘੁੰਡੀ

ਖੋਲ੍ਹ ਲੈ ਜਨਮ ਸਫਲ ਹੋ ਜਾਏਗਾ। ਵਕਤ ਹੱਥ ਨਹੀਓਂ ਆਉਣਾ। ਲੰਘਿਆ ਯਾਰ, ਵਕਤ ਕਦੇ ਹੱਥ ਨਹੀਓਂ ਆਇਆ। ਵਕਤ ਕਿਸੇ ਦੀ ਇੰਤਜ਼ਾਰ ਨਹੀਂ ਕਰਦਾ। ਲਹਿਣਾ ਇਕ ਜਗ੍ਹਾ ਤੇ ਖੜ੍ਹਾ ਸੀ ਚੁੱਪ ਸੀ, ਖ਼ਾਮੋਸ਼ ਸੀ, ਉਦਾਸ ਸੀ। ਸ਼ਰਮ ਆਉਂਦੀ ਸੀ।

ਗੁਰ ਸਿੱਖ ਜਾਣ ਲਗਾ ਤੇ ਲਹਿਣਾ ਓਹਦੇ ਪਿੱਛੇ ਪਿੱਛੇ।

—ਕੀ ਗੱਲ ਏ ਭਗਤਾ ?

—ਚੁਰਾਹੇ ਤੇ ਖੜ੍ਹਾ ਹਾਂ ਰਾਹ ਭੁੱਲ ਗਿਆ ਹਾਂ।

—ਰਸਤਾ ਪੁਛ ਲੈ ਫੇਰ ਕਿਸੇ ਤੋਂ ?

—ਹਿੰਮਤ ਨਹੀਂ ਪੈਂਦੀ ਜ਼ਬਾਨ ਬੰਦ ਹੋ ਗਈ ਏ। ਮੂੰਹ ਵਿਚੋਂ ਬੋਲ ਨਹੀਂ ਨਿਕਲਦੇ। ਸ਼ਰਮ ਨੇ ਮੂੰਹ ਨੂੰ ਜੰਦਰਾ ਮਾਰ ਦਿੱਤਾ ਏ।

—ਇਹ ਵੀ ਕੋਈ ਮਰਦਾਨਗੀ ਏ। ਬੁਜ਼ਦਿਲੀ-ਕਾਇਰਤਾ।

—ਸ਼ਰਮ ਆਉਂਦੀ ਏ, ਇੱਜ਼ਤ ਤੋਂ ਡਰਦਾ ਹਾਂ।

—ਕਾਹਦੀ ਇੱਜ਼ਤ, ਕਾਹਦੀ ਸ਼ਰਮ ? ਝੂਠੀ ਲੋਕ ਲਾਜ।

—ਬਸ ਏਸੇ ਫੰਦੇ ਵਿਚ ਫਸਿਆ ਹੋਇਆ ਹਾਂ।

—ਇਕ ਦਿਨ ਤੇ ਲਾਹੁਣੀ ਪਊ।

—ਜਿਹੜਾ ਕੰਮ ਕਲ੍ਹ ਕਰਨਾ ਏਂ ਅੱਜ ਈ ਕਰ ਲੈ। ਲਹਿਣੇ ਨੇ ਸੋਚਿਆ ? ਦੁਨੀਆਂ ਕੀ ਆਖੂ ? ਦੁਨੀਆਂ ਵੀ ਕਿਸੇ ਨੇ ਜਿੱਤੀ ਏ ? ਦੁਨੀਆਂ ਕਿਸੇ ਪਾਸੇ ਨਹੀਂ ਪੂਰੀ ਉਤਰਦੀ। ਇਸ ਨੂੰ ਦੋਹੀਂ ਪਾਸੀਂ ਦੰਦੇ ਹਨ।

—ਚੁਰਾਹੇ ਤੇ ਕਿੰਨੀ ਕੁ ਦੇਰ ਖੜ੍ਹਾ ਰਹੇਂਗਾ, ਰਾਹ ਤੇ ਪੁੱਛਣਾ ਈ ਪਊ।

—ਮਜਬੂਰੀ, ਬੰਦਾ ਕਈ ਵਾਰ ਮਜਬੂਰ ਹੋ ਜਾਂਦਾ ਏ।

—ਇਹ ਝੂਠੀ ਇੱਜ਼ਤ, ਇਹ ਝੂਠਾ ਭਰਮ ਇਕ ਦਿਨ ਤੇ ਇਹ ਭਾਂਡਾ ਚੁਰਾਹੇ ਟੁੱਟਣਾ ਈ ਏ।

—ਸੌ ਹੱਥ ਰੱਸਾ ਤੇ ਸਿਰੇ ਤੇ ਗੰਢ। ਘੁੰਡ ਚੁੱਕ ਕੇ ਵੇਖ ਲੈ ਯਾਰ ਬੈਠਾ ਈ। ਕਰ ਸਕਦਾ ਏਂ ਤੇ ਦੀਦਾਰ ਕਰ ਲੈ।

—ਉਜੜਦਿਆਂ ਪਿਛੇ ਕੌਣ ਜਾਏ ਤੂੰ ਈਂ ਮੇਰੀ ਬਾਂਹ ਫੜ੍ਹ ਲੈ ਸੱਜਣਾ, ਰਾਹੇ ਪਾ ਦੇ।

—ਮੈਂ ਕੋਈ ਨਾਬਰ ਨਹੀਂ।

—ਫਿਰ ਚਾਨਣ ਦੀ ਇਕ ਛਿਟ ਮੇਰੀ ਝੋਲੀ ਪਾ ਦੇ।

—ਸਾਂਭਣ ਵਾਲਾ ਬਣ, ਚਾਨਣ ਦਾ ਤੇ ਮੈਂ ਬੁੱਕ ਭਰੀ ਖਲੋਤਾ ਹਾਂ। ਜਰਨ ਵਾਲਾ ਚਾਹੀਦਾ ਏ ਬੰਦਾ ਜਿਗਰੇ ਵਾਲਾ। ਝੱਲ ਲਏਂਗਾ ?

—ਦਸ ਫਿਰ ਜੀਊਂਦਾ ਸਤਿਗੁਰੂ ਕੌਣ ਏ ?

—ਜੋ ਵਾਹਿਗੁਰੂ ਵਿਚੋਂ ਆਇਆ ਏ।

—ਉਹ ਕਿਥੇ ਐ। ਲੱਭ ਸਕਦਾ ਹੈ ?

—ਢੂੰਡਿਆਂ ਕੀ ਨਹੀਂ ਮਿਲਦਾ। ਬੰਦੇ ਦਾ ਵਿਸ਼ਵਾਸ਼ ਪੱਕਾ ਹੋਣਾ ਚਾਹੀਦਾ ਏ।

—ਕਿਥੇ ਐ, ਕਿੰਨੀ ਕੁ ਦੂਰ, ਘਰ ਦੁਆਰ।

—ਐਥੇ ਏ, ਓਥੇ ਏ ਸਾਰੇ ਹੈ ।

—ਕਦ ਤੋਂ ?

—ਅਜਲ ਤੋਂ ਆਦਿ ਜੁਗਾਦਿ ਤੋਂ ।

—ਇਸ 'ਚ ਹੈ ਕੋਈ ਗੈਬੀ ਤਾਕਤ ।

—ਅੱਜ ਕਲ੍ਹ ਏਸੇ ਮਾਤ ਲੋਕ 'ਚ ਦੇਹ ਧਾਰ ਕੇ ਪ੍ਰਗਟ ਹੋਏ ਹਨ ।

—ਅੱਛਾ ਤਾਂ ਤੇ ਫੇਰ ਕੁਦਰਤ ਘਰ ਵਿਚ ਈ ਬੈਠੀ ਹੋਈ ਏ ।

—ਯਾਰ ਬੁੱਕਲ ਵਿਚ ਏ ਲੱਭਣ ਦੀ ਲੋੜ ਏ । ਜ਼ਰਾ ਕੁ ਅੱਖ ਖੋਲ੍ਹ ।

—ਅੱਖਾਂ ਈ ਤੇ ਮਨ ਨਾਲ ਖੁਲ੍ਹਦੀਆਂ ਨੇ ।

—ਅੱਖਾਂ ਅੱਗੇ ਪਰਦਾ ਏ ਤੇ ਉਹ ਪਰਦੇ ਵਿਚ ਏ ।

—ਮੈਂ ਗੱਲ ਖੋਲ੍ਹਣੀ ਚਾਹੁੰਦਾ ਹਾਂ ਤੇ ਉਹ ਉਲਝਦੀ ਜਾਂਦੀ ਏ ।

—ਸੰਸਾਰ ਵਿਚੋਂ ਪ੍ਰੇਮ ਉਡ ਗਿਆ ਏ ਪਰ ਲਾ ਕੇ । ਜੀਵਨ ਵਿਚ ਕਣੀ ਨਹੀਂ ਰਹੀ । ਅੰਧਕਾਰ ਛਾ ਗਿਆ ਏ । ਨਫ਼ਰਤ ਈ ਨਫ਼ਰਤ ਏ । ਏਸ ਲਈ ਗੁਰੂ ਨੇ ਐਤਕੀਂ ਕੋਈ ਆਪਣਾ ਕਾਇਮ ਮੁਕਾਮ ਅਵਤਾਰ ਜਾਂ ਭਗਤ ਨਹੀਂ ਭੇਜਿਆ ਜਿਹੜਾ ਪ੍ਰਗਟ ਹੋਇਆ ਹੋਵੇ । ਆਪ ਈ ਆ ਗਿਆ ਏ ।

—ਤਾਂ ਤੇ ਫ਼ਰਿਆਦ ਸਿੱਧੀ ਹੋ ਗਈ, ਵਿਚੋਲਾ ਪਾਉਣ ਦੀ ਲੋੜ ਈ ਨਹੀਂ ।

—ਵਿਚੋਲੇ ਦੀ ਉਥੇ ਦਾਦ ਫਰਿਆਦ ਨਹੀਂ ਹੁੰਦੀ । ਬੰਦਾ ਆਪ ਈ ਫਰਿਆਦੀ ਹੋਵੇ ਤਾਂ ਗੱਲ ਬਣਦੀ ਏ ।

—ਅੱਜ ਕਲ੍ਹ ਮੁਕਾਮ ਕਿਥੇ ਐ ?

—ਰਾਵੀ ਕੰਢੇ ਕਰਤਾਰਪੁਰ ਵਿਚ । ਇਕ ਮਾੜੀ ਜਿਹੀ ਧਰਮਸ਼ਾਲਾ ਵੀ ਕਾਹਦੀ ਏ । ਇਕ ਕੱਚਾ ਕੋਠਾ ।

—ਨਾਂ ਦੱਸਣ ਦੀ ਕ੍ਰਿਪਾ ਕਰ ਸਕਦੇ ਓ ?

—ਗੁਰੂ ਨਾਨਕ ਦੇਵ ਜੀ ।

ਨਾਂ ਸੁਣਦਿਆਂ ਸਾਰ ਲਹਿਣੇ ਦੇ ਲੂੰ ਕੰਡੇ ਖੜੇ ਹੋ ਗਏ । ਇਕ ਝਰਨਾਹਟ ਜਿਹੀ ਆਈ । ਕਿੰਨਾ ਚਿਰ ਲੰਘ ਗਿਆ ਫਿਰ ਲਹਿਣੇ ਨੇ ਨੇਤਰ ਖੋਲ੍ਹੇ । ਸੋਚਿਆ ਇਹ ਕੌਣ ਏ ! ਇਸ ਨੇ ਮੈਨੂੰ ਕੀ ਸੁਣਾ ਦਿੱਤਾ ਏ । ਮੈਂ ਕਿਸ ਰਸ ਸਾਗਰ ਵਿਚ ਗੋਤੇ ਖਾਣ ਲੱਗ ਪਿਆ ਹਾਂ । ਗੁਰੂ ਨਾਨਕ ਹੇ ਦੇਵਾ ! ਇਹ ਕਿਹੋ ਜਿਹੀ ਅਪਣਤ ਹੈ । ਕਿਹੋ ਜਿਹੀ ਕਸ਼ਿਸ਼ ਏ । ਧੂ ਪੈਣ ਲੱਗ ਪਈ ਏ । ਸੱਜਣਾ, ਇਹ ਗੁਰੂ ਨਾਨਕ ਤੇਰਾ ਗੁਰੂ ਏ । ਹੇ ਦੇਵਾ ! ਮੇਰੀ ਤੇ ਤੂੰ ਹੀ ਰਖਸ਼ਾ ਕਰੀਂ । ਇਹ ਗੁਰੂ ਮੈਨੂੰ ਕਿਉਂ ਆਪਣੇ ਵੱਲ ਬੁਲਾ ਰਿਹਾ ਏ ? ਇਹ ਤੇਰਾ ਹੈ ਕਿ ਤੂੰ ਏਸ ਦਾ ਏਂ ? ਇਸ ਵਿਚ ਕੀ ਭੇਦ ਏ । ਹੇ ਦੇਵਾ ! ਮੇਰੀ ਮਦਦ ਕਰ । ਮੈਂ ਘੁਮਣ ਘੇਰੀ 'ਚ ਫਸ ਗਿਆ ਹਾਂ ।

—ਮਨ ਹੌਲਾ ਨਾ ਕਰ ਭਗਤਾ । ਇਹ ਸਾਡੇ ਇਕ ਰੂਪ ਹਨ ।

—ਨਹੀਂ ਗੁਰ ਸਿੱਖਾ ਇਕ ਰੂਪ ਹੋਣਗੇ । ਪਰ ਮੈਨੂੰ ਹੁਣ ਵਿੱਥ ਜਾਪਣ ਲੱਗ ਪਈ ਏ । ਸੋਹਣਿਆਂ ਸੱਜਣਾਂ, ਮੈਨੂੰ ਤੇ ਗੁਰੂ ਨਾਨਕ ਧੁਰਾ ਜਾਪਣ ਲੱਗ ਪਿਆ ਏ ਸੱਚ ਦਾ ।

—ਧੂਰਾ ਤੇ ਹੈ ਈ ਇਹਦੇ 'ਚ ਕਾਹਦਾ ਝੂਠ ?

—ਦਰਗਾਹ ਤਕ ਈ ਧੂਰਾ ਪੁਜਦਾ ਏ, ਧੂਰੇ ਵਾਲੇ ਨਾਲ ਯਾਰਾਨਾ ਪੈ ਜਾਏ ਤੇ ?

—ਉਹ ਬ੍ਰਹਿਮੰਡਲ ਦਾ ਤੇ ਇਹ ਕੁੰਭ ਪ੍ਰਿਥੀ ਦਾ ਏ ਤੇ ਅਹੁ ਸਭ ਕਿਸਦਾ ਏ ?

—ਜਿਸ ਦੀਆਂ ਇੰਨੀਆਂ ਸਿਫਤਾਂ ਹਨ, ਉਹ ਆਪ ਕੀ ਹੋਵੇਗਾ। ਰੱਬ ਦਾ ਰੂਪ ਕਿਸ ਵੇਖਿਆ ਏ। ਕੌਣ ਦੱਸ ਸਕਦਾ ਏ। ਰੱਬ ਦਾ ਰੂਪ ਕੁਝ ਅਜਿਹਾ ਹੀ ਹੋਣਾ ਏ। ਲਹਿਣਾ ਸੋਚ ਰਿਹਾ ਸੀ।

□□




# ੪

## ਸਾਹਿਬ ਮਿਹਰਬਾਨ

ਗੁਰ ਸਿੱਖ ਬੋਲਿਆ ਸਹਿਜ ਸੁਭਾਓ, ਲੈ ਬਈ ਕਥਾ ਸੁਣ, ਮੈਂ ਵੀ ਕਿਸੇ ਰੱਬ ਦੇ ਬੰਦੇ ਕੋਲੋਂ ਸੁਣੀ ਏ। ਇਹ ਕਥਾ ਕਿਥੇ ਤਕ ਸੱਚ ਏ ਪਰ ਮੈਂ ਇਸ ਨੂੰ ਪੱਥਰ ਤੇ ਲੀਕ ਸਮਝਦਾ ਹਾਂ। ਰੱਬ ਦੇ ਪਿਆਰਿਆਂ ਦੀਆਂ ਇਹੋ ਜਿਹੀਆਂ ਕਹਾਣੀਆਂ ਹੁੰਦੀਆਂ ਨੇ।

—ਇਕ ਦਿਨ ਗੁਰੂ ਨਾਨਕ ਦੇਵ ਨੇ ਬਈਂ ਨਦੀ ਵਿਚ ਗੋਤਾ ਲਾਇਆ। ਜਿਹੀ ਚੁਭੀ ਲਾਈ ਅਲੋਪ ਹੋ ਗਏ। ਲੋਕਾਂ ਰੌਲਾ ਪਾਇਆ ਕਿ ਨਾਨਕ ਡੁੱਬ ਗਿਆ। ਗੋਤਾ ਖੋਰ ਲੱਭਣ ਲੱਗੇ ਗੋਤੇ ਮਾਰਨ। ਕੋਈ ਹੋਵੇ ਤਾਂ ਲੱਭੇ, ਥੱਕ ਟੁੱਟ ਕੇ ਹਾਰ ਗਏ। ਬਹਿ ਗਏ ਔਲੂ ਦੀ ਝੱਗ ਵਾਂਗ। ਸੁਲਤਾਨਪੁਰ ਲੋਧੀ ਵਾਲਿਆਂ ਨੇ ਆਸ ਲਾਹ ਲਈ। ਨਾਨਕ ਡੁੱਬ ਗਿਆ ਏ ਤੇ ਉਹਦਾ ਸਰੀਰ ਮੱਛੀਆਂ ਤੇ ਹੋਰ ਜਾਨਵਰਾਂ ਨੇ ਖਾ ਲਿਆ ਏ। ਬੀਬੀ ਨਾਨਕੀ ਨੂੰ ਲੋਕਾਂ ਨੇ ਫੂਹੜੀ ਵਿਛਾਣ ਲਈ ਆਖਿਆ, ਪਰ ਉਹ ਨਾ ਮੰਨੀ, ਆਖਣ ਲੱਗੀ ਮੇਰਾ ਵੀਰ ਜੀਊਂਦਾ ਏ। ਉਹਦਾ ਕਿਤੇ ਵਾਲ ਵਿੰਗਾ ਨਹੀਂ ਹੋਇਆ। ਮਿਲਣ ਗਿਆ ਹੋਣਾ ਏ, ਆ ਜਾਏਗਾ। ਲੋਕ ਹੈਰਾਨ ਸਨ। ਆਖਦੇ ਝੱਲੀ ਹੋ ਗਈ ਏ ਨਾਨਕੀ। ਹਾਥੀ ਡੁੱਬਾ ਪਾਣੀ ਵਿਚ ਉਹਦੀ ਹੱਡੀ ਨਹੀਂ ਲੱਭਦੀ, ਨਾਨਕ ਭਲਾ ਜੀਊਂਦਾ ਕਿਵੇਂ ਨਿਕਲ ਆਊ। ਘੜਿਆਲ ਨਿਗਲ ਗਿਆ ਹੋਣਾ ਏ। ਰੱਬ ਦੇ ਸਰੂਪ ਸੇਵਕਾਂ ਨੇ ਜਾ ਹਾਜ਼ਰ ਕੀਤਾ।

—ਨਾਨਕ ਹਾਜ਼ਰ ਹੈ।

—ਤਦੋਂ ਸੱਚੇ ਪਾਤਸ਼ਾਹ, ਸੱਚੀ ਦਰਗਾਹ ਦਾ ਦਰਸ਼ਨ ਹੋਇਆ। ਸਾਹਿਬ

ਮਿਹਰਬਾਨ ਹੋਇਆ। ਆਗਿਆ ਹੋਈ ਪ੍ਰਮੇਸ਼ਵਰ ਦੀ ਤਾਂ ਅੰਮ੍ਰਿਤ ਦਾ ਕਟੋਰਾ ਭਰ ਕੇ ਨਾਨਕ ਨੂੰ ਮਿਲਿਆ।

—ਹੁਕਮ ਹੋਇਆ—ਨਾਨਕ ਇਹ ਅੰਮ੍ਰਿਤ ਹੈ, ਮੇਰੇ ਨਾਮ ਦਾ ਪਿਆਲਾ ਐ ਤੂੰ ਪੀ ਲੈ।

ਤਬ ਗੁਰੂ ਨਾਨਕ ਨੇ ਤਸਲੀਮ ਕੀਤਾ। ਪਿਆਲਾ ਪੀਤਾ ਸਾਹਿਬ ਮਿਹਰਬਾਨ ਹੋਇਆ।

ਰੱਬੀ ਅਵਾਜ਼ ਫਿਰ ਗੂੰਜੀ—ਮੈਂ ਤੇਰੇ ਨਾਲ ਹਾਂ, ਮੈਂ ਤੇਰੇ ਤਾਈਂ ਨਿਹਾਲ ਕੀਤਾ ਏ ਜੋ ਤੇਰਾ ਨਾਂ ਲਏਗਾ ਉਹ ਵੀ ਨਿਹਾਲ ਕੀਤਾ ਜਾਏਗਾ। ਤੂੰ ਜਾਏ ਕੇ ਮੇਰਾ ਨਾਮ ਜਪ ਤੇ ਲੋਕਾਂ ਨੂੰ ਜਪਾ ਤੇ ਸੰਸਾਰ ਤੋਂ ਨਿਰਲੇਪ ਰਹਿ ਨਾਮ ਦਾਨ ਇਸ਼ਨਾਨ ਸੇਵਾ ਸਿਮਰਨ 'ਚ ਰਹਿ। ਮੈਂ ਤੇਰੇ ਤਾਈਂ ਆਪਣਾ ਨਾਮ ਦੀਆ ਹੈ ਤੂੰ ਇਹ ਕ੍ਰਿਤ ਕਰ।

ਤਬ ਗੁਰੂ ਨਾਨਕ ਨੇ ਤਸਲੀਮ ਕੀਤਾ। ਖੜਾ ਹੋਇਆ। ਹੁਕਮ ਹੋਇਆ—ਨਾਨਕ ਮੇਰੇ ਨਾਮ ਕੀ ਵਡਿਆਈ ਕੈਸੀ ਹੈ? ਤਬ ਗੁਰੂ ਨਾਨਕ ਨੇ ਸ਼ਬਦ ਉਚਾਰਿਆ ਸ੍ਰੀ ਰਾਗ ਵਿਚ:

ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ।
ਚੰਦ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ।
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ।

ਤਬ ਫਿਰ ਆਵਾਜ਼ ਆਈ, ਨਾਨਕ ਮੇਰਾ ਹੁਕਮ ਤੇਰੀ ਨਜ਼ਰ ਆਇਆ ਹੈ ਤੂੰ ਮੇਰੇ ਹੁਕਮ ਦੀ ਸਿਫਤ ਕਰ।

ਤਬ ਬਾਬਾ ਬੋਲਿਆ ਰਾਗ ਆਸਾ ਵਿਚ। ਜਪੁ ਜੀ।

ਆਦਿ ਸਚੁ ਜੁਗਾਦਿ ਸਚੁ! ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ।

ਜਾਹ ਜਪ ਬਾਬੇ ਕੀਤਾ ਫਿਰ ਆਗਿਆ ਆਈ ਹੁਕਮ ਹੋਇਆ—ਨਾਨਕ ਜਿਸ ਉਪਰ ਮੇਰੀ ਨਜ਼ਰ ਉਸ ਉਪਰ ਤੇਰਾ ਕਰਮ ਤਿਸ ਉਪਰ ਮੇਰਾ ਕਰਮ। ਤੇਰੇ ਤੇ ਮੇਰਾ ਹੱਥ ਤੇ ਤੇਰਾ ਹੱਥ ਲੋਕਾਂ ਤੇ। ਮੇਰਾ ਨਾਓਂ ਪਾਰ ਬ੍ਰਹਮ ਪ੍ਰਮੇਸ਼ਵਰ ਹੈ ਤੇ ਤੇਰਾ ਨਾਂ ਗੁਰੂ ਪ੍ਰਮੇਸ਼ਵਰ।

ਤਬ ਗੁਰੂ ਨਾਨਕ ਪੈਰੀਂ ਪਿਆ ਤਬ ਸਰੋਪਾ ਦਰਗਾਹੋਂ ਬਾਬੇ ਨੂੰ ਮਿਲਿਆ।

—ਲਹਿਣੇ ਨੇ ਹੱਥ ਜੋੜ ਦਿੱਤੇ। ਧੰਨ-ਧੰਨ ਹੈ ਗੁਰੂ ਨਾਨਕ ਦੇਵ ਜੀ।

ਬੋਲਿਆ ਲਹਿਣਾ—ਪੁਰਖਾ ਤੂੰ ਵੀ ਧੰਨ ਏਂ ਤੇ ਤੇਰਾ ਗੁਰੂ ਵੀ ਧੰਨ ਏਂ। ਮੇਰੀਆਂ ਤੇ ਅੱਖਾਂ ਈ ਹੁਣ ਖੁਲ੍ਹੀਆਂ ਨੇ।

ਭਾਈ ਗੁਰੂ ਨਾਨਕ ਤੇ ਉਹਦੀ ਬਾਣੀ ਮਿੱਠੀ ਏ ਕਿ ਉਹ ਭਗਵੰਤ ਦੇ ਗੋਲੇ ਹਨ। ਗੁਰ ਪ੍ਰਮੇਸ਼ਵਰ ਹਨ। ਪ੍ਰਮੇਸ਼ਵਰ ਰੂਪ ਹੋਏ ਨਾ ਆਪ?

ਕਲੇਜੇ ਠੰਢ ਪੈ ਚੁੱਕੀ ਸੀ, ਆਤਮਾ ਤ੍ਰਿਪਤ ਹੋ ਚੁਕੀ ਸੀ, ਸਰੀਰ ਹੌਲਾ ਹੌਲਾ ਹੋ ਚੁਕਾ ਸੀ, ਮਨ ਵਿਚ ਆਸ ਬੱਝ ਚੁਕੀ ਸੀ।

ਉਸੇ ਦਿਨ ਸ਼ਬਦ ਲਿਖਵਾਇਆ ਲਹਿਣੇ ਨੇ ਬਾਣੀ ਵੀ ਜਪੁਜੀ ਸਾਹਿਬ ਦੀ ਸਾਰੀ ਦੀ ਸਾਰੀ ਲਿਖਵਾ ਲਈ ਤੇ ਕੋਲ ਬੈਠ ਕੇ ਇਕ ਵਾਰ ਰਟਾਂ ਕਰ ਲਈ। ਫਿਰ

ਪੜ੍ਹੀ। ਇਕ ਵਾਰ ਫਿਰ ਨਜ਼ਰ ਮਾਰੀ। ਹੁਣ ਇੰਝ ਜਾਪੀ ਜਿਦਾਂ ਕੰਠ ਹੁੰਦੀ ਜਾ ਰਹੀ ਏ। ਲਹਿਣੇ ਨੂੰ ਇਕ ਲਗਨ ਲੱਗ ਚੁੱਕੀ ਸੀ ਲਹਿਣਾ ਲੀਨ ਹੋ ਚੁਕਾ ਸੀ। ਇਕੋ ਰਟਣ ਸੀ ਬਾਣੀ, ਸ਼ਬਦ, ਜਪੁਜੀ ਸਾਹਿਬ, ਲਹਿਣੇ ਨੂੰ ਦਬਿਆ ਖਜ਼ਾਨਾ ਮਿਲ ਗਿਆ ਹੋਵੇ। ਨਾਮ ਦੀ ਦੌਲਤ ਬਹੁਤ ਵੱਡੀ ਦੌਲਤ ਹੈ। ਨਾਮ ਦੀ ਦੌਲਤ ਦੀ ਖੁਮਾਰੀ ਵੱਖਰੀ ਸੀ।

ਰੋਜ਼ ਇਸ਼ਨਾਨ ਕਰਨਾ ਪ੍ਰਭਾਤੀਂ। ਬਾਣੀ ਪੜ੍ਹਨੀ, ਸ਼ਬਦ ਗਾਇਨ ਕਰਨਾ, ਜਪੁਜੀ ਕੰਠ ਹੋ ਚੁਕਾ ਸੀ।

ਦੂਜੇ ਦਿਨ ਮਾਈ ਵਿਰਾਈ ਨੂੰ ਮਿਲੇ।

ਆਖਣ ਲੱਗੇ ਨਰਾਤੇ ਆ ਗਏ ਹਨ ਸੰਗ ਲੈ ਕੇ ਚਲਣਾ ਏਂ।

—ਹਾਂ ਮਾਤਾ ਦੇ ਦਰਸ਼ਨਾਂ ਨੂੰ ਜਾਣਾ ਤੇ ਹੈ ਈ। ਮਾਤਾ ਨੇ ਸੱਦਿਆ ਏ ਜ਼ਰੂਰ ਜਾਵਾਂਗੇ।

ਸੰਗ ਤਿਆਰ ਹੋ ਰਿਹਾ ਸੀ, ਦਿਨ ਬੀਤ ਰਹੇ ਸਨ।

ਰਾਤ ਪੈਂਦੀ ਇਕ ਦਿਨ ਘੱਟ ਜਾਂਦਾ। ਦਿਨ ਕਰੀਬ ਆ ਗਏ। ਸਾਰੇ ਪਿੰਡ ਦਾ ਸੰਗ ਇਕੱਠਾ ਹੋ ਗਿਆ। ਲਾਗੇ ਬੰਨੇ ਦੇ ਪਿੰਡ ਵੀ ਇਕੱਠੇ ਹੋ ਗਏ। ਫਿਰ ਉਹੋ ਖੜਤਾਲਾਂ ਉਹੋ ਢੋਲਕੀ, ਉਹੋ ਛੈਣੇ ਤੇ ਉਹੋ ਈ ਮਰਦੰਗ।

ਮਾਤਾ ਦੀਆਂ ਭੇਟਾਂ ਪੜ੍ਹਦੇ ਭਗਤ ਜਾ ਰਹੇ ਸਨ। ਪਗ ਪਗ ਪੈਰ ਧਰੀ ਇਕ ਚੰਗਾ ਜੱਥਾ ਸੀ।

ਰਾਹ ਬਦਲ ਦਿੱਤਾ ਲਹਿਣੇ ਨੇ ਸੰਗ ਦਾ। ਉਸ ਡੰਡੀ ਪਾਇਆ ਸੰਗ ਨੂੰ ਜਿਹੜਾ ਕਰਤਾਰਪੁਰ ਜਾਂਦਾ ਸੀ, ਸਾਹ ਕਰਤਾਰਪੁਰ ਈ ਆਣ ਕੇ ਲਿਆ। ਲਓ ਭਈ ਭਗਤੋ ਆਪਣਾ ਤੇ ਪੰਧ ਮੁਕ ਗਿਆ ਏ। ਮੇਰਾ ਤੇ ਦੇਵੀ ਦਵਾਰਾ ਆ ਗਿਆ ਏ, ਤੁਸੀਂ ਜਾਓ ਮੈਂ ਤੁਹਾਡੇ ਨਾਲ ਨਾ ਜਾ ਸਕਾਂਗਾ। ਮੰਜ਼ਿਲ ਮੁਕੀ ਤੇ ਮੱਕਾ ਆਇਆ।



# ੫

# ਲਹਿਣਾ

ਸ੍ਰੀ ਗੁਰ ਕਹਿ ਲਹਿਣੇ ਤੇ ਲਹਿਣਾ।
ਸੁਨ ਪੁਰਖਾ ਹਮ ਨੇ ਹੈ ਦੇਣਾ।

ਸੰਗ ਛੱਡਣਾ, ਧੋਖਾ ਦੇਣਾ ਰਾਹ ਦੇ ਅੱਧ ਵਿੱਚ ਆ ਕੇ ਘਰੋਂ ਬਾਂਹ ਫੜ ਕੇ ਤੁਰਨਾ ਤੇ ਪ੍ਰਦੇਸ਼ ਵਿਚ ਆਣ ਕੇ ਛੱਡ ਦੇਣੀ, ਕੀ ਇਹ ਯਾਰ ਮਾਰ ਨਹੀਂ ਮਿੱਤਰਾਂ ਨਾਲ ਧਰੋਹ ਨਹੀਂ ? ਸੰਗ ਦਾ ਇਕ ਸਾਥੀ ਆਖ ਰਿਹਾ ਸੀ।

—ਵੀਹ ਸਾਲ ਹੋ ਗਏ ਨੇ ਸਾਨੂੰ ਮਾਤਾ ਦੇ ਦਰਬਾਰ ਜਾਂਦਿਆਂ। ਰਾਹ ਖੇੜਾ ਅਸੀਂ ਸਾਰੇ ਜਾਣੀਏਂ, ਰਹਿਣ ਦੇ ਟਿਕਾਣੇ ਸਾਡੇ ਪੱਕੇ ਨੇ। ਤੁਸੀਂ ਕੋਈ ਅਨਜਾਣ ਨਹੀਂ। ਇਹ ਠੀਕ ਏ ਕਿ ਮੈਨੂੰ ਤੁਹਾਡੇ ਨਾਲ ਜਾਣਾ ਚਾਹੀਦਾ ਸੀ। ਪਰ ਮੇਰੀ ਮਜਬੂਰੀ ਏ। ਅਸੀਂ ਚਾਨਣ ਲੈਣ ਲਈ ਮਾਤਾ ਦੀ ਹਾਜ਼ਰੀ ਭਰਦੇ ਹਾਂ। ਮੈਨੂੰ ਚਾਨਣ ਦੀ ਭਾਵੇਂ ਮਾੜੀ ਜਿਹੀ ਛਿੱਟ ਹੀ ਮਿਲੀ ਏ ਪਰ ਮੈਨੂੰ ਉਮੀਦ ਏ ਕਿ ਮੈਨੂੰ ਚਾਨਣ ਦੇ ਇਸ ਭੰਡਾਰੇ ਵਿਚੋਂ ਗੱਫੇ ਮਿਲਣਗੇ। ਹਾਜੀ ਹੱਜ ਕਰਨ ਜਾਂਦੇ ਹਨ। ਸਾਰਿਆਂ ਦਾ ਹੱਜ ਕਬੂਲ ਥੋੜਾ ਹੁੰਦਾ ਹੈ। ਕਈ ਰਾਹ ਵਿਚ ਹੀ ਰਹਿ ਜਾਂਦੇ ਹਨ ਤੇ ਕਈ ਉਥੇ ਪੁਜ ਕੇ ਵੀ ਸਾਂਢਣੀ ਸਵਾਰ ਦਾ ਦੀਦਾਰ ਨਹੀਂ ਕਰ ਸਕਦੇ। ਇਹ ਗੱਲ ਤੇ ਭਾਗਾਂ ਦੀ ਏ ਤੇ ਕਈਆਂ ਦਾ ਹੱਜ ਨੂੰ ਤੁਰਿਆਂ ਤੋਂ ਬਗ਼ੈਰ ਵੀ ਘਰ ਬੈਠਿਆਂ ਈ ਹੱਜ ਕਬੂਲ ਹੋ ਜਾਂਦਾ ਏ। ਕੋਈ ਪੀਰ ਮੁਰਸ਼ਦ ਮਿਲ ਗਿਆ, ਉਹ ਦੀ ਰਹਿਮਤ ਹੋਈ ਤੇ ਉਹਦਾ ਹੱਜ ਕਬੂਲ ਹੋ ਗਿਆ ਤੇ ਫਿਰ ਕੀ ਲੋੜ ਏ ਮੱਕੇ ਮਦੀਨੇ ਜਾਣ ਦੀ। ਮੇਰੇ ਭਰਾਓ ਮੇਰੇ ਵੀਰੋ, ਮੈਂ ਆਪਣੀ ਗੱਲ ਸਮਝਾ ਨਹੀਂ ਸਕਦਾ ਕਿਉਂਕਿ ਮੈਨੂੰ ਅਜੇ ਆਪ ਸਮਝ ਨਹੀਂ ਆਈ। ਮੁੱਕਦੀ ਗੱਲ ਮੈਨੂੰ ਚਾਨਣ ਦਾ ਸੋਮਾ ਲਭ ਗਿਆ ਏ ਏਸ ਲਈ ਮੈਂ ਸੰਗ ਦਾ ਸਾਥ ਛੱਡ ਦਿੱਤਾ ਏ। ਤੁਸੀਂ ਜਾਓ ਮਾਤਾ ਦੇ ਦਰਬਾਰ, ਤੁਹਾਡੀਆਂ ਝੋਲੀਆਂ ਭਰੇਗੀ ਮਾਤਾ ਰਾਣੀ, ਤੁਹਾਡੀਆਂ ਉਮੀਦਾਂ ਨੂੰ ਫੁੱਲ ਲਗਣਗੇ। ਜਾਓ ਮੇਰੇ ਵੀਰੋ ਮੈਂ ਤੁਹਾਡੀ ਇੰਤਜ਼ਾਰ ਕਰਾਂਗਾ। ਸੰਗ ਨਾਲ ਹੀ ਘਰ ਜਾਵਾਂਗਾ। ਆਖਣ ਲੱਗਾ ਲਹਿਣਾ।

—ਚੰਗਾ ਸ਼ਾਹ ਜੀ, ਜਿੱਦਾਂ ਤੁਹਾਡੀ ਰਜ਼ਾ। ਸਾਮੀਆਂ ਸ਼ਾਹ ਅੱਗੇ ਕੀ ਬੋਲਣ। ਸੰਗ ਦਾ ਦੂਜਾ ਸਾਥੀ ਬੋਲਿਆ।

—ਚੰਗਾ ਜੈ ਮਾਤਾ ਦੀ, ਜੈ ਦੁਰਗੇ, ਜੈ ਭਵਾਨੀ ਜੋਤਾਂ ਵਾਲੀਏ ਤੇਰੀ ਸਦਾ ਹੀ ਜੈ। ਸਾਰੇ ਸੰਗ ਨੇ ਜੈਕਾਰਾ ਮਾਰਿਆ ਸੰਗ ਤੁਰ ਪਿਆ ਆਪਣੀ ਮੰਜ਼ਿਲ ਵੱਲ।

ਲਹਿਣਾ ਨਾਨਕ ਦੇਵ ਨੂੰ ਲਭਣ ਤੁਰਿਆ ਸੀ ਕੀ ਭਾਣਾ ਵਾਪਰਿਆ ? ਕਿਸ ਤਰ੍ਹਾਂ ਮੇਲ ਹੋਇਆ ? ਇਹ ਵੀ ਇਕ ਕਹਾਣੀ ਏਂ। ਪਰ ਬੰਦਾ ਜੇਕਰ ਕਿਸੇ ਪਿੰਡ ਚਲਾ ਜਾਏ ਤੇ ਉਸ ਨੇ ਕਿਸੇ ਕੋਲੋਂ ਤੇ ਪੁੱਛਣਾ ਹੀ ਏ ਨਾ ਭਾਈ ਏਸ ਆਦਮੀ ਦਾ ਕੀ ਟਿਕਾਣਾ ਏਂ।

ਲਹਿਣਾ ਨਾਨਕ ਤਪੇ ਨੂੰ ਮਿਲਣਾ ਚਾਹੁੰਦਾ ਸੀ।

ਸਾਰੇ ਕਰਤਾਰਪੁਰ ਵਿਚ ਗੁਰੂ ਨਾਨਕ ਦੇਵ ਨਾਂ ਦਾ ਕੋਈ ਬੰਦਾ ਨਹੀਂ ਸੀ ਕਿਸੇ ਨੇ ਇਹ ਨਾਂ ਕਦੇ ਸੁਣਿਆ ਨਹੀਂ ਸੀ। ਨਾਨਕ-ਨਾਨਕ ਲੋਕ ਆਖਦੇ ਸਨ। ਲੰਗੋਟੀਏ ਵੀ ਕਦੇ ਕਿਸੇ ਦੀ ਇੱਜ਼ਤ ਕਰਦੇ ਹਨ? ਨਾਨਕ ਕੋਈ ਜਾਣਦਾ ਈ ਨਹੀਂ ਸੀ। ਨਾਨਕ ਕੌਣ, ਨਾਨਕ ਕੀ ਏ? ਨਾਨਕ ਕਥਨੀ ਕਰਨ ਵਾਲਾ ਇਕ ਸਾਧਾਰਨ ਵਿਅਕਤੀ ਏ ਪਿੰਡ ਵਿਚ ਰਹਿ ਰਿਹਾ ਏ। ਕੌਣ ਜਾਣੇ ਕਿ ਨਾਨਕ ਰੱਬ ਦਾ ਦੂਜਾ ਨਾਂਅ ਏਂ। ਫੁੱਲ ਕਦੇ ਆਪਣੀ ਖੁਸ਼ਬੂ ਨਹੀਂ ਮਾਣ ਸਕਦਾ, ਕਸਤੂਰੀ ਦਾ ਨਾਫਾ ਜੇ ਹਰਨ ਨੂੰ ਖੁਸ਼ਬੂ ਦਿੰਦਾ ਤਾਂ ਉਹ ਉਸ ਨੂੰ ਸਤਵੀਂ ਕੋਠੜੀ ਤੇ ਲੁਕਾ ਕੇ ਨਾ ਰਖਦਾ? ਲੋਕੀਂ ਕਸਤੂਰੀ ਨੂੰ ਢੂੰਡਦੇ ਫਿਰਦੇ ਹਨ। ਇਹੋ ਹਾਲ ਗੁਰੂ ਨਾਨਕ ਦਾ ਸੀ। ਚਿਰਾਗ ਥੱਲੇ ਹਨੇਰਾ, ਚਿਰਾਗ਼ ਦੂਜਿਆਂ ਨੂੰ ਰੋਸ਼ਨੀ ਦੇਂਦਾ ਏ, ਖੁਦ ਹਨੇਰੇ ਵਿਚ ਰਹਿੰਦਾ ਏ। ਘਰ ਦਾ ਜੋਗੀ ਜੋਗੜਾ ਤੇ ਬਾਹਰ ਦਾ ਜੋਗੀ ਸਿੱਧ। ਇਹ ਗੱਲ ਕੋਈ ਦੱਸੇ ਤਾਂ ਪਿੰਡ ਮੰਨੇ। ਪਿੰਡ ਨੂੰ ਕੀ ਲੋੜ ਪਈ ਏ ਛਾਣਬੀਣ ਕਰਨ ਦੀ। ਵਾਧੂ ਸਿਰ ਪੀੜ ਕਿਉਂ ਸਹੇੜ ਲੈਣ ਲੋਕੀਂ। ਰੱਬ ਨੂੰ ਕੌਣ ਮਿਲਦਾ ਏ ਰੱਬ ਕਿਸ ਵੇਖਿਆ ਏ? ਜਾਨ ਫਾਹੀ ਆਈ ਹੋਵੇ ਤਾਂ ਰੱਬ ਚੇਤੇ ਆਉਂਦਾ ਏ। ਲੋਕਾਂ ਨੇ ਰੱਬ ਨੂੰ ਵੇਚ ਕੇ ਖਾ ਲਿਆ ਸੀ। ਮੁਰ-ਮੁਰੇ ਲੈ ਕੇ ਫੱਕ ਗਏ ਸਨ। ਰੱਬ ਇਕ ਵਹਿਮ ਏ, ਰੱਬ ਇੱਕ ਛਲਾਵਾ ਏ, ਰੱਬ ਇਕ ਤਸੱਵਰ ਏ, ਰੱਬ ਇਕ ਖ਼ਿਆਲ ਏ, ਰੱਬ ਇਕ ਗੋਰਖਧੰਦਾ ਏ। ਅਜ ਤੱਕ ਨਾ ਕਿਸੇ ਨੇ ਰੱਬ ਨੂੰ ਵੇਖਿਆ ਏ ਤੇ ਨਾ ਈ ਕੋਈ ਵੇਖ ਸਕਦਾ ਏ। ਰੱਬ ਹੈ ਵੀ? ਕਿਥੇ ਐ ਰੱਬ। ਕੋਈ ਨਹੀਂ ਜਾਣਦਾ। ਨਾ ਇਹ ਗੁੰਝਲ ਅਜ ਤੱਕ ਖੁਲ੍ਹੀ ਏ ਨਾ ਖੁਲ੍ਹਣੀ ਏਂ। ਇਹ ਨੂੰ ਛਿੱਕੇ ਟੰਗ ਛੱਡੋ ਜਾਂ ਕਬਰਾਂ ਨੂੰ ਸਲਾਮ ਕਰ ਛੱਡੋ ਜਾ ਮੰਦਰਾਂ ਵਿਚ ਘੰਟੀਆਂ ਵਜਾ-ਵਜਾ ਕੇ ਸੁੱਤੇ ਭਗਵਾਨ ਨੂੰ ਜਗਾਉਣ ਦੀ ਕੋਸ਼ਿਸ਼ ਕਰੋ ਜਾਂ ਮਾਤਾ ਦੇ ਦਰਸ਼ਨਾਂ ਨੂੰ ਜਾਉ। ਕੁਝ ਵੀ ਕਰੋ। ਭਗਵਾਨ ਕਿਸੇ ਨੂੰ ਨਹੀਂ ਮਿਲਣਾ। ਐਵੇਂ ਤਸੱਲੀ ਜਿਹੀ ਹੋ ਜਾਏਗੀ। ਐਵੇਂ ਭੋਲਾ ਜਿਹਾ ਪੈ ਜਾਏਗਾ ਤੇ ਫੇਰ ਹਨੇਰਾ ਈ ਹਨੇਰਾ। ਰੱਬ ਫਿਰ ਕੁਝ ਨਾ ਹੋਇਆ ਐਵੇਂ ਟੱਕਰਾਂ ਮਾਰਨ ਦੀ ਕੀ ਲੋੜ ਏ? ਬਜ਼ੁਰਗਾਂ ਜਿਹੜੀਆਂ ਲੀਕਾਂ ਪਾਈਆਂ ਨੇ ਉਸੇ ਰਾਹ ਤੇ ਤੁਰੇ ਜਾਉ। ਬਸ ਇਹੋ ਈ ਪੂਜਾ ਏ ਤੇ ਇਹੋ ਈ ਤਪੱਸਿਆ। ਏਸੇ ਨੂੰ ਸ਼ਰਧਾ ਆਖਦੇ ਹਨ ਤੇ ਇਹੋ ਈ ਯਾਤਰਾ ਦਾ ਫਲ ਏ। ਲੋਕ ਏਸ ਤਰ੍ਹਾਂ ਸੋਚਦੇ ਸਨ।

ਲਹਿਣੇ ਨੇ ਆਪਣਾ ਰਸਤਾ ਵੱਖ ਕਰ ਲਿਆ ਸੀ। ਗੱਲ ਦਲੇਰੀ ਦੀ ਏ ਮੁੱਲ ਹਿੰਮਤ ਦਾ ਏ। ਜੇ ਜੀਊਣਾ ਹੀ ਪਊ ਤੇ ਜੀਊ ਲਵਾਂਗੇ ਤੇ ਭਟਕਣਾ ਹੀ ਤਕਦੀਰ 'ਚ ਲਿਖਿਆ ਏ ਤੇ ਭਟਕਣਾ ਹੀ ਪਊ।

ਸ਼ਾਹ ਘੋੜੇ ਤੇ ਸਵਾਰ ਸੀ ਕਰਤਾਰਪੁਰ ਦੀਆਂ ਗਲੀਆਂ ਕੱਛ ਰਿਹਾ ਸੀ। ਜੁਰੱਅਤ ਨਹੀਂ ਸੀ ਪੈਂਦੀ ਨਾਨਕ ਦਾ ਨਾਂ ਪੁੱਛਣ ਦੀ।

ਤਾਰ ਇਕ ਜਗ੍ਹਾ ਹਿਲੀ ਪਰ ਦਿਲ ਡੋਲੇ। ਇਕ ਪਾਸੇ ਭਗਤ ਸੀ ਤੇ ਦੂਜੇ ਪਾਸੇ ਭਗਵਾਨ। ਆਤਮਾ ਦੋਵਾਂ ਦੀ ਟੁੰਭੀ ਗਈ। ਬੇਚੈਨੀ ਨੇ ਦੋਵਾਂ ਦੇ ਦਿਲ ਬੇਕਰਾਰ ਕਰ ਦਿੱਤੇ।

ਲੋੜ ਤੇ ਇਕ ਨੂੰ ਸੀ। ਪਰ ਦੂਜੇ ਨੂੰ ਕੀ ਮੁਸੀਬਤ ਪਈ ਹੋਈ ਸੀ। ਨਹੀਂ ਏਸ

ਤਰ੍ਹਾਂ ਨਹੀਂ ਹੋ ਸਕਦਾ ? ਜਦੋਂ ਤਾਰ ਖੜਕਦੀ ਏ ਤੇ ਫੇਰ ਧੂਹ ਸਾਂਝੀ ਪੈਂਦੀ ਏ। ਲੋੜ ਦੋਵਾਂ ਨੂੰ ਇਕੋ ਜਿੰਨੀ ਏ। ਜੇ ਭਗਤ ਨਾ ਹੋਣਗੇ ਤੇ ਫੇਰ ਭਗਵਾਨ ਨੂੰ ਕੌਣ ਪੁੱਛੂ ? ਮਾਸ਼ੂਕ ਦੇ ਜੇ ਕਦਰਦਾਨ ਨਾ ਹੋਣ ਤਾਂ ਹੁਸੀਨਾ ਦਾ ਕੌਡੀ ਮੁੱਲ ਨਾ ਹੋਵੇ। ਅੱਗ ਦੋਵੇਂ ਪਾਸੇ ਇਕੋ ਜਿਹੀ ਲਗਦੀ ਏ। ਜਦੋਂ ਭਾਂਬੜ ਮੱਚਦਾ ਏ ਤਾਂ ਹੱਡੀਆਂ ਦੋਵਾਂ ਦੀਆਂ ਬਲਦੀਆਂ ਨੇ।

ਇਕ ਲੱਭ ਰਿਹਾ ਸੀ ਦੂਜਾ ਅਗਲਵਾਂਢੀ ਆ ਰਿਹਾ ਸੀ। ਲਹਿਣਾ ਮੂੰਹੋਂ ਬੋਲਦਾ ਨਹੀਂ ਘੋੜੇ ਤੇ ਜੋ ਚੜ੍ਹਿਆ ਸੀ। ਉਹਦੀ ਸ਼ਾਨ ਤੇ ਤਾਂ ਹੀ ਬਣੀ ਰਹੇਗੀ ਜੇ ਉਹ ਮੂੰਹੋਂ ਨਾ ਬੋਲੇ ਉਹ ਮੱਲਾਂ ਵੀ ਮਿਲ ਜਾਣ। ਨਾ ਹਿੰਗ ਲੱਗੇ ਨਾ ਫਟਕੜੀ ਰੰਗ ਚੋਖਾ ਆਏ। ਮੁਸਾਫਰ ਮੰਜ਼ਿਲ ਵਲ ਵਧਦਾ ਏ ਮੰਜ਼ਿਲ ਮੁਸਾਫਰ ਵਲ ਤੁਰੀ ਆਉਂਦੀ ਏ।

ਲਹਿਣਾ ਭਟਕ ਰਿਹਾ ਸੀ। ਰਾਹ ਪੁਛਣਾ ਨਹੀਂ ਚਾਹੁੰਦਾ। ਆਪਣਾ ਜੇ ਮੁਰਸ਼ੱਦ ਸੱਚਾ ਏ ਤੇ ਆਪ ਕਿਉਂ ਨਹੀਂ ਮਿਲ ਪੈਂਦਾ। ਗੁਰੂ ਨਾਨਕ ਆਪਣੇ ਆਸਨ ਤੋਂ ਉਠੇ ਤੇ ਗਲੀ ਵਿਚ ਆ ਕੇ ਅਗੋਂ ਹੋ ਕੇ ਮਿਲੇ।

ਲਹਿਣੇ ਦੀ ਨਜ਼ਰ ਪਈ। ਜ਼ਬਾਨ ਵੀ ਖੁਲ੍ਹ ਗਈ ਤੇ ਹਿੰਮਤ ਵੀ ਆ ਗਈ।

ਵੇਖੋ ਕਿੰਨੀ ਅਸਚਰਜ ਜਿਹੀ ਗੱਲ ਏ। ਗੁਰੂ ਸਿੱਖ ਨੂੰ ਆਪ ਲੈਣ ਆ ਰਿਹਾ ਏ।

ਨੈਣ ਤਰ-ਬ-ਤਰ ਹੋ ਗਏ। ਮਦਹੋਸ਼ ਜਿਹਾ ਹੋ ਗਿਆ ਲਹਿਣਾ। ਗੁਰੂ ਨਾਨਕ ਨੂੰ ਵੇਖਕੇ ਇਉਂ ਜਾਪਦਾ ਜਿਵੇਂ ਕੋਈ ਠੰਢਾ ਸੱਜਣ ਖੜ੍ਹਾ ਏ। ਪੁਰਾਣਾ ਜਾਣੂ ਏ ਦੋਵਾਂ ਵਿਚੋਂ ਕੋਈ ਨਹੀਂ ਬੋਲਦਾ। ਕੋਈ ਜ਼ਬਾਨ ਸਾਂਝੀ ਕਰੇ। ਆਖਰ ਪਿਆਸਾ ਖੂਹ ਕੋਲ ਆ ਈ ਗਿਆ। ਲੱਜ ਤੇ ਡੋਲ ਦੀ ਭਾਲ ਤੇ ਕਰਨੀ ਈ ਪਊ ਜੇ ਕਟੋਰਾ ਨਹੀਂ ਜਲ ਮਿਲ ਜਾਊ ਤਾਂ ਵੀ ਬੁੱਕ ਭਰ ਕੇ ਪੀ ਲਵਾਂਗੇ। ਲਹਿਣੇ ਦੀ ਹਿੰਮਤ ਬੱਝੀ ਜ਼ਬਾਨ ਦਾ ਆਪੇ ਹੀ ਤਾਲਾ ਤੋੜਿਆ। ਭਲਿਓ ਪੁਰਸ਼। ਆਉਂਦੇ ਬੰਦੇ ਵਲ ਸੰਕੇਤ ਕਰਕੇ ਲਹਿਣਾ ਬੋਲਿਆ—ਮੈਂ ਨਾਨਕ ਦੇ ਘਰ ਜਾਣਾ ਏ।

—ਕਿਹੜੇ ਨਾਨਕ ਦੇ ਘਰ ? ਏਥੇ ਤੇ ਕਈ ਨਾਨਕ ਹਨ। ਗੁਰੂ ਨਾਨਕ ਦੇਵ ਨੇ ਫਰਮਾਇਆ।

—ਮੈਂ ਨਾਨਕ ਤਪੇ ਦੇ ਘਰ ਜਾਣਾ ਏ। ਬਸ ਮੈਂ ਇਸ ਤੋਂ ਵਧ ਕੁਝ ਨਹੀਂ ਜਾਣਦਾ।

—ਆ ਜਾ ਭਈ ਮੇਰੇ ਮਗਰ-ਮਗਰ ਮੈਂ ਤੈਨੂੰ ਨਾਨਕ ਤਪੇ ਦੇ ਘਰ ਛੱਡ ਆਉਂਦਾ ਹਾਂ।

ਘੋੜਾ ਮਗਰ ਲਾ ਦਿੱਤਾ ਲਹਿਣੇ ਨੇ। ਪੁੱਛਣ ਦੀ ਕੀ ਲੋੜ ਸੀ, ਵਿਸ਼ਵਾਸ਼ ਬੜੀ ਗੱਲ ਏ।

ਗਲੀ ਦਾ ਮੋੜ ਮੁੜਿਆ। ਘੋੜੇ ਨੇ ਜਦੋਂ ਮੋੜ ਮੁੜਿਆ ਤੇ ਅੜ ਖਲੋਤਾ। ਲਹਿਣਾ ਬੋਲਿਆ—ਅਜੇ ਕਿੰਨੀ ਕੁ ਦੂਰ ਏ ਘਰ। ਪਤਾ ਨਹੀਂ ਘੋੜਾ ਕਿਉਂ ਅੜ ਗਿਆ ਏ ? ਗੁਰੂ ਨਾਨਕ ਨੇ ਘੋੜੇ ਦੀ ਵਾਗ ਫੜ ਲਈ। ਔਡੀ ਦੂਰੋਂ ਆ ਗਿਆ ਏ ਦੋ ਕਰੂ ਤੇ ਈ ਥੱਕ ਗਿਆ ਏਂ।

—ਮੰਜ਼ਿਲ ਤੇ ਪੁੱਜ ਕੇ ਬੰਦਾ ਥੱਕ ਈ ਜਾਂਦਾ ਏ। ਲਹਿਣੇ ਦੇ ਬੋਲ ਸਨ।

—ਬੰਦਾ ਥੱਕ ਈ ਜਾਂਦੈ ਤਾਂ ਹੀ ਮੰਜ਼ਿਲ ਤੇ ਅਪੜਦਾ ਏ। ਗੁਰੂ ਨਾਨਕ ਦੇਵ ਦੇ ਮੁਖਾਰਬਿੰਦ ਚੋਂ ਨਿਕਲਿਆ।

—ਮੰਜ਼ਿਲ ਬੜੀ ਕਠਿਨ ਏ। ਮੰਜ਼ਿਲ ਤੇ ਪੁਜਣ ਲਈ ਬੜਾ ਦਮ ਚਾਹੀਦਾ ਏ।

—ਪੁਰਖਾ ਹੁਣ ਤੇ ਮੰਜ਼ਿਲ ਤੇ ਪੁੱਜ ਈ ਗਿਆ ਏ ਐਵੇਂ ਦਿਲ ਛੋਟਾ ਨਾ ਕਰ। ਖੂਹ ਤੇ ਆ ਕੇ ਐਵੇਂ ਲਿਲਕੜੀਆਂ ਨਹੀਂ ਲਈਦੀਆਂ। ਸਾਹਮਣੇ ਧਰਮਸ਼ਾਲਾ ਨਜ਼ਰ ਆਈ। ਓਨੀਂ ਦਿਨੀਂ ਧਰਮਸ਼ਾਲਾ ਦਾ ਕੋਈ ਰਿਵਾਜ ਨਹੀਂ ਸੀ। ਕੋਈ ਪ੍ਰਦੇਸੀ ਜੇ ਕਦੇ ਪਿੰਡ ਵਿਚ ਆ ਈ ਗਿਆ ਜਾਂ ਕਿਸੇ ਨੂੰ ਰਾਤ ਪੈ ਗਈ, ਲੋਕ ਆਪਣੇ ਘਰ ਜਗ੍ਹਾ ਦੇ ਦਿੰਦੇ। ਰੋਟੀ ਟੁੱਕੜ ਵਸਦੇ ਘਰ ਦੇ ਚੌਂਕੇ ਵਿਚੋਂ ਆ ਜਾਂਦਾ। ਪਿੰਡ ਵਿਚ ਬੰਦਾ ਇਕ ਦੋ ਪ੍ਰਾਹੁਣਿਆਂ ਦੀ ਕੋਈ ਖੇਚਲ ਨਹੀਂ ਮੰਨਦਾ।

ਗੁਰੂ ਨਾਨਕ ਦੇਵ ਨੇ ਧਰਮਸ਼ਾਲਾ ਦੀ ਇਕ ਨਵੀਂ ਪਿਰਤ ਪਾਈ ਸੀ। ਇਸ਼ਾਰਾ ਕਰਕੇ—ਆਹ ਸਾਹਮਣਾ ਘਰ ਏ, ਅੰਦਰ ਲੰਘ ਜਾਓ ਨਾਨਕ ਤਪਾ ਘਰ ਈ ਹੋਣਾ ਏ। ਚੰਗਾ ਰੱਬ ਰਾਖਾ।

ਲਹਿਣਾ ਘੋੜੇ ਸਣੇ ਈ ਧਰਮਸ਼ਾਲਾ ਵਿਚ ਲੰਘ ਗਿਆ। ਘੋੜੇ ਤੋਂ ਉਤਰਿਆ ਤੇ ਕਿੱਲੇ ਨਾਲ ਬੰਨ੍ਹ ਦਿਤਾ। ਏਧਰ ਗੁਰੂ ਨਾਨਕ ਦੂਜੇ ਪਾਸੇ ਦੀ ਆਏ ਤੇ ਆਣ ਬੈਠੇ ਆਪਣੇ ਆਸਨ ਤੇ।

ਲਹਿਣੇ ਨੇ ਜਦ ਨੇਤਰ ਮਿਲਾਏ ਤਾਂ ਓਹਦੇ ਪੈਰਾਂ ਥਲਿਓਂ ਜ਼ਮੀਨ ਨਿਕਲ ਗਈ। ਨਾਨਕ ਤਪਾ ਏਨਾ ਵੱਡਾ ਏ? ਨਾਨਕ ਵਿਚ ਕੋਈ ਹੰਕਾਰ ਨਹੀਂ? ਏਨਾ ਵੱਡਾ ਤਿਆਗੀ। ਇਹ ਪੁਰਸ਼ ਮੈਨੂੰ ਆਪ ਲੈ ਕੇ ਘਰ ਆਇਆ। ਬੇਗਾਨੇ ਘਰ ਨਹੀਂ ਆਪਣੇ ਘਰ। ਕੀ ਇਹ ਮੈਨੂੰ ਉਥੇ ਈ ਨਹੀਂ ਸੀ ਆਖ ਸਕਦਾ ਕਿ ਮੈਂ ਹੀ ਨਾਨਕ ਤਪਾ ਹਾਂ। ਨਹੀਂ। ਓਥੇ ਮੈਨੂੰ ਵਿਸ਼ਵਾਸ਼ ਨਹੀਂ ਸੀ ਆਉਣਾ, ਮੇਰਾ ਦਿਲ ਟੁੱਟ ਜਾਣਾ ਸੀ। ਵਾਕਿਆ ਈ ਪ੍ਰਮੇਸ਼ਵਰ ਦਾ ਸਰੂਪ ਏ ਨਾਨਕ।

ਯਕਦਮ ਲਹਿਣਾ ਚਰਨੀ ਆਣ ਡਿੱਗਾ ਮੂੰਹੋਂ ਕੁਝ ਨਾ ਬੋਲਿਆ। ਪਾਣੀ-ਪਾਣੀ ਹੋ ਗਿਆ ਸ਼ਰਮ ਵਿਚ। ਮੈਨੂੰ ਤੇ ਨਾਮ ਪੁਛਦਿਆਂ ਸ਼ਰਮ ਆਉਂਦੀ ਸੀ, ਪਰ ਧੰਨ ਏ ਨਾਨਕ ਗੁਰੂ ਜਿਸ ਰਤੀ ਸ਼ਰਮ ਨਹੀਂ ਕੀਤੀ। ਆਪ ਅਗਲ ਵਾਢੀ ਲੈਣ ਆ ਗਿਆ ਏ। ਏਡੇ ਵੱਡੇ ਮਹਾਂਪੁਰਸ਼ ਕਿਥੋਂ ਲੱਭਦੇ ਹਨ। ਵੱਡਿਆਂ ਦੀਆਂ ਵੱਡੀਆ ਗੱਲਾਂ। ਜੇਕਰ ਕੋਈ ਗੁਣਾਂ ਦਾ ਮਾਲਕ ਨਾ ਹੋਵੇ ਤਾਂ ਐਵੇਂ ਲੋਕ ਵੱਡਾ ਨਹੀਂ ਆਖਦੇ। ਪੱਥਰ ਨੂੰ ਲੋਕ ਹੀਰਾ ਕਿਉਂ ਨਹੀਂ ਆਖ ਦੇਂਦੇ? ਹੀਰਾ ਹੀਰਾ ਈ ਏ ਭਾਵੇਂ ਸੱਤਾਂ ਕੱਪੜਿਆਂ 'ਚ ਲਪੇਟਿਆ ਹੋਵੇ।

ਚਰਨੀਂ ਡਿੱਗਾ ਲਹਿਣਾ ਉੱਠਿਆ ਈ ਨਾ ਤੇ ਨਾ ਸਿਰ ਈ ਚੁੱਕਿਆ।

ਗੁਰੂ ਨਾਨਕ ਦੇਵ ਬੋਲੇ—ਪੁਰਖਾ ਉੱਠ ਤੂੰ ਤੇ ਮੈਨੂੰ ਮਿਲਣ ਆਇਆ ਸੈਂ? ਚੁਪ ਈ ਕਰ ਗਿਆ ਏਂ ਦੜ ਈ ਵੱਟ ਲਈ ਊ। ਸਮੁੰਦਰ ਦੀ ਸ਼ਰਨ ਵਿਚ ਸਿੰਧ ਆਣ ਪਿਆ। ਸੂਰਜ ਦੀ ਸ਼ਰਨ ਚਾਨਣ ਨੇ ਲੈ ਲਈ।

ਸਜਲ ਨੇਤਰ, ਮਨ ਮਗਨ, ਆਤਮਾ ਨੂੰ ਠੰਢ ਮਿਲੀ ਜਿਹੜੀ ਅੱਗੇ ਕਦੇ ਡਿੱਠੀ ਨਹੀਂ ਸੀ। ਅਸਲ ਵਿਚ ਲਹਿਣਾ ਧੂੜ ਲੈਣ ਆਇਆ ਸੀ। ਗੁਰੂ ਤੇ ਇਕ ਜੋਤ ਸੀ ਪਰ ਉਸਨੂੰ ਤੇ ਗੁਰੂ ਨੇ ਵਾਹਿਗੁਰੂ ਨੇ ਜਾਣ ਕੇ ਇਸ ਰੰਗ 'ਚ ਰਖਿਆ ਹੋਇਆ ਸੀ।

ਕਿ ਸਿੱਖੀ ਦਾ ਆਦਰਸ਼ ਵੇਖੋ। ਜਿਦਾਂ ਗੁਰੂ ਨਾਨਕ ਸਿੱਖੀ ਦਾ ਆਦਰਸ਼ ਵਿਖਾਉਣਾ ਚਾਹੁੰਦੇ ਸਨ। ਅੱਗ ਲੈਣ ਆਇਆ ਤੇ ਪੈਗੰਬਰੀ ਲੈ ਆਇਆ। ਸਿੱਖ ਦੀਖਿਆ ਲੈਣ ਲਈ ਆਇਆ ਸੀ, ਸਿੱਖੀ ਦਾ ਆਦਰਸ਼ ਆਪ ਬਣ ਗਿਆ ਲਹਿਣਾ। ਉਹ ਸੁੱਤੇ ਸੁਧ ਸਿੱਖੀ ਵਲ ਆਉਣ, ਅੱਖ ਉਘੜੇ ਤੇ ਸਿੱਖ ਬਣ ਜਾਏ।

—ਆਪ ਸਿੱਖੀ ਕਮਾਓ ਤੇ ਫਿਰ ਸਿੱਖੀ ਦਾ ਚਾਨਣ ਮੁਨਾਰਾ ਬਣ ਜਾ ਪੁਰਖਾ।

ਨਾਨਕ ਚਰਨੀ ਲੱਗਾ ਲਹਿਣਾ ਇੰਜ ਆਨੰਦ ਲੈ ਰਿਹਾ ਸੀ ਜਿਦਾਂ ਆਪਣੇ ਨੂੰ ਆਪਣਾ ਮਿਲ ਰਿਹਾ ਏ।

'ਜੋਤਿ ਓਹਾ ਜੁਗਤਿ ਸਾਇ'

ਸ਼ਰਧਾ ਵਿਚ ਲੀਨ ਸੀ ਲਹਿਣਾ। ਗੁਰੂ ਰਸ ਮਾਣ ਰਿਹਾ ਸੀ ਤੇ ਮਨ ਵਿਚ ਸੋਚ ਰਿਹਾ ਸੀ, ਇਹ ਨੂਰ ਦਾ ਸੋਮਾ ਏ ਤੇ ਚਾਨਣ ਦਾ ਭੰਡਾਰ ਏ ਜਿਹੜਾ ਮੈਨੂੰ ਆਪਣੀ ਬਾਂਹ ਫੜ ਕੇ ਆਪ ਲੈ ਆਇਆ ਏ।

ਜਦੋਂ ਗੁਰੂ ਨਾਨਕ ਦੇਵ ਨੇ ਨੈਣ ਭਰਕੇ ਤੱਕਿਆ ਤੇ ਹਉਕਾ ਭਰ ਕੇ ਤ੍ਰਭਕ ਉਠੇ।

—ਤੂੰ ਹੁਣ ਆਪਣੇ ਘਰ ਵਿਚ ਆ ਗਿਆ ਏਂ। ਏਸ ਧਰਮਸ਼ਾਲਾ ਦਾ ਮਾਲਕ।

ਲਹਿਣੇ ਨੂੰ ਤਸੱਲੀ ਕਿਥੋਂ ਹੋਵੇ।

ਇੰਨਾ ਚਿਰ ਲੰਘ ਗਿਆ, ਇੰਨਾ ਸਾਥ ਵੀ ਲੰਘ ਗਿਆ ਕਿਸੇ ਨੇ ਕਿਸੇ ਦਾ ਨਾਂ ਨਾ ਪੁਛਿਆ।

ਗੁਰੂ ਨਾਨਕ ਦੇਵ ਬੋਲੇ—ਆ ਭਾਈ ਲਹਿਣਿਆਂ ਤੂੰ ਲੈਣਾ ਤੇ ਅਸਾਂ ਤੇਰਾ ਦੇਣਾ। ਲੈਣ ਵਾਲੇ ਘੋੜੇ ਤੇ ਈ ਚੜ੍ਹ ਕੇ ਆਇਆ ਕਰਦੇ ਹਨ ਸ਼ਾਹ ਦੇ ਪੁੱਤ।

ਲਹਿਣੇ ਨੂੰ ਸੰਤੋਸ਼ ਆ ਚੁਕਾ ਸੀ। ਲਹਿਣਾ ਖਾਮੋਸ਼ ਸੀ। ਚੁੱਪ ਸੀ ਜ਼ਬਾਨ ਸੀਤੀ ਹੋਈ ਸੀ।

ਜਗਦੀ ਜੋਤ ਨੇ ਲਹਿਣੇ ਨੂੰ ਆਪਣੀ ਜੋਤ ਵਿਚ ਰਲਾ ਲਿਆ। ਜੋਤ-ਜੋਤ ਵਿਚ ਰਲ ਗਈ। ਵੇਖਣ ਨੂੰ ਦੋ ਸਨ ਪਰ ਦੋਵੇਂ ਇਕ ਹੋ ਚੁਕੇ ਸਨ।

□□

## ੬

# ਲੂਣ ਦੀ ਪੰਡ

ਮਾਤਾ ਦਾ ਸੰਗ ਜਦ ਮਾਤਾ ਰਾਣੀ ਦੇ ਦਰਬਾਰ ਚੋਂ ਮੱਥਾ ਟੇਕ ਕੇ ਮੁੜਿਆ ਤੇ ਸੰਗ ਵਿਚ ਗੱਲਾਂ ਛਿੜੀਆਂ।

—ਲਹਿਣੇ ਨੇ ਸਾਡਾ ਵੀਹਾਂ ਸਾਲਾਂ ਦਾ ਸਾਥ ਛੱਡ ਦਿਤਾ ਏ। ਜਾਂ ਬੰਦਾ ਘਰੋਂ ਈ ਨਾ ਲੈ ਕੇ ਤੁਰੇ। ਜੇ ਸਾਥ ਕਰ ਈ ਲਿਆ ਫਿਰ ਰਾਹ ਵਿਚ ਛੱਡਣ ਦਾ ਕੀ ਕੰਮ? ਇਹ ਮਗਰੂਰੀ ਏ, ਤਕੱਬਰ ਏ? ਕੀ ਜੇ ਉਹਨੇ ਸਾਡਾ ਸਾਥ ਛੱਡ ਦਿਤਾ ਏ, ਕੀ ਅਸੀਂ ਮਾਤਾ ਦੇ ਦਰਬਾਰ ਨਹੀਂ ਪੁਜੇ। ਬੰਦਾ ਕੀ ਏ? ਮਿੱਟੀ ਦਾ ਇਕ ਪੁਤਲਾ ਤੇ ਕਲ੍ਹ ਨੂੰ ਕੋਈ ਨਾਂ ਲੈਣ ਵਾਲਾ ਨਹੀਂ।

—ਕੋਈ ਕੰਮ ਹੋਣਾ ਏਂ? ਮਜਬੂਰੀ ਵੀ ਕਦੀ ਆਦਮੀ ਨੂੰ ਮਜਬੂਰ ਕਰ ਦਿੰਦੀ ਏ।

—ਕੰਮ ਕੀ ਹੋਣਾ ਏਂ। ਐਵੇਂ ਨਾਨਕ ਤਪੇ ਦੇ ਮਗਰ ਲਗ ਪਿਆ ਏ। ਭਲਾ ਮਾਤਾ ਦਾ ਦਰਬਾਰ ਛੱਡ ਕੇ ਉਹਦੇ ਤੋਂ ਕਿਹੜੇ ਪਤਾਸੇ ਲੈ ਲੈਣੇ ਸੂ। ਉਹ ਕਿਹੜਾ ਰੱਬ ਏ। ਘਰ ਵਿਚ ਉਹਦੀ ਦੁਆਨੀ ਦੀ ਇੱਜ਼ਤ ਨਹੀਂ। ਘਰ ਵਾਲਿਆਂ ਉਸ ਨੂੰ ਬੂਤਨਾ ਆਖ ਕੇ ਘਰੋਂ ਕੱਢ ਦਿਤਾ ਏ। ਥਾਂ ਨਾ ਥਿੱਤਾ, ਘਰ ਨਾ ਦੁਆਰ, ਨਾ ਪਿਓ ਮੂੰਹ ਲਾਏ ਤੇ ਨਾ ਭਰਾ। ਸ਼ਰੀਕ ਤੇ ਅਗੇ ਈ ਤਮਾਸ਼ਬੀਨ ਹਨ। ਕੋਈ ਵਿਹੜੇ ਵੜਨ ਨਹੀਂ ਦਿੰਦਾ। ਪਿੰਡ ਵਾਲੇ ਦਲ੍ਹੀਜ਼ ਨਹੀਂ ਟੱਪਣ ਦਿੰਦੇ। ਪਿਓ ਨੇ ਘਰੋਂ ਜੁਆਬ ਦੇ ਦਿਤਾ ਏ। ਭੈਣ ਨੇ ਗਲ ਲਾਇਆ ਏ। ਨਵਾਬ ਦੇ ਮੋਦੀ ਖਾਨੇ ਵਿਚ ਨੌਕਰੀ ਲਵਾ ਦਿਤੀ ਭਣਵਈਏ ਨੇ। ਪੁਜਦੀ ਵਾਲਾ ਸੀ। ਨਵਾਬ ਨੇ ਨੌਕਰੀ ਤੇ ਬਿਠਾ ਦਿਤਾ। ਉਥੇ ਕਿਹੜੀਆਂ ਪੂਰੀਆਂ ਪਾ ਲਈਆਂ ਸੂ, ਕਦੀ ਫਕੀਰ ਆਇਆ ਕਦੀ ਫੱਕਰ। ਜੋਗੀ ਆਏ ਦਿਨ ਉਹਦੇ ਦੁਆਰੇ ਆਏ ਬੈਠੇ ਰਹਿੰਦੇ ਹਨ। ਜਿਸ ਝੋਲੀ ਅੱਡੀ ਉਹਦੀ ਝੋਲੀ ਅਨਾਜ ਪਾ ਦਿਤਾ। ਬਾਕੀ ਰਸਤ ਲੈ ਜਾ ਤੇ ਆਪਣਾ ਚੁਲ੍ਹਾ ਬਣਾ ਕੇ ਢਿੱਡ ਦੀ ਪੂਰਤੀ ਕਰ ਲਈਂ। ਕਿਹੜੀ ਪਿਓ ਦੀ ਦੁਕਾਨ ਸੂ, ਮੁਫਤ ਦਾ ਮਾਲ ਏ ਲੁਟਾਈ ਜਾ ਰਿਹਾ ਏ। ਜਦ ਨਵਾਬ ਦੀਆਂ ਅੱਖਾਂ ਖੁਲ੍ਹੀਆਂ ਹਿਸਾਬ ਕਿਤਾਬ ਕੀਤਾ ਬੜਾ ਘਪਲਾ ਨਿਕਲਿਆ। ਭਣਵਈਆ ਪੁਜਦੀ ਵਾਲਾ ਸੀ ਗੱਲ ਰਫਾ-ਦਫਾ ਹੋ ਗਈ ਨਹੀਂ ਤੇ ਸੂਲੀ ਟੰਗਿਆ ਜਾਂਦਾ। ਤੇਰਾਂ ਤੇਰਾਂ ਤੇ ਆ ਕੇ ਗਿਣਤੀ ਭੁਲ ਜਾਂਦਾ ਏ ਬਸ ਮੋਦੀ ਖਾਨੇ ਦਾ ਦੂਜੇ ਪਾਸੇ ਮੂੰਹ ਲਾ ਦਿਤਾ ਏ। ਉਥੋਂ ਵੀ ਜੁਆਬਾ ਮਿਲ ਗਿਆ ਤੇ ਕਰਤਾਰਪੁਰ 'ਚ ਇਕ ਧਰਮਸ਼ਾਲਾ ਬਣਵਾ ਲਈ ਮੰਗ ਤੰਗ ਕੇ। ਇਹ ਵੀ ਕਿਸੇ ਸ਼ਾਹੂਕਾਰ ਦੀ ਮਿਹਰਬਾਨੀ ਦਾ ਸਿੱਟਾ ਏ? ਜਿਦ੍ਹਾ ਆਪਣਾ ਢਿੱਡ ਨਹੀਂ ਭਰਦਾ ਓਸ ਦੂਜੇ ਦਾ ਕੀ ਭਰਨਾ ਏ? ਜਿਦ੍ਹਾ ਆਪਣਾ ਕੋਈ ਵਜੂਦ ਨਹੀਂ ਓਸ ਦੂਜੇ ਦਾ ਕੀ ਕਲਿਆਣ ਕਰਨਾ ਏ? ਇਕ ਬੰਦਾ ਨਹੀਂ ਨਾਲ ਸਾਰੇ ਪਿੰਡ ਵਿਚ। ਲਹਿਣੇ ਨੇ ਪਤਾ ਨਹੀਂ ਕਿਹੜੀ ਨੂਰ ਮਹਿਲ ਦੀ ਸਰ੍ਹਾਂ ਵੇਖ ਲਈ ਏ। ਜਿਸ ਲਾਈ ਗੱਲੀਂ ਉਹਦੇ ਸੰਗ ਉੱਠ ਚੱਲੀ। ਸੰਗ ਛੱਡ ਕੇ ਨਾਨਕ ਤਪੇ ਦੇ ਘਰ ਡੇਰਾ ਲਾ ਲਿਆ ਸਊ, ਸ਼ਾਹੂਕਾਰੀ ਵੀ ਹੁਣ ਉਜੜੀ

ਲਓ। ਭੁੱਖਾ ਭੁੱਖੇ ਨੂੰ ਕੀ ਦੇ ਸਕਦਾ ਏ ਸੰਗ ਦੇ ਇਕ ਸਾਥੀ ਦੇ ਖਿਆਲ ਸਨ।

—ਘਰ ਵਾਲੇ ਮੰਨਣ ਭਾਵੇਂ ਨਾ ਪਰ ਬਾਹਰ ਵਾਲੇ ਸੱਤ ਸਲਾਮਾਂ ਕਰਦੇ ਨੇ। ਲੋਕ ਆਖਦੇ ਹਨ ਕਿ ਓਹਦੇ ਤੇ ਰੱਬ ਦੀਆਂ ਬਰਕਤਾਂ ਨੇ, ਰੱਬ ਨਾਲ ਸਿੱਧੀਆਂ ਗੱਲਾਂ ਕਰ ਸਕਦਾ ਏ, ਯਾਰ ਅਸੀਂ ਤੇ ਐਵੇਂ ਸੁਣੀਆਂ ਸੁਣਾਈਆਂ ਗੱਲਾਂ ਕਰਦੇ ਹਾਂ। ਰਾਏ ਬੁਲਾਰ ਕੋਈ ਮੂਰਖ ਥੋੜ੍ਹਾ ਏ। ਉਹ ਨਾਨਕ ਨੂੰ ਸੱਦ ਕੇ ਛੱਤੀ ਆਦਰ ਭਾਅ ਕਰਦਾ ਏ। ਓਸ ਕਈ ਵਾਰੀ ਕਿਹਾ ਏ ਕਿ ਨਾਨਕ ਦੀ ਗੋਦੜੀ ਵਿਚ ਈ ਮੱਕਾ ਏ ਤੇ ਗੋਦੜੀ ਵਿਚ ਈ ਕਾਸ਼ੀ ਏ। ਪ੍ਰਯਾਗ ਤੇ ਹਰਿਦੁਆਰ ਦਾ ਪੁੰਨ ਓਹਦੀ ਗੋਦੜੀ ਚੋਂ ਬੰਦਾ ਹਾਸਲ ਕਰ ਸਕਦਾ ਏ। ਲੋਕੀ ਘਰ ਦਿਆਂ ਜੰਮਿਆਂ ਦੇ ਦੰਦ ਨਹੀਂ ਗਿਣਦੇ। ਘਰ ਦੇ ਸਾਧ ਨੂੰ ਕੋਈ ਖ਼ੈਰ ਨਹੀਂ ਪਾਉਂਦਾ। ਘਰ ਵਾਲੇ ਨਹੀਂ ਮੰਨਦੇ। ਅੱਜ ਤੱਕ ਕਦੀ ਕਿਸੇ ਨੇ ਕਿਸੇ ਪੀਰ, ਪੈਗ਼ੰਬਰ, ਵਲੀ, ਸੰਤ, ਸਾਧ ਤੇ ਜੋਗੀ ਨੂੰ ਕਿਸੇ ਘਰ ਵਾਲੇ ਨੇ ਵੀ ਮੱਥਾ ਟੇਕਿਆ ਏ। ਆਪਣੀ ਜ਼ਨਾਨੀ ਮੱਥਾ ਡੰਮ੍ਹਦੀ ਏ ਜਦ ਉਹ ਨਹੀਂ ਪਛਾਣ ਸਕਦੀ ਤਾਂ ਬਾਕੀ ਘਰ ਵਾਲੇ ਕੀ ਜਾਨਣ। ਬਾਹਰ ਦੇ ਲੋਕ ਈ ਮੱਥਾ ਟੇਕਦੇ ਹਨ। ਜਦ ਘਰ ਵਾਲੇ ਇੱਜ਼ਤ ਕਰਨ ਤੇ ਆਪਣਾ ਮਨ ਬਣਾ ਲੈਂਦੇ ਹਨ। ਉਦੋਂ ਉਹ ਬੜੀਆਂ ਮੰਜ਼ਿਲਾਂ ਤੈਅ ਕਰ ਚੁਕਾ ਹੁੰਦਾ ਏ। ਜੇ ਨਾਨਕ ਤਪੇ ਦੇ ਪੱਲੇ ਕੁਝ ਨਾ ਹੁੰਦਾ ਤਾਂ ਕਦੀ ਵੀ ਸਰਕਾਰੇ ਦਰਬਾਰੇ ਉਹਦੀ ਪੁੱਛ ਨਾ ਹੁੰਦੀ, ਹਰਿਦੁਆਰ 'ਚ ਉਹਦੇ ਨਾਂ ਦੇ ਡੰਕੇ ਵੱਜਦੇ ਹਨ ਕਾਂਸ਼ੀ ਵਾਲੇ ਓਹਦਾ ਨਾਂ ਲੈ ਕੇ ਜੀਉਂਦੇ ਹਨ। ਪੁਰੀ ਜਗਨ ਨਾਥ ਵਿਚ ਓਹਦੇ ਨਾਂ ਦਾ ਬੋਲਬਾਲਾ ਏ। ਆਰਤੀ ਕੀ ਏ, ਓਸ ਓਹਦਾ ਭੇਤ ਦਸਿਆ। ਵਿਦਵਾਨ ਨਾਨਕ ਦੀ ਇੱਜ਼ਤ ਕਰਦੇ ਹਨ। ਮੂਰਖਾਂ ਦਾ ਲਾਣਾ ਜੇ ਹੱਥ ਨਹੀਂ ਜੋੜਦਾ ਤੇ ਓਹਦੀ ਕਿਹੜੀ ਇੱਜ਼ਤ ਘਟ ਗਈ ਏ। ਰੱਬ ਦੇ ਨੂਰ ਨੂੰ ਆਮ ਲੋਕੀ ਨਹੀਂ ਸਮਝਦੇ। ਨਾਨਕ ਦੇ ਪੱਲੇ ਭਰੇ ਭੰਡਾਰ ਹਨ।

—ਕਦੀ ਅਸਾਂ ਇਹ ਵੀ ਆਖਿਆ ਏ ਯਾਰ ਘਰ ਦੀ ਮੁਰਗੀ ਸੀ, ਆਪਣਾ ਯਾਰ ਬੇਲੀ ਸੀ ਅਸਾਂ ਕੋਈ ਮੱਤ ਨਾ ਲਈ ਬਾਹਰਦੇ ਈ ਲੁੱਟ ਕੇ ਲੈ ਗਏ। ਗੱਲ ਤੇ ਅਕਲ ਵਾਲਿਆਂ ਕਰਨੀ ਏਂ। ਸ਼ਾਸਤਰਾਂ ਦੇ ਜਾਣੂ ਪੰਡਤ ਤੇ ਨਾਨਕ ਨੂੰ ਪੀਰ ਮੰਨਦੇ। ਜੇ ਪੰਜਾਬ ਨੂੰ ਬੁੱਧੀ ਨਹੀਂ ਤੇ ਇਹਦੇ 'ਚ ਨਾਨਕ ਦਾ ਕੀ ਕਸੂਰ ? ਨਵੀਂ ਬਾਣੀ ਏ, ਨਵਾਂ ਧਰਮ ਏ, ਕਿੰਨੀਆਂ ਗੱਲਾਂ ਦਾ ਖੰਡਨ ਕਰਦਾ ਏ ਨਾਨਕ। ਛੇਤੀ ਨਾਲ ਉਹਦੀਆਂ ਗੱਲਾਂ ਕਿਵੇਂ ਮੰਨ ਲੈਣ, ਧਰਮ ਦੇ ਖੜਪੈਂਚਾਂ ਦੀ ਚੌਧਰ ਟੁਟਦੀ ਏ। ਹੌਲੀ-ਹੌਲੀ ਪੰਜਾਬ ਵਾਲੇ ਵੀ ਨਾਨਕ ਦਾ ਨਾਂ ਲੈ ਕੇ ਜੀਊਣਗੇ। ਜਦੋਂ ਸਾਰਿਆਂ ਨੇ ਹਥਿਆਰ ਸੁਟ ਦਿੱਤੇ ਫਿਰ ਪਿੰਡ 'ਚ ਚੱਕੀ ਰਾਹ ਦੀ ਕੀ ਵੱਟੀਂਦੀ ਏ, ਲੋਕ ਗੱਲਾਂ ਕਰਦੇ ਈ ਹੁੰਦੇ ਹਨ। ਖੁਦਾ ਦੀਆਂ ਰਮਜ਼ਾਂ ਖੁਦਾ ਈ ਜਾਣੇ। ਜਿਸ ਗੁੰਝਲ ਖੋਲ੍ਹੀ ਉਹ ਕਾਫ਼ਰ ਹੋ ਗਿਆ। ਰੱਬ ਦੀਆਂ ਬਰਕਤਾਂ ਰਹਿਮਤਾਂ ਰੱਬ ਵਾਲੇ ਈ ਜਾਣਦੇ ਹਨ।

—ਕਿਸੇ ਨੂੰ ਬੁਰਾ ਨਹੀਂ ਆਖੀਦਾ ਸਾਥੋਂ ਸਾਰੇ ਚੰਗੇ ਹਨ। ਘਰ ਆਉਣ ਦਿਓ ਲਹਿਣੇ ਨੂੰ ਤੇ ਫੇਰ ਪੁਛਾਂਗੇ ਕਿ ਤੂੰ ਕੀ ਲੈ ਕੇ ਆਇਆ ਏਂ ਤੇ ਅਸੀਂ ਕੀ ਖੱਟ ਕੇ ਆਏ ਹਾਂ। ਆਪੇ ਈ ਨਤਾਰਾ ਹੋ ਜਾਊ। ਦੁੱਧ ਦਾ ਦੁਧ ਤੇ ਪਾਣੀ ਦਾ ਪਾਣੀ ਆਪੇ ਈ ਨਿੱਤਰ ਆਊ। ਅਸੀਂ ਤੇ ਗੰਢਾਂ ਬੰਨ੍ਹ ਕੇ ਲੈ ਕੇ ਚੱਲੇ ਹਾਂ। ਜੇ ਉਹ ਬੁੱਕ ਭਰ ਕੇ ਵੀ ਲੈ ਆਊ ਤੇ ਕਲ੍ਹ ਨੂੰ ਉਹ ਵੀ ਗੰਢ ਬੰਨ੍ਹ ਸਕਦਾ ਏ। ਜੇ ਸੱਖਣਾ ਈ ਆਇਆ ਤੇ ਫਿਰ ਆਪੇ

ਈ ਪਛਤਾਏਗਾ। ਸਾਡੇ ਈ ਸੰਗ ਵਿਚ ਆਣ ਕੇ ਰਲਣਾ ਸੂ ਹੋਰ ਕਿਹੜਾ ਫਰੀਦ ਦੀ ਦਰਗਾਹ ਤੇ ਨਿਆਜ਼ ਵੰਡਣ ਚਲਿਆ ਜਾਣਾ ਸੂ। ਇਹ ਨਿਖੇੜਾ ਪਿੰਡ ਚੱਲ ਕੇ ਹੀ ਹੋ ਜਾਣਾ ਏ। ਇਹ ਵਿਚਾਰ ਸਨ ਸੰਗ ਦੇ ਦੂਜੇ ਬੰਦੇ ਦੇ।

—ਤੈਨੂੰ ਪਤਾਸਿਆਂ ਦੀ ਲੱਪ ਮਿਲ ਗਈ ਹੋਣੀ ਏਂ ਤੂੰ ਐਵੇਂ ਈਂ ਤਰਫ਼ਦਾਰੀ ਕਰੀ ਜਾ ਰਿਹਾ ਏਂ। ਨਹੀਂ ਮੈਂ ਰਿਸ਼ਵਤ ਲੈ ਕੇ ਗੱਲ ਨਹੀਂ ਕਰ ਰਿਹਾ ਮੈਂ ਤੇ ਦੁਨੀਆਂ-ਦਾਰੀ ਦੀ ਗੱਲ ਕੀਤੀ ਏ। ਜੇ ਤੈਨੂੰ ਚੰਗੀ ਨਹੀਂ ਲਗਦੀ ਤੇ ਤੂੰ ਨਾ ਮੰਨ। ਸੰਗ ਤੁਰਦਾ ਆ ਰਿਹਾ ਸੀ ਜਦ ਕਰਤਾਰਪੁਰ ਦੇ ਕੋਲ ਆਇਆ ਤੇ ਕੁਝ ਸਾਥੀਆਂ ਆਖਿਆ—ਲਹਿਣੇ ਨੂੰ ਵੀ ਲੈ ਚਲੋ ਨਾਲ। ਕਈਆਂ ਨੇ ਮਣ ਪੱਕੇ ਦਾ ਸਿਰ ਫੇਰਿਆ, ਓਸ ਸਾਨੂੰ ਛੱਡ ਦਿਤਾ ਸੀ ਅਸੀਂ ਕਿਉਂ ਨਾਲ ਲੈ ਕੇ ਤੁਰੀਏ। ਹੋਊ ਨਾਢੂ ਸ਼ਾਹ ਅਸੀਂ ਕੋਈ ਓਹਦੇ ਕਾਮੇ ਥੋੜ੍ਹੇ ਆਂ।

—ਨਾਲ ਲੈ ਕੇ ਚਲਣਾ ਚਾਹੀਦਾ ਏ। ਜੇ ਭਰਾ ਗ਼ਲਤੀ ਕਰ ਲਏ ਤੇ ਕੀ ਉਸਨੂੰ ਛੱਡ ਦੇਈਦਾ ਏ। ਵੀਹਾਂ ਸਾਲਾਂ 'ਚ ਉਸਨੇ ਕਦੇ ਪਿੱਠ ਨਹੀਂ ਵਿਖਾਈ, ਜੇ ਇਕ ਵਾਰ ਉਹ ਨਾਲ ਨਹੀਂ ਗਿਆ ਤਾਂ ਕੀ ਉਹ ਮਾੜਾ ਬਣ ਗਿਆ ਏ? ਕਈ ਵਾਰੀ ਬੰਦਾ ਕਿਸੇ ਦੀ ਚੁੱਕ ਤੇ ਲੱਗ ਈ ਜਾਂਦਾ ਏ। ਆਖਰਕਾਰ ਹਿੱਕ ਦਾ ਧੱਕਾ ਕਰਕੇ ਇਕ ਜਣਾ ਨਿਤਰਿਆ।
—ਤੁਸੀਂ ਜਾਓ ਤੇ ਮੈਂ ਉਸ ਨੂੰ ਨਾਲ ਲੈ ਕੇ ਆਵਾਂਗਾ। ਉਸ ਪਿੰਡ ਵਲ ਮੂੰਹ ਕਰ ਲਿਆ ਤੇ ਤੁਰ ਪਿਆ ਕਰਤਾਰਪੁਰ ਵੱਲ।

ਮਾੜੀ ਜਿਹੀ ਵਾਟ ਸੀ, ਗਿਆ ਤੇ ਆਇਆ ਬਹੁਤ ਛੇਤੀ ਮੁੜ ਆਇਆ। ਆਖਣ ਲੱਗਾ ਲਹਿਣਾ ਆਪਣੇ ਪਿੰਡ ਚਲਾ ਗਿਆ ਏ। ਨਾਨਕ ਤਪੇ ਨੇ ਉਸ ਨੂੰ ਝੱਲਿਆ ਨਹੀਂ।

—ਮੱਛੀ ਪੱਥਰ ਚੱਟ ਕੇ ਮੁੜਦੀ ਏ।

ਸੰਗ ਤੁਰ ਪਿਆ ਜਦ ਪਿੰਡ ਦੇ ਲਾਗੇ ਪੁੱਜਾ ਤੇ ਲਹਿਣਾ ਸਿਰ ਤੇ ਗੰਢ ਚੁੱਕੀ ਆ ਰਿਹਾ ਸੀ।

ਲੋਕਾਂ ਪੁੱਛਿਆ—ਕਿਥੇ ਚੱਲੇ ਓ ਸ਼ਾਹ ਜੀ?

—ਕਰਤਾਰਪੁਰ।

—ਇਹ ਸਿਰ ਤੇ ਕਾਹਦੀ ਪੰਡ ਬੰਨ੍ਹੀ ਹੋਈ ਏ। ਪਿੰਨੀਆਂ ਲੈ ਕੇ ਚੱਲੇ ਓ ਨਵੇਂ ਯਾਰ ਲਈ?

—ਇਹ ਤੇ ਲੂਣ ਦੀ ਪੰਡ ਏ।

—ਨਹੀਂ। ਕੋਈ ਲੂਣ ਖਾ ਕੇ ਵੀ ਹਰਾਮ ਕਰਦਾ। ਲੂਣ ਦੀ ਡਲੀ ਸਾਗਰ ਦਾ ਅਥਾਹ ਪਾ ਸਕਦੀ ਏ। ਜੇ ਲੂਣ ਦੀ ਡਲੀ ਨੂੰ ਸਾਗਰ 'ਚ ਸੁੱਟ ਦਿਤਾ ਜਾਵੇ ਉਹ ਵਿਚਾਰੀ ਆਪ ਤੇ ਖ਼ੁਰ ਜਾਂਦੀ ਏ। ਥਾਹ ਕੀ ਲੈ ਸਕਦੀ ਏ। ਗੁਰੂ ਬੇਅੰਤ ਏ।

ਗਈ ਪੁਤਰੀ ਲੂਣ ਕੀ—ਥਾਹ ਸਿੰਧ ਕੀ ਲੇਣ।

—ਸੁਗਾਤ ਵੀ ਲਈ ਤੇ ਲੂਣ ਦੀ।

ਲਹਿਣਾ ਆਪਣੇ ਰਾਹੇ ਤੁਰ ਪਿਆ ਚੁਪ ਚੁਪੀਤਾ ਤੇ ਸੰਗ ਵਾਲੇ ਆਪਣੇ ਪਿੰਡ ਪੁੱਜ ਗਏ।

□□

੧

# ਮੱਤੇ ਦੀ ਸਰਾਂ

ਮੁਕਤਸਰ ਤੋਂ ਨੌਂ ਮੀਲ ਦੀ ਵਿੱਥ ਉੱਤਰ ਤੇ ਪੂਰਬ ਦੇ ਵਿਚਕਾਰ ਦੀ ਬਾਹੀ, ਦਿਸ਼ਾ ਫਿਰੋਜ਼ਪੁਰ ਪੱਤੇ ਦੀ ਸਰਾਂ ਨਾਂ ਦਾ ਇਕ ਕਸਬਾ ਏ। ਤੈਮੂਰ ਲੰਗ ਦੇ ਹਮਲਿਆਂ ਨੇ ਪਿੰਡ ਦਾ ਫੱਕਾ ਮਾਰ ਦਿੱਤਾ। ਕੋਠੇ ਜ਼ਮੀਨ ਨਾਲ ਪੱਧਰੇ ਕਰ ਦਿੱਤੇ ਮਾਲਮਤਾ ਲੁੱਟ ਲਿਆ। ਬੰਦੇ ਜ਼ਿਬ੍ਹਾ ਕੀਤੇ, ਕਤਲ ਹੋਏ ਬੱਕਰੇ ਵਾਂਗੂੰ ਜਿਹੜੇ ਬਚੇ ਉਨ੍ਹਾਂ ਨੂੰ ਗੁਲਾਮ ਬਣਾਇਆ, ਜ਼ਨਾਨੀਆਂ ਹਿੱਕ ਕੇ ਅੱਗੇ ਲਾ ਲਈਆਂ। ਬਚੇ-ਖੁਚੇ ਜਿਨ੍ਹਾਂ ਨੂੰ ਜਿਧਰ ਰਾਹ ਲੱਭਾ ਓਧਰ ਨੱਸ ਗਏ। ਜਿਹੜਾ ਨੱਸ ਗਿਆ ਉਹਦੀ ਜਾਨ ਬਚ ਗਈ। ਬਾਕੀ ਸਾਰਾ ਸਫਾਇਆ ਹੋ ਗਿਆ। ਗੰਜੇ ਦੀ ਟਿੰਡ ਵਾਂਗ ਚਟੀਅਲ ਮੈਦਾਨ। ਪਿੰਡ ਦਾ ਖਸਮ ਖਸਾਈਂ ਤੇ ਕੋਈ ਹੈ ਈ ਨਹੀਂ ਸੀ। ਦੋ ਚਾਰ ਸ਼ਾਹੂਕਾਰ ਸਨ ਸਿਰਕੱਢ ਉਹ ਫੌਜਾਂ ਨੇ ਝਟਕਾ ਸੁੱਟੇ। ਚੁਗਾਠਾਂ, ਬਾਲੇ ਤੇ ਕੜੀਆਂ ਉਨ੍ਹਾਂ ਫੂਕ ਫਾਕ ਸੁੱਟੇ। ਥੋਹ ਕਰਕੇ ਨਿਕਲੀ ਫੌਜ। ਫੌਜ ਅਗੇ ਲੰਘ ਗਈ ਤੇ ਪਿੰਡ ਵਾਲੇ ਮੁੜੇ ਤੇ ਉਨ੍ਹਾਂ ਆਪਣੇ ਕੱਖ ਚੁਣੇ। ਲੋਟੂ ਫੌਜ ਜਦ ਦਿੱਲੀਓਂ ਮੁੜੀ ਤੇ ਉਨ੍ਹਾਂ ਆਪਣਾ ਰਸਤਾ ਬਦਲ ਲਿਆ। ਉਸ ਦੀ ਕਰੋਪੀ ਤੋਂ ਬਚ ਗਿਆ ਪਿੰਡ। ਨਾਲੇ ਹੁਣ ਉਥੋਂ ਫੌਜ ਨੇ ਕੀ ਲੈਣਾ ਸੀ, ਸੱਤਾਂ ਚੁਲ੍ਹਿਆਂ ਦੀ ਸੁਆਹ? ਮੱਤੇ ਦੀ ਸਰਾਂ ਦਾ ਖੋਜ ਖੁਰਾ ਮਿਟ ਚੁੱਕਾ ਸੀ। ਸਿੰਧੂ ਜੱਟ ਸਨ ਪਿੰਡ ਦੇ ਵਸਨੀਕ। ਖੇਤ ਬਾਕੀ ਸਨ ਉਹ ਤੇ ਉਥੇ ਈ ਧਰੇ ਰਹਿ ਗਏ, ਜ਼ਮੀਨਾਂ ਉਨ੍ਹਾਂ ਸਿਰ ਤੇ ਚੁੱਕ ਕੇ ਥੋੜ੍ਹਾ ਲੈ ਜਾਣੀਆਂ ਸਨ! ਜੱਟ ਦਾ ਕੀ ਏ ਜੇ ਮਕਾਨ ਲੁਟਿਆ ਗਿਆ ਤੇ ਖੂਹ ਤੇ ਕੁਝ ਛੱਤ ਲਈ। ਗਰੀਬਾਂ ਨੇ ਉਨ੍ਹਾਂ ਕੱਖਾਂ ਕਾਨਿਆਂ ਦੀ ਛੰਨ ਪਾਈ ਸਿਰ ਤੇ ਲੁਕੋਣਾ ਈ ਹੋਇਆ। ਜੱਟ ਦੇ ਘਰੋਂ ਕਿਸੇ ਨੇ ਗੋਖੜੂਆਂ ਦੀ ਜੋੜੀ ਥੋੜ੍ਹੀ ਲੈ ਜਾਣੀ ਏਂ। ਦੁੱਧ ਰਿੜਕਣ ਵਾਲੀਆਂ ਦੋ ਚਾਟੀਆਂ ਹਲ ਜਾਂ ਪੰਜਾਲੀ। ਤੂੜੀ ਦੇ ਦੋ ਮੂਸਲ ਤੇ ਭੜੋਲੀ ਭਰੀ ਦਾਣਿਆਂ ਦੀ, ਚਾਰ ਜੁਲੇ ਹੋਰ ਥੇਥਾ ਮੁਹਰਾਂ ਦਾ ਤੇ ਮਿਲਣੋਂ ਰਿਹਾ। ਸ਼ਾਹੂਕਾਰਾਂ ਦਾ ਤੇ ਸਭ ਕੁਝ ਲੁੱਟਿਆ ਗਿਆ। ਝੁੱਗਾ ਚੌੜ ਹੋ ਚੁੱਕਾ ਸੀ, ਭੂਤਨੇ ਨੱਚ ਰਹੇ ਸਨ। ਜਾਨ ਦੇ ਲਾਲੇ ਪੈ ਗਏ ਸਨ ਪਰ ਜਾਣ ਕਿੱਥੇ? ਓਥੇ ਈ ਆ ਕੇ ਚੌਂਕੜਾ ਮਾਰਿਆ ਤੇ ਆਸਣ ਲਾ ਲਿਆ। ਉਨ੍ਹਾਂ ਵੀ ਛੰਨਾਂ ਪਾ ਲਈਆਂ ਪੁਰਾਣੀਆਂ ਧਿਰਾਂ ਸਨ। ਉਧਾਰ-ਸੁਧਾਰ ਸੌਦਾ ਮਿਲ ਗਿਆ ਫਿਰ ਹੱਟੀ ਪਾਈ। ਮਾੜੀ ਮੋਟੀ ਦੁਕਾਨ ਚਲ ਪਈ। ਰੋਟੀ ਟੁੱਕਰ ਲੰਘਣ ਲਗ ਪਿਆ। ਵਡਿਆਂ ਵਡੇਰਿਆਂ ਦਾ ਦਬਿਆ ਦਬਾਇਆ ਪੁੱਟ ਲਿਆ ਤੇ ਫਿਰ ਜੁੱਸੇ ਵਿਚ ਗਰਮੀ ਆ ਗਈ। ਅੱਗੇ ਵੱਡੇ ਸ਼ਾਹੂਕਾਰ ਸਨ ਤੇ ਹੁਣ ਛੋਟੇ ਰਹਿ ਗਏ। ਵੱਡਿਆਂ ਘਰਾਂ ਦੀਆਂ ਤੇ ਘਰੋੜੀਆਂ ਨਹੀਂ ਮਾਣ। ਮੱਤੇ ਦੀ ਸਰਾਂ ਫੇਰ ਵੱਸ ਗਈ। ਹਰੀਕੇ ਸਿੰਧੂ ਜੱਟਾਂ ਦੀ ਜਾਤ ਸੀ ਜਾਂ ਅੱਲ ਪੱਕ ਚੁੱਕੀ ਸੀ। ਅਧੇ ਪਿੰਡ ਦੀਆਂ ਦੋ ਪੱਤੀਆਂ ਦਾ ਨਾਂ ਹਰੀਕੇ ਹੋ ਗਿਆ। ਅੱਧੇ ਨੂੰ ਮੱਤੇ ਦੀ ਸਰਾਂ ਆਖਦੇ ਰਹੇ।

ਇਹ ਸਰਾਂ ਕਿਸੇ ਨਾਂਗੇ ਸਾਧੂ ਦੀ ਵਸਾਈ ਹੋਈ ਨਹੀਂ ਸੀ ਸਗੋਂ ਕਦੀ ਨਗੀਨਿਆਂ ਦੀ ਮੰਡੀ ਸੀ। ਹੀਰੇ ਮੋਤੀ ਸ਼ਾਹੂਕਾਰਾਂ ਦੀਆਂ ਤਿਜੌਰੀਆਂ ਵਿਚ ਭਰੇ ਪਏ

ਸਨ । ਏਸੇ ਲਈ ਤੈਮੂਰ ਦੀਆਂ ਫੌਜਾਂ ਨੇ ਲੂਟ ਕੀਤੀ ਸੀ । ਨਹੀਂ ਤੇ ਉਨ੍ਹਾਂ ਨੇ ਪਿੰਡ ਲੁੱਟ ਕੇ ਕਿਹੜਾ ਨਾਂ ਬਣਾ ਲੈਣਾ ਸੀ । ਜਿਸ ਘਰ 'ਚ ਦਿਨੇ ਕੁਝ ਨਾ ਲੱਭਦਾ ਹੋਵੇ ਰਾਤੀਂ ਚੋਰ ਜੇ ਸੰਨ੍ਹ ਲਾ ਲੈਣ, ਤੇ ਉਥੋਂ ਕਿਹੜੀਆਂ ਮੁਹਰਾਂ ਦੀਆਂ ਥੈਲੀਆਂ ਲੁੱਟ ਕੇ ਲੈ ਜਾਣਗੇ ।

ਪਿੰਡ ਫਿਰ ਵੱਸ ਗਿਆ । ਓਹੀ ਰੌਣਕ । ਫਿਰ ਸ਼ਾਹਾਂ ਦੇ ਘਰਾਂ ਦੀਆਂ ਭੜੋਲੀਆਂ ਭਰ ਗਈਆਂ ਸੋਨੇ, ਚਾਂਦੀ, ਹੀਰੇ, ਜਵਾਹਰਾਤਾਂ ਨਾਲ । ਇਓਂ ਜਾਪਦਾ ਸੀ ਕਿ ਪਿੰਡ ਲੁੱਟਿਆ ਈ ਕਦੇ ਨਹੀਂ ਗਿਆ । ਗਹਿਮਾ ਗਹਿਮੀ ਵਧੀ, ਲੋਕਾਂ ਦੇ ਮੂੰਹ ਤੇ ਫੇਰ ਮੱਤੇ ਦੀ ਸਰਾਂ ਦਾ ਨਾਂ ਚੜ੍ਹ ਗਿਆ ।

ਦੂਜੀ ਵਾਰ ਫਿਰ ਸ਼ਾਮਤ ਆਈ ਉਹ ਸੀ ਬਾਬਰ । ਚੰਗੀ ਧੂੜ ਪੁੱਟੀ ਪਿੰਡ ਦੀ ਬਾਬਰ ਦੇ ਘੋੜਿਆਂ ਨੇ । ਜਰਵਾਣਿਆਂ ਨੇ ਜੀ ਭਰ ਕੇ ਲੁੱਟਿਆ । ਮਾਲ ਤੇ ਲੁੱਟ ਕੇ ਲੈ ਗਏ । ਪਰ ਸ਼ਾਹੂਕਾਰ ਲੁਕ ਗਏ । ਮਾਲ ਕੁਝ ਜ਼ਮੀਨ ਦੇ ਢਿੱਡ ਵਿਚ ਚਲਾ ਗਿਆ ਤੇ ਕੁਝ ਬਾਬਰ ਦੀ ਫੌਜ ਨੇ ਅਗੇ ਪਿਛੇ ਕਰ ਲਿਆ ਤੇ ਕੁਝ ਸ਼ਾਹੂਕਾਰਾਂ ਨੇ ਲੁਕੋ ਦਿੱਤਾ । ਲੁੱਟ ਉਸੇ ਤਰ੍ਹਾਂ ਹੋਈ ਜਿਦਾਂ ਤੈਮੂਰ ਨੇ ਕੀਤੀ ਸੀ । ਬੰਦੇ ਕਤਲ ਘੱਟ ਹੋਏ । ਬਾਬਰ ਨੂੰ ਕਾਹਲ ਸੀ ਉਸ ਦਿੱਲੀ ਵਲ ਮੂੰਹ ਚੁਕਿਆ ਹੋਇਆ ਸੀ । ਉਸ ਖੁਦਾ ਦਾ ਸ਼ੁਕਰ ਕਰਕੇ ਲੁੱਟਿਆ, ਅੱਧਾ ਪਿੰਡ ਥੇਹ ਹੋ ਗਿਆ ਤੇ ਅੱਧਾ ਬਾਕੀ ਰਿਹਾ । ਸੱਖਣਾ ਚੋਰ ਵਿਚੋਂ ਫਿਰ ਜਾਏ ਤਾਂ ਘਰ ਦਾ ਮੂੰਹ ਦੂਜੇ ਪਾਸੇ ਲਗ ਜਾਂਦਾ ਏ । ਏਥੇ ਤਾਂ ਸੁਖ ਨਾਲ ਹੂੰਝਾ ਫੇਰਿਆ ਸੀ ।

ਮੱਤੇ ਦੀ ਸਰਾਂ ਫਿਰ ਵੱਸ ਗਈ ਲੁੱਟਣ ਵਾਲੇ ਨਾ ਆਏ । ਇਹ ਸਰਾਂ ਲਖੀ ਜੰਗਲ ਦੀ ਬਾਹੀ ਨਾਲ ਮਿਲਦੀ ਸੀ : ਸ਼ਾਹਰਾਹ ਦੇ ਸੀਨੇ ਤੇ ਹੋਣ ਕਰਕੇ ਇਹਦੀ ਸ਼ਾਮਤ ਆ ਜਾਂਦੀ । ਛਾਂਗਿਆ ਰੁਖ ਤੇ ਉਜੜਿਆ ਪਿੰਡ ਛੇਤੀ ਪੁੰਗਰਦੇ ਹਨ । ਲੁਟਿਆ ਪਿੰਡ ਛੇਤੀ ਵਸਦਾ ਏ । ਮੱਤੇ ਦੀ ਸਰਾਂ ਦਾ ਨਾਂ ਲੋਕ ਅੱਜ ਵੀ ਲੈਂਦੇ ਹਨ ਪਰ ਉਨ੍ਹਾਂ ਜ਼ਾਲਮਾਂ ਦਾ ਨਾਂ ਲੋਕ ਭੁੱਲ ਚੁੱਕੇ ਹਨ । ਦਿੱਲੀ ਨੂੰ ਜਾਣ ਵਾਲੇ ਕਾਫਲੇ ਤੇ ਦਿੱਲੀਓਂ ਆਉਣ ਵਾਲੇ ਕਾਫਲੇ ਇਸ ਪਾਸਿਓਂ ਹੀ ਲੰਘਦੇ ਸਨ । ਡੇਰਾ ਇਸਮਾਈਲ ਖਾਂ, ਮਣਕੇਰੇ, ਸ਼ੇਰਕੋਟ, ਹੜੱਪਾ, ਪਾਕ ਪਟਨ ਦੇ ਵਪਾਰੀਆਂ ਦੀ ਸਾਂਝ ਇਨ੍ਹਾਂ ਰਸਤਿਆਂ ਥਾਣੀਂ ਪੈਂਦੀ ਸੀ । ਮੱਤੇ ਦੀ ਸਰਾਂ ਦੇ ਜੱਦੀ ਸ਼ਾਹ ਸਨ ਸਸਤਾ ਸੌਦਾ ਖਰੀਦਦੇ ਭਾਅ ਤੋੜ ਕੇ ਤੇ ਫੇਰ ਹੌਲੀ-ਹੌਲੀ ਵੇਚਦੇ । ਸੁਲੇਮਾਨ ਪਹਾੜ ਨੂੰ ਪਾਰ ਕੀਤਾ ਵਪਾਰੀ ਸਿੰਧ ਸਾਗਰ ਤੇ ਮੁਲਤਾਨ ਦੀਆਂ ਮੰਡੀਆਂ ਵੇਖਦਾ । ਮੱਤੇ ਦੀ ਸਰਾਂ ਦੀ ਲੁੱਟ ਕੋਈ ਅਲੋਕਾਰ ਨਹੀਂ ਸੀ । ਇਸ ਇਲਾਕੇ ਦੇ ਲੋਕਾਂ ਦਾ ਕੰਮ ਜੱਦੀ ਘੋੜੇ ਪਾਲਣ ਦਾ ਸੀ । ਇਸ ਲਈ ਘੋੜਿਆਂ ਦੇ ਵਪਾਰੀ ਵੀ ਵੱਜ ਕਰਦੇ । ਜੱਟ ਖੇਤੀ ਵਿਚ ਧਨਾਢ ਸਨ ਤੇ ਹੁਣ ਕਦੀ ਯੁਧ ਆਣ ਸਿਰ ਤੇ ਗੱਜਦਾ ਤੇ ਮੈਦਾਨ ਵਿਚ ਸੂਰਮਿਆਂ ਵਾਂਗ ਨਿਤਰਦੇ । ਇਥੋਂ ਦੇ ਗੱਭਰੂ ਸਿਰ ਲੱਥ ਸਨ, ਦਲੇਰ ਸਨ, ਜੋਸ਼ੀਲੇ ਸਨ । ਗੱਠੇ ਜੁੱਸੇ ਵੇਖ ਕੇ ਇਕ ਵਾਰ ਭੈਅ ਖਾ ਜਾਂਦਾ ਲੁਟੇਰਾ । ਕੀ ਇਨ੍ਹਾਂ ਨੇ ਤੈਮੂਰ ਲੰਗ ਦੀ ਧੌੜੀ ਨਹੀਂ ਲਾਹੀ ਹੋਣੀ ? ਕੀ ਬਾਬਰ ਸੱਖਣਾ ਈ ਤੁਰ ਗਿਆ ਹੋਵੇਗਾ ? ਸਾਵੇਂ ਸਿਰ ਦਿੱਤੇ ਹੋਣਗੇ ਤੇ ਸਾਵੇਂ ਸਿਰ ਲਾਹੇ ਹੋਣਗੇ । ਭਾਜੀ ਪਾਉਣ ਨੂੰ ਪੰਜਾਬੀ ਚੰਗਾ ਏ । ਪੰਜਾਬੀ ਨਿਓਂਦਰਾ ਪਾਉਣਾ ਜਾਣਦਾ ਏ ।

ਪੰਜਾਬੀ ਸੂਰਮਿਆਂ ਨੇ ਬੁਖਾਰ ਜੇਕੇ ਹੋਣਗੇ ਤਾਹੀਓਂ ਸ਼ਾਮਤ ਆਈ ਹੋਵੇਗੀ ਮੱਤੇ ਦੀ ਸਰਾਂ ਦੀ। ਪੰਜਾਬੀਆਂ ਨੇ ਮੱਤੇ ਦੀ ਸਰਾਂ ਨੂੰ ਹੱਥ ਦੇ ਛਾਲੇ ਵਾਂਗ ਰਖਿਆ ਹੋਇਆ ਏ।



# ੮

## ਨਾਨਕ ਆਇਆ ਨਾਨਕ ਗਿਆ

ਇਕ ਵਾਰ ਗੁਰੂ ਨਾਨਕ ਨੇ ਆਖਿਆ ਸੀ—

"ਪੁਰਖਾ ਜੀ ਤੁਸੀਂ ਖਡੂਰ ਜਾਇਕੇ ਰਹੋ
ਮਾਈ ਵਿਰਾਈ ਦੇ ਘਰ ਸਾਡੇ ਬੈਠਣ ਦੀ ਮੰਜੀ ਹੈ
ਉਸ ਪਰ ਜਾਇਕਰ ਤੁਮ ਬੈਠੋ। ਮੇਰਾ ਸਿੰਘਾਸਨ ਵਹੀ ਹੈ
ਤੁਸੀਂ ਉਥੇ ਜਾਇ ਕਰ ਬੈਠੋ। ਅਸੀਂ ਤੁਹਾਡੇ ਪਾਸ ਆਵਾਂਗੇ।"

ਇਹ ਗੱਲ ਸੁਭੇਕੀ ਆਖੀ ਸੀ ਗੁਰੂ ਨੇ ਆਖਰ ਇਹ ਸੱਚੀ ਹੋ ਗਈ। ਗੁਰੂ ਦੇ ਸ਼ਬਦ ਹਮੇਸ਼ਾ ਸੱਚੇ ਹੁੰਦੇ ਨੇ। ਰੱਬ ਦੇ ਬੰਦਿਆਂ ਦੇ ਬੋਲ ਸੁੱਚੇ ਸੋਨੇ ਨਾਲ ਤੋਲਣ ਵਾਲੇ ਹੋਇਆ ਕਰਦੇ ਨੇ।

ਭਾਈ ਫੇਰੂਮਲ ਦੇ ਨਾਨਕੇ ਵੀ ਮੱਤੇ ਦੀ ਸਰਾਂ ਵਿਚ ਸਨ। ਦਾਦਕਿਆਂ ਦਾ ਪਿੰਡ ਮੰਗੋਵਾਲ ਸੀ। ਇਹ ਗੁਜਰਾਤ ਦੇ ਇਕ ਪਿੰਡ ਦਾ ਨਾਂਅ ਏ। ਕੁਜਾਹ ਤੋਂ ਪੰਜਾਹ ਮੀਲ ਦੱਖਣ ਵੱਲ ਤੇ ਗੁਜਰਾਤ ਤੋਂ 22 ਮੀਲ ਦੀ ਵਿੱਥ ਸੀ। ਮੰਗੋਵਾਲ ਵਿਚ ਤਰੇਹਣ ਖਤਰੀਆਂ ਦੀ ਵਸੋਂ ਸੀ। ਉਥੋਂ ਦੇ ਲੋਕ ਬੁਲੰਦ ਹੌਸਲੇ ਵਾਲੇ ਸਨ। ਉਹਨਾਂ ਨੇ ਸਿਕੰਦਰੇ ਆਜ਼ਮ ਦੀਆਂ ਅੱਖੀਆਂ ਵੇਖੀਆਂ ਹੋਈਆਂ ਸਨ। ਇਸੇ ਲਈ ਕਹਾਵਤ ਮਸ਼ਹੂਰ ਏ 'ਦਾਤਣ ਫਲਾਹ ਦੀ ਤੇ ਰੰਨ ਕੁਜਾਹ ਦੀ।' ਖਤਰੀਆਂ ਦੇ ਪੁੱਤਾਂ ਨੇ ਹੱਟੀ ਕਰਨੀ ਏ ਨਾ। ਤੱਕੜੀ ਦੀ ਡੰਡੀ ਉਹਨਾਂ ਦਾ ਸਭ ਤੋਂ ਵੱਡਾ ਹਥਿਆਰ ਏ। ਸੂਰਮਿਆਂ ਵਿਚ ਇਹਨਾਂ ਦਾ ਨਾਂਅ ਗਿਣਿਆਂ ਜਾਂਦਾ ਸੀ। ਇਹ ਵੱਖਰੀ ਗੱਲ ਏ ਇਹਨਾਂ ਦੀ ਗਿਣਤੀ ਘੱਟ ਹੋਇਆ ਕਰਦੀ ਸੀ। ਪੰਜਾਬ ਦੇ ਵਪਾਰ ਵਿਚ ਹਰ ਚੀਜ਼ ਦਾ ਭਾ ਆਪ ਕੱਢਦੇ ਸਨ। ਭਾ ਉਥੋਂ ਦਾ ਈ ਮੰਨਿਆ ਜਾਂਦਾ ਸੀ ਸਿਰਕੱਢ ਮੰਡੀਆਂ ਵਿਚ। ਜਿਥੇ ਮਾਲ ਦੀ ਖਪਤ ਹੋਵੇ ਭਾ ਉਥੋਂ ਦਾ ਹੁੰਦਾ ਏ। ਪੜ੍ਹੇ ਲਿਖੇ ਟੱਬਰ ਸਨ। ਇਸ ਲਈ ਹਾਕਮ ਦੀ ਕਚਹਿਰੀ 'ਚ ਦੀਵਾਨੀ ਦਾ ਕੰਮ ਕਰਦੇ। ਆਪਣੇ ਕਸਬ ਵਿਚ ਬਹੁਤ ਮਾਹਿਰ ਸਨ। ਮੋਜ ਉਡਾਉਣੀ ਚੰਮ ਦੀਆਂ ਚਲਾਉਣੀਆਂ। ਹਰ ਛੋਟੇ ਵੱਡੇ ਨੇ ਸਲਾਮ ਜੁ ਕਰਨੀ ਹੋਈ।

ਰਿਸ਼ਵਤ ਉਨ੍ਹੀਂ ਦਿਨੀਂ ਵੀ ਸੀ। ਤਨਖਾਹ ਥੋੜ੍ਹੀ ਤੇ ਉਪਰਲੀ ਆਮਦਨ ਵਧ। ਮਰਦਾਂ ਵਿਚ ਬਹਿੰਦੇ ਤੇ ਮਰਦਾਂ ਵਾਲੀਆਂ ਗੱਲਾਂ ਸੁਣਦੇ। ਜੋਸ਼ ਤੇ ਆਪੇ ਈ ਜੁੱਸੇ ਵਿਚ ਆਉਣਾ ਹੋਇਆ।

ਮੰਗੋਵਾਲ 'ਚ ਈ ਭਾਈ ਫੇਰੂ ਦੇ ਪਿਤਾ ਜਿਹਨਾਂ ਨੂੰ ਲੋਕ ਬਾਬਾ ਗੇਹਨੂ ਮੱਲ ਆਖ ਕੇ ਸੱਦਦੇ ਸਨ ਤੇ ਦਾਦਾ ਸੂਰਜ ਮੱਲ ਵੀ ਉਥੋਂ ਦਾ ਈ ਵਸਨੀਕ ਸੀ। ਗੇਹਨੂ ਮੱਲ ਵਪਾਰ ਦੇ ਸਿਲਸਿਲੇ ਵਿਚ ਦੂਰ ਦੁਰਾਡੇ ਜਾਂਦੇ ਰਹਿੰਦੇ ਸਨ। ਕਦੀ ਮੁਲਤਾਨ, ਕਦੀ ਲਾਹੌਰ ਤੇ ਕਦੀ ਦਿੱਲੀ। ਮੱਤੇ ਦੀ ਸਰਾਂ ਆਉਣ ਜਾਣ ਨਾਲ ਵਾਕਫੀਅਤ ਵਧੀ, ਪਿਆਰ ਬਣਿਆ ਤੇ ਰਿਸ਼ਤਾ ਉਥੋਂ ਈ ਮਿਲ ਗਿਆ। ਸਿਹਰੇ ਬੰਨ੍ਹ ਕੇ ਉਥੇ ਢੁੱਕੇ। ਜੋੜੀ ਫਬਦੀ ਸੀ ਰੱਬ ਨੇ ਚਾਰ ਪੁੱਤ ਦਿੱਤੇ। ਚਾਰੇ ਈ ਸ਼ੀਹਾਂ ਵਰਗੇ ਜੁਆਨ ਸਨ। ਇਕ ਦਾ ਨਾਂ ਭਾਈ ਗਜਾਨੀ ਤੇ ਦੂਜੇ ਨੂੰ ਗੁਰਾ ਮੱਲ ਆਖਦੇ ਸਨ। ਤੀਜੇ ਦਾ ਨਾਂ ਧਰਿਆ ਫੇਰੂ ਮੱਲ ਚੌਥੇ ਨੂੰ ਅਰਬੀ ਮੱਲ ਦਾ ਨਾਂ ਲੈ ਕੇ ਪੁਕਾਰਿਆ ਜਾਂਦਾ। ਪਿੰਡ ਵਾਲੇ ਉਸ ਨੂੰ ਅਰਬੀ ਮੱਲ ਆਖਦੇ। ਦੁਕਾਨ ਦਾ ਕਿੱਲਾ ਹੁੰਦਾ ਸੀ। ਟਿਕਾਣਾ ਇਕ। ਹਰ ਵੱਡੇ ਛੋਟੇ ਨਾਲ ਵਾਹ ਪੈਂਦਾ। ਹਰ ਇਕ ਨੂੰ ਸੌਦਾ ਲੈਣ ਲਈ ਆਉਣਾ ਪੈਂਦਾ ਸੀ। ਇਸ ਲਈ ਵਾਕਫੀਅਤ ਦਾ ਦਾਇਰਾ ਬਹੁਤ ਵੱਡਾ ਹੋ ਗਿਆ ਸੀ। ਚਾਰੇ ਬਾਰੇ 'ਚ ਲੋਕ ਨਾਂ ਜਾਣਦੇ ਸਨ। ਮਾੜੀ ਮੋਟੀ ਗਰਜ ਵੀ ਪੂਰੀ ਕਰ ਦਿੰਦੇ ਸਨ। ਪਿੰਡ ਇਸ ਵਾਸਤੇ ਈ ਹਟਵਾਣਿਆਂ ਦੀ ਇੱਜ਼ਤ ਕਰਦਾ ਏ ਰਾਤ ਬਰਾਤੇ ਲੋੜ ਜੁ ਪੂਰੀ ਕਰ ਦਿੰਦੇ ਸਨ। ਸੌਦਾ ਠੋਕ ਵਜਾ ਕੇ ਲੈਣਾ। ਟੁਣਕਾ ਕੇ ਭਾਂਡਾ ਪਰਖਣਾ ਤੇ ਵੇਚਣਾ ਨਫਾ ਰਖ ਕੇ। ਜਿਹਨੂੰ ਲੋੜ ਏ ਲੈ ਜਾਏ ਨਹੀਂ ਤੇ ਪਿਆ ਟੱਕਰਾਂ ਮਾਰੇ ਸ਼ਹਿਰ ਸ਼ਹਿਰ। ਹਰ ਇਕ ਨੂੰ ਆਪਣੀ ਗੌਂ ਨੂੰ ਦੁਕਾਨ ਦਾ ਬੂਹਾ ਖੜਕਾਉਣਾ ਪੈਂਦਾ। ਦਿਨ ਰਾਤ ਦੇ ਨੌਕਰ ਸਾਰੇ ਪਿੰਡ ਵਾਲੇ। ਕਿਸੇ ਨੇ ਅੱਧੀ ਰਾਤੀ ਸੁਆਲ ਆਣ ਪਾਇਆ ਤਾਂ ਹਾਜ਼ਰ। ਜੇ ਕਿਸੇ ਨੂੰ ਸੌਦੇ ਦੀ ਲੋੜ ਪਈ ਤੇ ਹੱਟੀ ਖੋਲ੍ਹ ਕੇ ਉਹਦਾ ਬੁੱਤਾ ਸਵਾਰ ਦਿੱਤਾ। ਉਹਦੀ ਇੱਜ਼ਤ ਰਹਿ ਗਈ ਤੇ ਏਸ ਚਾਰ ਪੈਸੇ ਕਮਾ ਲਏ। ਹੌਲੀ ਹੌਲੀ ਰਕਮ ਜੁੜਨੀ ਸ਼ੁਰੂ ਹੋ ਗਈ। ਖਰਚ ਕੌਡੀ ਦਾ ਨਹੀਂ ਸੀ। ਮੂੰਗੀ ਦੀ ਦਾਲ ਰਿੰਨ੍ਹ ਕੇ ਚਾਰ ਟਾਪਾਂ ਖਾ ਲੈਣੀਆਂ ਤੇ ਵਕਤ ਟਪਾ ਲੈਣਾ। ਜਿਨ੍ਹਾਂ ਰਾਤੀਂ ਕੁੱਕੜ ਮਰੋੜਨਾ ਹੋਵੇ ਉਹਦੇ ਕੋਲ ਲਛਮੀ ਦਾ ਕੀ ਕੰਮ ?

ਕੁੱਕੜ ਭੁੱਜਾ ਤੇ ਫਿਰ ਸ਼ਰਾਬ ਦੀ ਲੋੜ ਪਈ, ਫਿਰ ਸੁੰਦਰੀ ਚਾਹੀਏ। ਜ਼ਿਮੀਂਦਾਰਾਂ ਦੀ ਦੌਲਤ ਏਸੇ ਤਰ੍ਹਾਂ ਲੁਟਦੀ। ਦੌਲਤ ਤੇ ਫਿਰ ਹਟਵਾਣੀਏ ਦੇ ਘਰ ਆਉਣੀ ਹੋਈ। ਇਹ ਨੂੰ ਨੀਲੀ ਛਤਰੀ ਵਾਲਾ ਵੀ ਨਹੀਂ ਰੋਕ ਸਕਦਾ।

ਫੇਰੂ ਮੱਲ ਦੇ ਨਾਨਕੇ ਉਸ ਨੂੰ ਆਪਣੇ ਪਾਸ ਮੱਤੇ ਦੀ ਸਰਾਂ ਲੈ ਆਏ। ਦੁਕਾਨ ਪਾ ਦਿੱਤੀ। ਪਹਿਲੇ ਸਾਲ ਚੱਟੀ, ਦੂਜੇ ਸਾਲ ਵੱਟੀ ਤੇ ਤੀਜੇ ਸਾਲ ਖੱਟੀ। ਨਾਲੇ ਵਪਾਰ ਕੀਤਾ ਤੇ ਨਾਲੇ ਫਾਰਸੀ ਪੜ੍ਹੀ। ਹਿਸਾਬ ਕਿਤਾਬ 'ਚ ਤਾਕ ਹੋਇਆ ਭਾਈ ਫੇਰੂ ਮੱਲ ਵੀਹ ਨੌਕਰੀਆਂ ਤੇ ਪੰਜ ਚਾਕਰੀਆਂ ਪਿੱਛੇ-ਪਿੱਛੇ ਭੌਣ। ਉਹੋ ਫਾਰਸੀ ਪੜ੍ਹਿਆ ਹੋਇਆ ਸੀ ਪਿੰਡ ਵਿਚ। ਵਿਰਲਾ ਵਿਰਲਾ ਬੰਦਾ ਕੋਈ ਇਹ ਜ਼ਬਾਨ ਪੜ੍ਹਦਾ ਸੀ ਪਿੰਡ ਵਿਚ। ਸਰਕਾਰ ਦੀ ਜ਼ਬਾਨ ਫਾਰਸੀ ਸੀ ਫਿਰ ਉਹਦੀ ਪੁੱਛ-ਗਿਛ ਤਾਂ ਹੋਣੀ ਹੋਈ ਸਰਕਾਰੇ ਦਰਬਾਰੇ।

ਮਹਿਮਾ ਪ੍ਰਕਾਸ਼ ਦਾ ਕਥਨ ਏ ਕਿ ਪਹਿਲੀ ਉਦਾਸੀ 'ਚ ਗੁਰੂ ਨਾਨਕ ਦੇ ਚਰਨ

ਪਏ ਸਨ ਤੇ ਚਰਨ ਪਰੋਸੇ ਸਨ ਮੱਤੇ ਦੀ ਸਰਾਂ ਦੇ ਖਤਰੀਆਂ ਨੇ, ਗੁਰੂ ਨਾਨਕ ਦੀ ਇਕ ਠਾਰ ਬਣ ਗਈ ਸੀ ਤੇ ਗੁਰੂ ਨਾਨਕ ਦਾ ਨਾਂ ਲੈਣ ਵਾਲਿਆਂ ਵਿਚ ਵਾਧਾ ਹੋ ਗਿਆ ਸੀ।

ਫੇਰੂਮੱਲ ਦੀ ਚਰਚਾ ਪਿੰਡ ਵਿਚ ਤੇ ਹੋਣੀ ਸੀ ਆਪਣੀ ਮੱਲ ਗੁਜ਼ਾਰ 'ਚ ਵੀ ਫੇਰੂ ਮੱਲ ਦੀ ਖੁਸ਼ਬੂ ਫੈਲੀ। ਜਵਾਨ ਜਹਾਨ ਫੇਰੂ ਮੱਲ ਲਈ ਕਈ ਰਿਸ਼ਤੇ ਉਠੇ। ਆਖਰਕਾਰ ਦੋਹਤੇ ਦਾ ਰਿਸ਼ਤਾ ਨਾਨਕਿਆਂ ਦੇ ਪਿੰਡ 'ਚ ਹੀ ਪੱਕਾ ਕਰ ਦਿੱਤਾ। ਘਰ ਵਾਲੀ ਦਾ ਨਾਂ ਸਭਰਾਈ ਸੀ ਤੇ ਸਹੁਰੇ ਘਰ ਵਿਚ ਰਾਮੋ ਕਰ ਕੇ ਪ੍ਰਸਿੱਧ ਸੀ। ਉਹ ਪੁੰਨ ਆਤਮਾ ਸੀਤਲ ਤੇ ਸੱਚ ਦੀ ਪੁਤਲੀ, ਪਵਿੱਤਰਤਾ ਦੀ ਮੂਰਤੀ ਪਵਿੱਤਰ ਹੋ ਗਿਆ ਘਰ ਫੇਰੂ ਮੱਲ ਦਾ। ਵਪਾਰ ਵੀ ਖੂਬ ਚਮਕਿਆ ਤੇ ਸ਼ਾਹੂਕਾਰੀ ਨੇ ਵੀ ਚੰਗੀ ਮੱਠ ਬਿਠਾਈ। ਹੌਲੀ-ਹੌਲੀ ਭੜੋਲੀਆਂ ਭਰਨੀਆਂ ਸ਼ੁਰੂ ਹੋ ਗਈਆਂ ਮਾਇਆ ਨਾਲ। ਸਾਧੂ ਸੰਤ ਦੀ ਸੇਵਾ ਖੁਲ੍ਹ ਦਿਲੀ ਨਾਲ ਕਰਦੇ। ਮਾਤਾ ਜਵਾਲਾ ਜੀ ਦੇ ਪੁਜਾਰੀ ਸਨ। ਹਰ ਸਾਲ ਸੰਗ ਲੈ ਕੇ ਲਾਟਾਂ ਵਾਲੀ ਦੇ ਦਰਬਾਰ ਜਾਇਆ ਕਰਦੇ।

ਕੁਦਰਤ ਦੇ ਰੰਗ ਹਨ, ਕਦੀ ਧੁੱਪ ਤੇ ਕਦੀ ਛਾਂ। ਬਨੇਰਿਆਂ ਤੇ ਕਦੀ ਰੋਸ਼ਨੀ ਤੇ ਕਦੀ ਹਨੇਰਾ। ਵਪਾਰ 'ਚ ਕਦੀ ਵਾਧਾ ਤੇ ਕਦੀ ਘਾਟਾ ਲੱਗਾ ਹੀ ਰਹਿੰਦਾ। ਪਰ ਕਈ ਵਾਰ ਬੰਦਾ ਜ਼ਰਾ ਜਿੰਨਾ ਥੁੜਕ ਪਏ ਤੇ ਫਿਰ ਮੂਧੇ ਮੂੰਹ ਡਿੱਗਣਾ ਅਚੰਭਾ ਨਹੀਂ। ਮਾਲ ਖਰੀਦਿਆ ਤੇ ਉਤੋਂ ਮੀਂਹ ਵਰ੍ਹ ਪਿਆ, ਮੰਦਾ ਲੱਗ ਗਿਆ ਗਾਹਕ ਵੇਲੇ ਸਿਰ ਮਿਲਿਆ ਨਾ। ਘਰ 'ਚ ਪਏ ਮਾਲ ਦੇ ਹੀ ਭਾਅ ਘੱਟ ਗਏ। ਅੱਧੋ ਅੱਧ ਦਾ ਸੌਦਾ ਹੋ ਗਿਆ। ਧਨਾਢ ਹੋਇਆ ਤੇ ਜਰ ਗਿਆ ਜੇ ਉਤੋੜਿੱਤੀ ਘਾਟਾ ਹੀ ਘਾਟਾ ਪੈਣ ਲੱਗ ਪਏ ਫਿਰ ਬੰਦੇ ਦਾ ਲੱਕ ਟੁੱਟਾ ਕਿ ਟੁੱਟਾ। ਕੁਦਰਤ ਦੀ ਮਾਰ ਪਈ ਜਿਸ ਛੁਪਾਈ ਮੋਹਲੀ ਮੀਂਹ ਵਰ੍ਹਨਾ ਸ਼ੁਰੂ ਹੋ ਗਿਆ। ਜਦੋਂ ਢਾਹ ਲੱਗੀ ਹੋਵੇ ਤੇ ਫੇਰ ਡੱਕੇ ਡਾਹਿਆਂ ਹੜ੍ਹ ਨਹੀਂ ਰੁਕਦੇ। ਹੱਟੀ ਦਾ ਬੂਹਾ ਬੰਦ ਕੀਤਾ ਤਲਾਂਜਲੀ ਦਿੱਤੀ ਵਪਾਰ ਨੂੰ ਮੱਥਾ ਟੇਕ ਦਿੱਤਾ ਹੱਟੀ ਨੂੰ, ਹੱਥ ਸਿੱਧੇ ਸਨ, ਨੌਕਰੀ ਜਾ ਕੀਤੀ ਫਿਰੋਜ਼ਪੁਰ ਦੇ ਹਾਕਮ ਕੋਲ ਖਜ਼ਾਨਚੀ ਦੀ। ਖਜ਼ਾਨਚੀ ਉਨ੍ਹੀਂ ਵੀਹ ਕਾਰ ਮੁਖਤਿਆਰ ਹੁੰਦਾ ਏ। ਜੋ ਕਰੇ ਖਜ਼ਾਨਚੀ ਓਹਦੀ ਸਿਆਹੀ ਸਫੈਦੀ ਮੰਜ਼ੂਰ ਹੁੰਦੀ ਏ।

ਤਖਤ ਮੱਲ ਦੀ ਜਾਗੀਰ ਸੱਠ ਸੱਤਰ ਪਿੰਡਾਂ ਦੀ ਸੀ। ਹਕੂਮਤ 'ਚ ਤਖਤ ਮੱਲ ਦੀ ਤੂਤੀ ਬੋਲਦੀ ਸੀ। ਸੁਚੱਜਾ ਖਜ਼ਾਨਚੀ ਸੀ ਹਰ ਬੰਦਾ ਉਹਦੀ ਉਪਮਾ ਕਰਦਾ। ਅੱਖ ਨੀਵੀਂ ਰੱਖ ਸਾਈਂ ਦੀ। ਕੱਖ ਦਾ ਰਵਾਦਾਰ ਨਹੀਂ ਸੀ। ਕੱਖ ਕਿਸੇ ਦਾ ਪੂਰਨਾ ਨਹੀਂ। ਸੁਭਾਓ ਮਿਲਾਪੜਾ, ਜਿਸਨੂੰ ਇਕ ਵਾਰੀ ਮਿਲ ਲਿਆ ਤੇ ਫਿਰ ਉਹ ਬੰਦਾ ਆਪਣਾ ਹੀ ਹੋ ਗਿਆ। ਕੋਈ ਬੰਦਾ ਉਹਨਾਂ ਤੋਂ ਦੁਖੀ ਨਹੀਂ ਸੀ। ਸਾਰੇ ਪਿੰਡ ਵਾਲੇ ਖੁਸ਼ ਸਨ। ਹਰ ਇਕ ਦੀ ਸੁਣਨੀ ਤੇ ਉਸਨੂੰ ਹਿਸਾਬ ਦਾ ਜੁਆਬ ਦੇਣਾ। ਜਿੰਨਾ ਕੁ ਹੋਣਾ ਅਗਲੇ ਦਾ ਬੁੱਤਾ ਸਾਰ ਦੇਣਾ, ਵਸੋਂ ਬਾਹਰੀ ਗੱਲ ਹੋਣੀ ਤਾਂ ਟਕੇ ਵਰਗਾ ਜੁਆਬ ਦੇਣਾ। ਆਖਣਾ ਜਗੀਰਦਾਰ ਅੱਗੇ ਅਰਜ਼ ਕਰ, ਮੈਂ ਵੀ ਤੇਰਾ ਪੱਖ ਪੂਰਾਂਗਾ, ਮੇਰੀ ਵੀ ਨੌਕਰੀ ਏ ਮੇਰਾ ਵੀ ਖਿਆਲ ਕਰ। ਮੈਥੋਂ ਹੱਕ ਦਾ ਨਿਆਂ ਕਰਾ ਲਓ, ਮੈਂ ਬੇਹੱਕੀ ਕਰਨੀ ਨਹੀਂ। ਨਾ ਮੈਂ ਕਿਸੇ ਦਾ ਖਾਣਾ ਏ, ਜਿੰਨੀ ਦੇਰ ਨੌਕਰੀ ਕਰਨੀ ਏ ਮਾਲਕ ਦਾ ਖੈਰ ਖਾਹ ਹੀ ਬਣਿਆ ਰਹਿਣਾ। ਬਾਕੀ ਮੈਂ ਤਾਂ ਸੇਵਾਦਾਰ ਹਾਂ ਸਭਦਾ।

ਤਖਤ ਮੱਲ ਵੀ ਖੱਤਰੀ ਸੀ, ਉਹਦੀ ਇਕੋ ਇਕ ਧੀ ਲਾਡਾਂ 'ਚ ਪਲੀ ਸੀ।

ਜਿਹਦਾ ਨਾਂ ਸੀ ਵਿਰਾਈ। ਨਿਹਾਲੀ ਪੇਕਿਆਂ ਦਾ ਨਾਂ ਸੀ। ਸੱਤਾਂ ਭਰਾਵਾਂ 'ਚ ਇਕੋ ਭੈਣ। ਘਰ ਵਿਚ ਗੁਮਾਸ਼ਤਾ ਸੀ ਇਸ ਲਈ ਫੇਰੂ ਮੱਲ ਦੀ ਮੂੰਹ ਬੋਲੀ ਭੈਣ ਬਣ ਗਈ। ਭੈਣ ਭਰਾਵਾਂ ਵਾਂਗ ਮਿਲਣ ਲਗ ਪਏ। ਨਿਹਾਲੀ ਬਾਰੇ ਆਮ ਲੋਕਾਂ 'ਚ ਚਰਚਾ ਸੀ ਕਿ ਉਹ ਠਹਿਰੇ ਹੋਏ ਸੁਭਾਓ ਵਾਲੀ ਸੀ ਸ਼ਰਮ ਦੀ ਮੂਰਤੀ ਸੀ, ਸਦਾ ਖਿੜੇ ਮੱਥੇ ਰਹਿੰਦੀ, ਪਿਓ ਦੀ ਲਾਡਲੀ ਤੇ ਭਰਾਵਾਂ ਦੀ ਪਿਆਰੀ।

ਸਭਰਾਈ ਕੋਈ ਓਪਰਾ ਨਾਂ ਨਹੀਂ ਨਿਹਾਲੀ ਦਾ ਦੂਜਾ ਨਾਂ ਏ। ਉਹਦਾ ਵਿਆਹ ਖਹਿਰਿਆ ਦੇ ਖਡੂਰ ਚੋਧਰੀ ਨਾਲ ੧੫੦੪ ਨੂੰ ਹੋ ਗਿਆ।

ਹੁਣ ਸਾਕਾਦਾਰੀ ਖਡੂਰ ਨਾਲ ਵੀ ਬਣ ਗਈ। ਕਦੀ ਕਦੀ ਭੈਣ ਨੂੰ ਮਿਲਣ ਲਈ ਫੇਰੂ ਮੱਲ ਵੀ ਜਾਇਆ ਕਰਦਾ।

ਭਰਾਵਾਂ ਨੇ ਤੇ ਜਾਣਾ ਈ ਹੋਇਆ। ਪਰ ਫੇਰੂ ਮੱਲ ਨੇ ਤਿਓਹਾਰ ਵੰਡ ਲਏ ਸਨ। ਲੋਹੜੀ, ਕਰਵੇ ਚੌਥ ਦਾ ਵਰਤ ਫੇਰੂ ਮੱਲ ਈ ਲੈ ਕੇ ਜਾਇਆ ਕਰਦਾ ਸੀ। ਭੈਣ ਦੇ ਸਹੁਰੇ ਤੇ ਭਣਵੱਈਆ ਸਾਰੇ ਇੱਜ਼ਤ ਕਰਦੇ ਸਨ। ਪਿੰਡ ਪਸੰਦ ਆ ਗਿਆ। ਜੀਅ ਨਾ ਕਰੇ ਜਾਣ ਨੂੰ। ਭੈਣ ਦੇ ਘਰ ਭਰਾ ਕਿਦਾਂ ਠਹਿਰੇ ਕਿਦਾਂ ਚੰਗਾ ਲੱਗਦਾ।

ਗੁਰੂ ਨਾਨਕ ਦੇਵ ਫਿਰਦੇ ਫਿਰਾਉਂਦੇ ਖਡੂਰ ਸਾਹਿਬ ਪੁਜ ਗਏ। ਧਰਮਸ਼ਾਲਾ ਕੋਈ ਨਹੀਂ ਸੀ, ਠਾਕੁਰ ਦੁਆਰੇ ਵਾਲੇ ਕਿਸੇ ਮੁਸਾਫਰ ਨੂੰ ਝੱਲਦੇ ਨਹੀਂ। ਮਸਜਿਦ ਵਾਲੇ ਹਿੰਦੂਆਂ ਨੂੰ ਕਿਦਾਂ ਕਬੂਲਣ। ਗੁਰੂ ਨਾਨਕ ਚੋਧਰੀ ਮਹਿਮੇ ਦੇ ਘਰ ਠਹਿਰੇ। ਅਗੇ ਆਮ ਰਿਵਾਜ਼ ਹੁੰਦਾ ਸੀ ਕਿ ਖਤਰੀਆਂ ਦੇ ਘਰ ਈ ਮੁਸਾਫਰ ਠਹਿਰਿਆ ਕਰਦੇ ਸਨ। ਵਪਾਰੀ ਆਉਂਦੇ ਤੇ ਉਹਨਾਂ ਦੇ ਰਹਿਣ ਦਾ ਪ੍ਰਬੰਧ ਪਿੰਡ ਦਾ ਸ਼ਾਹ ਜਾਂ ਚੋਧਰੀ ਕਰੇ ਇਸੇ ਗੱਲ 'ਚ ਇੱਜ਼ਤ ਸੀ।

ਗੁਰੂ ਨਾਨਕ ਕੁਝ ਦਿਨ ਠਹਿਰੇ ਤੇ ਯਕਦਮ ਤਿਆਰ ਹੋ ਗਏ। ਲੋਕਾਂ ਬਥੇਰਾ ਰੋਕਿਆ ਪਰ ਰੁਕੇ ਨਾ ਆਖਰ ਮਾਈ ਸਭਰਾਈ ਨੇ ਅਰਜ਼ ਕੀਤੀ ਇਕ ਦਿਨ ਹੋਰ ਮੈਂ ਅਜ ਬੜੀ ਰੀਝ ਨਾਲ ਖੀਰ ਬਣਾਈ ਤੇ ਮਾਲ੍ਹ-ਪੂੜੇ ਤਲੇ ਹਨ ਖਾ ਕੇ ਜਾਣਾ। ਪਰ ਬਾਬੇ ਨਾਨਕ ਨੇ ਸਿਰ ਫੇਰ ਦਿੱਤਾ।

ਸਭਰਾਈ ਫਿਰ ਉਦਾਸ ਹੋ ਗਈ।

—ਉਦਾਸ ਨਾ ਹੋ ਇਕ ਦਿਨ ਕੀ ਬਹੁਤ ਦਿਨ ਤੁਹਾਡੇ ਘਰ ਰਹਾਂਗੇ, ਇਸੇ ਮੰਜੀ ਤੇ ਟਿਕਾਂਗੇ।

ਇਹ ਆਖ ਬਾਬਾ ਨਾਨਕ ਆਪਣੇ ਰਾਹ ਪਿਆ।

□□

## ੯

# ਭੁੱਲ ਚੁੱਕ ਲੈਣੀ ਦੇਣੀ

ਗੱਲ ਵਹੀ ਖਾਤੇ ਦੀ ਏ ਭੁੱਲ ਚੁੱਕ ਲੈਣੀ ਦੇਣੀ ਹੁੰਦੀ ਏ। ਹਿਸਾਬ ਆਖਰ ਹਿਸਾਬ ਏ। ਆਦਮੀ ਭੁੱਲ ਵੀ ਸਕਦਾ ਏ। ਬੰਦਾ ਤੇ ਉਹ ਡਰੇ ਜਿਸ ਰਕਮ ਖਾਣੀ ਏ, ਚੋਰੀ ਕਰਨੀ ਏ, ਹਿਸਾਬ 'ਚ ਗਲਤੀ ਨਿਕਲ ਸਕਦੀ ਏ, ਖੱਤਰੀਆਂ ਦਾ ਪੁੱਤ ਹਾਂ। ਇਕ ਦਮੜੀ ਦਾ ਭੁਲੇਖਾ ਤੇ ਸਾਰੀ ਰਾਤ ਮਗਜ ਪੱਚੀ ਕਰਨੀ ਪਏ ਕੋਈ ਹਰਜ ਨਹੀਂ। ਤੇਲ ਭਾਵੇਂ ਰੁਪਈਏ ਦਾ ਬਲ ਜਾਏ ਪਰ ਇਕ ਦਮੜੀ ਦਾ ਫਰਕ ਨਿਕਲਣਾ ਚਾਹੀਦਾ ਏ।

ਖਜ਼ਾਨਚੀ ਤੇ ਕਸਬ ਹਿਸਾਬ ਕਿਤਾਬ। ਰੁਪਈਆ ਲੈਣ ਦੇਣ, ਫਰਕ ਪੈ ਜਾਏ ਤਾਂ ਬੰਦਾ ਬੇਈਮਾਨ, ਭਾਵੇਂ ਬੰਦਾ ਇਕ ਕੌਡੀ ਦਾ ਰਵਾਦਾਰ ਨਾ ਹੋਵੇ। ਪਰ ਬਦਨਾਮੀ ਦਾ ਕਲੰਕ ਮੱਥੇ ਜ਼ਰੂਰ ਲੱਗੂ। ਇਹ ਕਲੰਕ ਧੋਣਾ ਮੁਸ਼ਕਿਲ ਹੋ ਜਾਂਦਾ ਏ। ਬੰਦਾ ਭਾਵੇਂ ਲੱਖ ਵਾਰ ਈ ਈਮਾਨਦਾਰ ਹੋਵੇ, ਜਦੋਂ ਇਕ ਵਾਰੀ ਕਲੰਕ ਲੱਗ ਗਿਆ ਤੇ ਫੇਰ ਬੇਈਮਾਨ। ਉਹਦੇ ਕਲੰਕ ਨੂੰ ਭਾਵੇਂ ਕੋਤਰ ਸੌ ਵਾਰ ਗੰਗਾ ਇਸ਼ਨਾਨ ਕਰਾਈਏ ਕਲੰਕ ਨਹੀਂ ਧੁਪ ਸਕਦਾ। ਹਿਸਾਬ ਕਿਤਾਬ ਨਾਲ ਈ ਇਹ ਬਲਾ ਗਲੋਂ ਲੱਥ ਸਕਦੀ ਏ।

ਫੇਰੂ ਮੱਲ ਦੇ ਗਲ ਬਦੋ ਬਦੀ ਬਦਨਾਮੀ ਦਾ ਕਲੰਕ ਮੜ੍ਹ ਦਿੱਤਾ। ਪ੍ਰੇਸ਼ਾਨ ਫੇਰੂ ਮੱਲ ਕੋਈ ਰਾਹ ਨਾ ਲੱਭੇ ਕੋਈ ਹੱਲ ਨਾ ਦਿੱਸੇ। ਕਰੇ ਤੇ ਕੀ ਕਰੇ। ਇਕ ਸ਼ਰੀਫ਼ ਬੰਦਾ ਫਾਹੇ ਲੱਗ ਗਿਆ। ਛੱਡੇ ਤੇ ਕਲੰਕ ਖਾਏ ਤੇ ਕੌੜ੍ਹੀ। ਜਾਏ ਤੇ ਫਿਰ ਕਿਥੇ ਜਾਏ। ਔਕੜ ਬਣ ਗਈ, ਛੁਟਕਾਰਾ ਕਿੱਦਾਂ ਹੋਵੇ।

ਸੁੱਚੇ ਬੰਦੇ ਨੂੰ ਬੜੀ ਸ਼ਰਮ ਹੁੰਦੀ। ਹਿਸਾਬ ਕਿਤਾਬ ਦਾ ਚੰਗਾ ਖਿਆਲ ਕੀਤਾ। ਰੋਕੜ ਮੇਲੀ ਪਰ ਜਦੋਂ ਬਦਨਾਮੀ ਦੀ ਤੁਹਮਤ ਲੱਗ ਜਾਏ ਫੇਰ ਬੰਦਾ ਕਿਹੜੀ ਮਾਂ ਨੂੰ ਮਾਸੀ ਆਖੇ।

ਫੇਰੂ ਮੱਲ ਭਾਵੇਂ ਸੱਚਾ ਸੀ, ਪਰ ਲੋਕ ਲਾਜ ਮਾਰਦੀ ਏ। ਜ਼ਿੰਦਗੀ ਦੂਬਰ ਹੁੰਦੀ ਜਾ ਰਹੀ ਸੀ। ਕੁਝ ਵੀ ਚੰਗਾ ਨਹੀਂ ਸੀ ਲਗਦਾ, ਪ੍ਰੇਸ਼ਾਨੀ ਵੱਧ ਰਹੀ ਸੀ ਚਰਚਾ ਹੋਣ ਲਗ ਪਈ। ਦੰਦ ਕਥਾ ਹਰ ਘਰ ਵਿਚ ਸ਼ੁਰੂ ਹੋ ਗਈ।

ਇੱਜ਼ਤ ਬਚਾਉਣੀ ਮੁਸ਼ਕਿਲ ਹੋ ਗਈ। ਮੁਸ਼ਕਿਲ ਜਾਨ ਹੋ ਗਈ।

ਲਹਿਣਾ ਉਸ ਵੇਲੇ ਬਾਲ ਸੀ। ਪਿਓ ਦੀ ਪੱਗ ਨੂੰ ਦਾਗ਼ ਲਗ ਰਿਹਾ ਸੀ। ਸਾਰੀ ਕੁਲ ਕਲੰਕਤ ਹੋ ਰਹੀ ਸੀ। ਆਖਿਰਕਾਰ ਮਾਤਾ ਵਿਰਾਈ ਦੇ ਕੋਲ ਗਏ ਤੇ ਸਾਰਾ ਮਾਜਰਾ ਸੁਣਾਇਆ।

ਲਹਿਣਾ ਆਖਣ ਲੱਗਾ—ਮੇਰਾ ਪਿਤਾ ਕਦੀ ਵੀ ਇਕ ਪਾਈ ਦਾ ਰਵਾਦਾਰ ਨਹੀਂ ਐਵੇਂ ਬਦਨਾਮੀ ਉਹਦੇ ਮੱਥੇ ਮੜ੍ਹੀ ਗਈ ਏ।

—ਤੂੰ ਪਿਤਾ ਨੂੰ ਆਖ ਇਕ ਵਾਰ ਹਿਸਾਬ ਦੀ ਪੜਤਾਲ ਕਰ, ਲੈਣ ਪਰ ਉਹ

ਮੰਨਦੇ ਹੀ ਨਹੀਂ। ਉਹਨਾਂ ਇਕੋ ਨੰਨਾ ਫੜ ਲਿਆ ਏ ਕਿ ਮੈਂ ਠੀਕ ਹਾਂ। ਮੇਰੇ ਤੇ ਐਵੇਂ ਬਦਨਾਮੀ ਥੱਪੀ ਜਾ ਰਹੀ ਏ।

—ਇਕ ਵਾਰੀ ਬੇਨਤੀ ਕਰਕੇ ਹੱਥ ਜੋੜਕੇ ਤੇ ਵੇਖੋ। ਆਖਣ ਲੱਗੀ ਵਿਰਾਈ ਜੇ ਫੇਰ ਵੀ ਨਾ ਮੰਨਣਗੇ ਤੇ ਮੈਂ ਆਪ ਆਖਾਂਗੀ।

ਰਾਤੀਂ ਪਿਓ ਪ੍ਰੇਸ਼ਾਨ ਸੀ। ਮਾਤਾ ਦੀਵੇ ਵਿਚ ਤੇਲ ਪਾਉਂਦੀ ਥੱਕ ਗਈ। ਲਹਿਣਾ ਆਖਣ ਲੱਗਾ ਹਿਸਾਬ ਕਿਤਾਬ ਦਾ ਕੰਮ ਏ ਵਹੀ ਵਿਚ ਰੋਕੜ ਮੇਲਣ ਲੱਗਿਆਂ ਕਦੀ ਗਲਤੀ ਲੱਗ ਸਕਦੀ ਏ। ਬੰਦਾ ਭੁੱਲਣਹਾਰ ਏ ਤੁਸੀਂ ਹਿਸਾਬ ਇਕ ਵਾਰ ਫਿਰ ਵੇਖੋ। ਪੜਤਾਲ ਕਰਨ ਨਾਲ ਗਲਤੀ ਜ਼ਰੂਰ ਮਿਲ ਜਾਏਗੀ।

—ਕਾਕਾ ਮੇਰਾ ਹਿਸਾਬ ਕਦੀ ਗਲਤ ਨਹੀਂ ਹੋ ਸਕਦਾ। ਮੇਰੇ ਮਗਰ ਉਹ ਯਮਦੂਤ ਲੱਗ ਗਏ ਹਨ ਜਿਹੜੇ ਆਖਦੇ ਹਨ ਕਿ ਤੂੰ ਰਿਸ਼ਵਤ ਲੈ। ਤੂੰ ਆਪ ਵੀ ਖਾਹ ਤੇ ਸਾਨੂੰ ਵੀ ਖਾਣ ਦੇਹ। ਪਰ ਮੈਂ ਏਦਾਂ ਕਰਨਾ ਨਹੀਂ ਉਹਨਾਂ ਮੇਰਾ ਖਹਿੜਾ ਛਡਣਾ ਨਹੀਂ।

—ਪਿਤਾ ਜੀ, ਇਹਦਾ ਕੋਈ ਹੱਲ ਤੇ ਹੈ ਨਾ ? ਤੁਸੀਂ ਹਿਸਾਬ ਕਰੋ ਸ਼ਾਇਦ ਗਲਤੀ ਮਿਲ ਜਾਏ। ਜੇ ਇੱਜ਼ਤ ਨਾ ਬਚੀ ਤਾਂ ਕੁਲ ਨੂੰ ਦਾਗ ਲੱਗ ਜਾਏਗਾ।

ਵਿਰਾਈ ਨੇ ਵੀ ਆਪਣੇ ਵਲੋਂ ਆਖਿਆ ਤੇ ਮੰਨ ਗਏ ਫੇਰੂ ਮੱਲ।

ਕਚਿਹਰੀ ਗਏ ਤੇ ਚਾਰ ਮੁਨਸ਼ੀ ਮੁਸੱਦੀ ਇਕੱਠੇ ਕੀਤੇ ਤੇ ਆਖਣ ਲੱਗੇ—ਮੈਂ ਐਵੇਂ ਬਦਨਾਮ ਹੋ ਗਿਆ ਹਾਂ, ਆਓ ਮੇਰਾ ਹਿਸਾਬ ਵੇਖੋ। ਸਾਰਾ ਦਿਨ ਮੱਥਾ ਮਾਰਿਆ, ਸਿਰ ਦੀਆਂ ਠੀਕਰੀਆਂ ਭਜ ਗਈਆਂ ਪਰ ਹਿਸਾਬ ਕੋਈ ਰਾਹ ਹੀ ਨਾ ਦੇਵੇ। ਸਾਰੀ ਰਾਤ ਜਗਰਾਤਾ ਵੀ ਕੱਟਿਆ। ਜਦ ਥੱਕ ਟੁੱਟ ਗਏ, ਹੌਂਸਲਾ ਹਾਰ ਕੇ ਉੱਠਣ ਲੱਗੇ ਤੇ ਝੱਟ ਈ ਇਕ ਰਕਮ ਨਜ਼ਰੀਂ ਪਈ। ਰਕਮ ਦੋ ਵਾਰੀ ਜਮ੍ਹਾਂ ਹੋ ਚੁਕੀ ਸੀ। ਘਾਟਾ ਪੂਰਾ ਹੋ ਗਿਆ, ਨਫਾ ਈ ਨਫਾ ਨਜ਼ਰ ਆਏ।

—ਹੱਲ ਹੋ ਗਿਆ ਏ। ਹਿਸਾਬ ਚੋਂ ਗਲਤੀ ਮਿਲ ਗਈ ਏ। ਆਓ ਮੇਰੇ ਵੀਰੋ ਵੇਖੋ ਹਿਸਾਬ ਕਿਤਾਬ ਦੇ ਤੁਸੀਂ ਵੀ ਜਾਣੂ ਹੋ, ਪਾਈ ਪਾਈ ਦਾ ਫਰਕ ਮਿਲ ਗਿਆ ਏ, ਵਹੀ ਦੇ ਮੁਤਾਬਕ ਮੇਰੀ ਰੋਕੜ ਗਿਣੋ ਜੇ ਇਕ ਦਮੜੀ ਦਾ ਫਰਕ ਵੀ ਨਿਕਲ ਆਏ ਤੇ ਲਾਹ ਕੇ ਮਾਰੋ। ਮੈਂ ਤੇ ਐਵੇਂ ਮੁਫ਼ਤ 'ਚ ਈ ਬਦਨਾਮ ਹੋ ਗਿਆ ਸੀ।

ਖੂਬ ਛਾਣਬੀਣ ਕੀਤੀ ਗਈ। ਹਿਸਾਬ ਕਿਤਾਬ ਦੀ ਜਾਂਚ ਹੋਈ। ਸਰਕਾਰੀ ਖਜ਼ਾਨਚੀ ਆਇਆ ਤੇ ਉਸ ਫੈਸਲਾ ਦਿਤਾ—ਰਕਮ ਅੱਖੋਂ ਓਹਲੇ ਹੋ ਗਈ ਸੀ ਇਸ ਕਰਕੇ ਇੰਨਾ ਖੌਰੂ ਪੈ ਗਿਆ ਏ। ਗੱਲ ਵਿਚੋਂ ਕੁਝ ਨਹੀਂ ਸੀ। ਹਿਸਾਬ 'ਚ ਭੁੱਲ ਚੁੱਕ ਲੈਣੀ ਦੇਣੀ ਹੁੰਦੀ ਏ।

ਆਖਰਕਾਰ ਫੈਸਲਾ ਚੌਧਰੀ ਮਹਿਮੇ ਨੇ ਮੰਨ ਲਿਆ। ਰੋਕੜ ਪਾਈ-ਪਾਈ ਗਿਣ ਲਈ ਤੇ ਚਾਬੀਆਂ ਫੇਰੂ ਮੱਲ ਨੇ ਅੱਗੇ ਰੱਖ ਦਿਤੀਆਂ ਤੇ ਅਰਜ਼ ਕੀਤੀ।

—ਹਜ਼ੂਰ ਰੱਬ ਨੇ ਮੇਰੀ ਇੱਜ਼ਤ ਰੱਖ ਲਈ ਏ, ਮੈਂ ਹੁਣ ਇਸ ਕੰਮ ਦੇ ਲਾਇਕ ਨਹੀਂ ਰਿਹਾ, ਮੈਂ ਨਹੀਂ ਕਰ ਸਕਾਂਗਾ, ਤੁਸੀਂ ਹੋਰ ਇੰਤਜ਼ਾਮ ਕਰ ਲਓ, ਮੇਰੀ ਪੱਗ ਤੇ ਲੱਥ ਈ ਗਈ ਸੀ ਗੁਰੂ ਨੇ ਬਚਾ ਲਈ ਏ, ਮੈਂ ਤੇ ਘਰ ਜਾ ਕੇ ਗੁੜ ਵੰਡਾਂਗਾ।

ਚੌਧਰੀ ਨੇ ਕਥੇਰਾ ਆਖਿਆ—ਮੈਂ ਤੇ ਕੁਝ ਨਹੀਂ ਨਾ ਆਖਿਆ। ਤੁਸੀਂ ਮੇਰਾ ਕਮ ਨਾ ਛੱਡੋ ਮੇਰਾ ਬੂਹਾ ਉੱਜੜ ਜਾਏਗਾ। ਮੈਨੂੰ ਸਾਰੇ ਖਾਣ ਵਾਲੇ ਟੱਕਰੇ ਹਨ। ਤੁਸੀਂ ਇਕ ਸਓ ਜਿਹਨਾਂ ਮੇਟਾ ਕੁਝ ਨਹੀਂ ਵਿਗੜਣ ਦਿਤਾ। ਵਰਨਾ ਇਕ ਸਾਲ 'ਚ ਇਹਨਾਂ ਮੈਨੂੰ ਦੀਵਾਲੀਆ ਕਰ ਦੇਣਾ ਸੀ, ਮੇਰੀ ਮੰਨੋ, ਮੇਰੇ ਕੰਮ ਦੀ ਸੰਭਾਲ ਕਰੋ।

—ਨਾ......ਨਾ......ਮੈਥੋਂ ਇਹ ਜ਼ਿਮੇਵਾਰੀ ਨਾ ਸੰਭਾਲੀ ਜਾਏਗੀ—ਅੱਛਾ ਰਾਮ-ਰਾਮ।

ਨੌਕਰੀ ਨੂੰ ਲੱਤ ਮਾਰ ਕੇ ਹਰੀਕੇ ਪੱਤਨ ਜਾ ਬੈਠੇ ਤੇ ਉਥੇ ਹੀ ਆਪਣਾ ਧੰਦਾ ਕਰਦੇ ਰਹੇ ਆਖਰ ਸੰਘਰ ਆ ਕੇ ਆਪਣੇ ਜੱਦੀ ਪੇਸ਼ੇ ਨੂੰ ਅਖਤਿਆਰ ਕਰ ਲਿਆ। ਦੁਕਾਨ ਪਾ ਲਈ।

ਆਖਿਰ ਮੂਲਿਆ ਤੂੰ ਹੱਟੀ ਬਹਿਣਾ। ਖ਼ਤਰੀ ਇਸਤੋਂ ਉਪਰ ਕੋਈ ਮਾਅਰਕਾ ਨਹੀਂ ਮਾਰ ਸਕਦੇ।

ਪੱਤ ਬਚੀ ਗੰਗਾ ਨਹਾਤੇ, ਕੁੰਭ ਦਾ ਇਸ਼ਨਾਨ ਕੀਤਾ।



# ੧੦

## ਜੰਮਿਆ ਪੁੱਤ ਲਹਿਣਾ

ਸਰਾਂ ਮੱਤੇ ਦੀ ਪਿਤਾ ਫੇਰੂ ਮੱਲ ਮਾਤਾ ਰਾਮੋ ਦੀ ਕੁਖ ਤੋਂ ਮਾਰਚ ਇਕੀ ੧੫੦੪ ਨੂੰ ਲਹਿਣੇ ਦਾ ਜਨਮ ਹੋਇਆ।

ਚਾਰ ਘੜੀ ਰੈਨ ਰਹੀ, ਜਨਮ ਭਯੋ ਜਾਨ।

ਬਾਲਕ ਦਾ ਜਨਮ ਹੋਇਆ, ਫੇਰੂ ਮੱਲ ਦਾ ਵਿਹੜਾ ਖੁਸ਼ੀਆਂ ਨਾਲ ਭਰ ਗਿਆ। ਗੁੜ ਦੀ ਪ੍ਰਾਤ ਭਰ ਕੇ ਰੱਖੀ ਵਿਹੜੇ ਵਿਚ। ਘਰ-ਘਰ ਗੁੜ ਵੰਡਿਆ ਵਧਾਈਆਂ ਲੈਣ। ਮੁਬਾਰਕਾਂ ਨਾਲ ਝੋਲੀਆਂ ਭਰੀਆਂ। ਖੇੜਾ ਖੁਸ਼ੀ ਦਾ ਖਿੜਿਆ। ਦਿਲ ਬਾਗ-ਬਾਗ ਹੋਇਆ। ਵੀਰ ਘਰ ਪੁੱਤ ਜੰਮਿਆ ਭੈਣ ਨੇ ਸ਼ਗਨ ਮਣਾਏ।

ਵਿਰਾਈ ਨੇ ਜਦੋਂ ਸੁਣਿਆਂ ਘਰੋਂ ਈ ਨੱਚਦੀ ਆਈ। ਚਾਰ ਪ੍ਰਾਤਾਂ ਲੱਡੂਆਂ ਦੀਆਂ ਘਰੋਂ ਈ ਸਿਰ ਤੇ ਚੁੱਕ ਲਈਆਂ ਤੇ ਘਰੋਂ ਈ ਲੱਡੂ ਵੰਡਦੀ ਆਪਣੇ ਭਰਾ ਦੇ ਘਰ ਆਈ। ਏਨਾ ਚਾਓ ਚੜ੍ਹਿਆ ਕਿ ਭੁੰਜੇ ਪੈਰ ਈ ਨਾ ਲੱਗਣ ਵਿਰਾਈ ਦੇ। ਮੁੰਡੇ ਤੋਂ ਸਿਰਵਾਰਨੇ ਨਾ ਕਰਦੀ ਥੱਕਦੀ।

ਖੂਬ ਗਿੱਧਾ ਮਚਿਆ, ਮੰਦਿਰ ਦੇ ਪੁਜਾਰੀ ਦੀ ਝੋਲੀ ਭਰ ਦਿਤੀ ਲੱਡੂਆਂ ਨਾਲ ।
ਸਾਰੇ ਪਿੰਡ 'ਚ ਖੁਸ਼ੀਆਂ ਮਨਾਈਆਂ, ਘਰ-ਘਰ ਲੱਡੂ ਵੰਡੇ ਗਏ ।
ਫੇਰੂ ਮੱਲ ਨੇ ਵੀ ਜੀਅ ਖੋਲ੍ਹ ਕੇ ਦਾਨ ਕੀਤਾ ।

ਰਾਮੋ ਰਾਮ ਜਪੈ ਨਿਤ ਮਨ ਮੈਂ

ਪਿਤਾ ਦੇ ਭਾਗਾਂ ਵਿਚ ਸੀ ਜਾਂ ਮਾਤਾ ਦਾ ਪ੍ਰਤਾਪ ਸੀ ਇਕ ਮਹਾਨ ਹਸਤੀ ਨੇ ਜਨਮ ਲਿਆ । ਭਾਵੇਂ ਕੋਈ ਨਹੀਂ ਸੀ ਜਾਣਦਾ ਪਰ ਚਿਨ੍ਹ ਚੱਕਰ ਈ ਦਸ ਦਿੰਦੇ ਹਨ । ਭੱਟ ਕਲਸਾਰ ਨੇ ਗੁਰ ਮਹਿਮਾ ਗਾਈ ਏ

ਜਗੁ ਜੀਤਉ ਗੁਰਦੁਆਰਿ, ਖੇਲਹਿ ਸਮਤ ਸਾਰਿ,
ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥
ਕਹੁ ਕੀਰਤਿ ਕਲਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੧॥

* * *

ਸਤ ਸੰਗਤ ਸਹਿਜ ਸਾਰਿ ਜਾਗੀਲੇ ਗੁਰ ਬੀਚਾਰਿ,
ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥
ਕਹੁ ਕੀਰਤਿ ਕਲਸਹਾਰ, ਸਪਤ ਦੀਪ ਮਝਾਰ,
ਲਹਿਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੨॥

□□

## ੧੧

## ਪੜ੍ਹੇ ਫ਼ਾਰਸੀ ਵੇਚੇ ਤੇਲ

ਪਲੇਠੀ ਦਾ ਪੁੱਤ ਸੀ ਬੜੇ ਚਾਅ ਮਲ੍ਹਾਰ ਸਨ ਮਾਪਿਆਂ ਨੂੰ । ਪਾਲਣਾ ਸ਼ੁਰੂ ਹੋਈ । ਬਾਲ ਅਵਸਥਾ 'ਚ ਰਿੜ੍ਹਨਾ ਸਿੱਖ ਲਿਆ । ਮੌਲਵੀ ਨੇ ਬਿਸਮਿੱਲਾ ਕੀਤੀ ਤੇ ਫੱਟੀ ਤੇ ਪੂਰਨੇ ਪਾ ਕੇ ਦਿੱਤੇ । ਫ਼ਾਰਸੀ ਦਾ ਪਹਿਲਾ ਸਬਕ ਮਿਲਿਆ । ਹੌਲੀ-ਹੌਲੀ ਤੋਤਲੀ ਜ਼ਬਾਨ ਦੇ ਵਲ ਨਿਕਲੇ । 'ਪੜ੍ਹੇ ਫ਼ਾਰਸੀ ਤੇ ਵੇਚੇ ਤੇਲ' ਇਹ ਕਹਾਵਤ ਪੰਜਾਬ 'ਚ ਆਮ ਪ੍ਰਚੱਲਤ ਸੀ । ਹਕੂਮਤ ਦੀ ਜ਼ਬਾਨ ਫ਼ਾਰਸੀ ਸੀ । ਹਿੰਦੂਆਂ ਦੇ ਓਨਾਂ ਬੰਦਿਆਂ ਨੂੰ ਨੌਕਰੀ ਨਹੀਂ ਸੀ ਲਭਦੀ ਜਿਹੜੇ ਤਲਵਾਰ ਦੇ ਪਾਰਖੂ ਸਨ । ਜਿਸ ਫ਼ਾਰਸੀ ਪੜ੍ਹਨੀ ਏ ਉਸ ਤਲਵਾਰ ਥੋੜ੍ਹੀ ਚੁਕਣੀ ਏ ਉਹ ਤੇ ਨੌਕਰੀ ਕਰੂ । ਜਿਸ ਫ਼ਾਰਸੀ ਪੜ੍ਹ ਲਈ ਉਸ ਗੁਲਾਮੀ ਦਾ

ਤਵੀਤ ਗਲ ਵਿਚ ਪਾ ਲਿਆ। ਮੁਨਸ਼ੀਗਿਰੀ ਤੋਂ ਬਗੈਰ ਉਹ ਜ਼ਿੰਦਗੀ 'ਚ ਹੋਰ ਕੰਮ ਨਹੀਂ ਸੀ ਕਰ ਸਕਦਾ। ਹਕੂਮਤ ਡਰਦੀ ਸੀ ਤੇ ਸਿਰਫ ਉਨ੍ਹਾਂ ਬੰਦਿਆਂ ਕੋਲੋਂ ਜਿਹੜੇ ਤਲਵਾਰ ਵਾਹੁਣੀ ਜਾਣਦੇ ਸਨ। ਕਲ੍ਹ ਨੂੰ ਰੱਬ ਨਾ ਕਰੇ ਜੁਟ ਬਣ ਜਾਣ ਤੇ ਹਕੂਮਤ ਦੇ ਖਿਲਾਫ਼ ਬਗ਼ਾਵਤ ਹੀ ਨਾ ਕਰ ਦੇਣ। ਆਮ ਤੌਰ ਤੇ ਰਾਜਪੂਤਾਂ ਤੇ ਦੂਜੀਆਂ ਲੜਾਕੂ ਕੌਮਾਂ ਦੇ ਗਭਰੂਆਂ ਨੂੰ ਨੌਕਰੀ ਨਾ ਮਿਲਦੀ। ਭਾਵੇਂ ਫਾਰਸੀ ਦੇ ਕਿੰਨੇ ਵੀ ਮਾਹਿਰ ਕਿਉਂ ਨਾ ਹੋਣ। ਖ਼ਤਰੀ ਸਾਊ ਤੇ ਠੰਢੇ ਸੁਭਾਓ ਵਾਲੇ ਸਨ। ਹਿਸਾਬ ਕਿਤਾਬ ਦੇ ਪੱਕੇ ਸਨ ਇਸ ਲਈ ਨੌਕਰ ਹੋ ਜਾਂਦੇ। ਜਿਹੜਾ ਮੁੰਡਾ ਫਾਰਸੀ ਪੜ੍ਹ ਜਾਂਦਾ ਉਸਨੂੰ ਲੋਕ ਪੜ੍ਹਿਆ ਗਿਣਦੇ ਸਨ। ਭਾਈ ਫੇਰੂ ਆਪ ਚੰਗੇ ਫ਼ਾਰਸੀ ਦੇ ਵਿਦਵਾਨ ਸਨ ਪੁੱਤ ਵੀ ਡੰਡੀ ਪੈ ਗਿਆ। ਚਹੁੰ ਸਾਲਾਂ ਵਿਚ ਫਾਰਸੀ ਬੋਲਣ ਲੱਗ ਪਿਆ ਮੁੰਡਾ। ਬਟੇਰੇ ਵਾਂਗੂੰ ਪਟਾਕੇ। ਮੌਲਵੀ ਬੜਾ ਖੁਸ਼ ਸੀ ਕਿ ਮੁਸਲਮਾਨਾਂ ਦੇ ਛੋਕਰਿਆਂ ਦੇ ਕੰਨ ਪੁੱਟਣ ਤੇ ਚੰਗਾ ਕੁਟਾਪਾ ਫੇਰੀਦਾ ਏ ਪਰ ਉਹ ਫਿਰ ਵੀ ਸਬਕ ਯਾਦ ਨਹੀਂ ਕਰਦੇ। ਮੌਲਵੀ ਕੋਲ ਕਿਹੜੀ ਗੁੜ੍ਹਤੀ ਸੀ ਜਿਹੜੀ ਘੋਲ ਕੇ ਉਹਨਾਂ ਨੂੰ ਪਿਲਾ ਦਿੰਦਾ। ਨੇਕ ਮੁੰਡੇ ਨੇਕ ਹੀ ਰਹਿੰਦੇ ਹਨ। ਪੜ੍ਹਨ ਵਾਲਿਆਂ ਮੁੰਡਿਆਂ ਦੇ ਲੱਛਣ ਹੀ ਹੋਰ ਹੁੰਦੇ ਹਨ। ਮੁੰਡੇ ਖ਼ਤਰੀਆਂ ਦੇ ਹੀ ਪੜ੍ਹਦੇ ਬਾਕੀ ਗੁੱਲੀ ਡੰਡਾ ਖੇਡ ਕੇ ਘਰ ਵਾਪਸ ਆ ਜਾਂਦੇ। ਫੌਜ ਵਿਚ ਭਰਤੀ ਮੁਸਲਮਾਨ ਮੁੰਡਿਆਂ ਦੀ ਹੁੰਦੀ। ਮੁਨਸ਼ੀ ਮੁਸੱਦੀ ਖਤਰੀਆਂ ਦੇ ਮੁੰਡੇ ਹੀ ਬਣਦੇ। ਲੜਨ ਘੁਲਣ ਨੂੰ ਸ਼ੇਰ ਸਨ ਮੁਸਲਮਾਨ ਮੁੰਡੇ। ਖਾਣ ਪੀਣ ਨੂੰ ਮਿਲਦਾ ਜਵਾਨੀ ਛੇਤੀ ਚੜ੍ਹ ਜਾਂਦੇ। ਨੌਕਰੀ ਫੌਜ ਵਿਚ ਮਿਲ ਜਾਂਦੀ।

ਫ਼ਾਰਸੀ ਦਾ ਆਮ ਰਿਵਾਜ ਸੀ। ਹਰ ਬੰਦਾ ਫ਼ਾਰਸੀ ਪੜ੍ਹਦਾ। ਫ਼ਾਰਸੀ ਓਪਰੀ ਜ਼ਬਾਨ ਸੀ ਇਸ ਲਈ ਕਈ ਵਿਚੋਂ ਹੀ ਛੱਡ ਕੇ ਨੱਸ ਜਾਂਦੇ। ਜਦੋਂ ਗੱਡੀ ਨੂੰ ਦੋ ਪਹੀਏ ਲੱਗ ਜਾਣ ਤੇ ਫਿਰ ਉਹ ਆਪੇ ਹੀ ਰਿੜ੍ਹਨ ਲਗ ਜਾਂਦੀ ਏ। ਲਹਿਣਾ ਗੁਲਿਸਤਾਂ-ਬੋਸਤਾਂ ਦੀ ਸੰਥਾ ਲੈਣ ਲਗ ਪਿਆ ਸੀ। ਅਨਵਰ ਸਹੇਲੀ ਤੇ ਸ਼ਾਹ ਨਾਮਾ ਫ਼ਿਰਦੋਸੀ ਓਸ ਘਰ ਆਕੇ ਪਿਤਾ ਜੀ ਤੋਂ ਪੜ੍ਹਨੀ ਸ਼ੁਰੂ ਕਰ ਦਿੱਤੀ।

ਸਾਲ ਪੱਕਾ ਲੰਘ ਗਿਆ ਤਾਂ ਵੱਡਾ ਮੌਲਵੀ ਇਮਤਿਹਾਨ ਲੈਣ ਲਈ ਆਇਆ। ਮੁਸਲਮਾਨ ਮੁੰਡਿਆਂ ਨੂੰ ਅਜੇ ਪਹਿਲੀ ਹਦਾਇਤ ਨਹੀਂ ਸੀ ਆਉਂਦੀ। ਲਹਿਣੇ ਦੀ ਜਦੋਂ ਵਾਰੀ ਆਈ ਉਸਨੇ ਗੁਲਿਸਤਾਂ ਫਰਨ-ਫਰਨ ਕਰਕੇ ਸੁਣਾ ਦਿੱਤੀ ਤੇ ਅਰਥ ਕਰਕੇ ਵੀ ਸੁਣਾਏ। ਮੌਲਵੀ ਦੇ ਹੱਥ ਵਿਚ ਸ਼ਾਹਨਾਮਾ ਫੜਿਆ ਹੋਇਆ ਸੀ।

ਲਹਿਣਾ ਆਖਣ ਲੱਗਾ—ਮੌਲਵੀ ਸਾਹਿਬ ਮੈਂ ਵੀ ਸ਼ਾਹਨਾਮਾ ਪੜ੍ਹਿਆ ਕਰਦਾ ਹਾਂ। ਮੇਰੇ ਪਿਤਾ ਜੀ ਸ਼ਾਹਨਾਮੇ ਦੇ ਬੜੇ ਸ਼ੌਕੀਨ ਹਨ।

—ਸ਼ਾਹਨਾਮਾ ਮੁਸ਼ਕਲ ਏ ਬੱਚਾ। ਜਿਹੜਾ ਸ਼ਾਹਨਾਮਾ ਪੜ੍ਹ ਗਿਆ ਨੌਕਰੀ ਉਹਦੇ ਬੂਹੇ ਤੇ ਆਣ ਖੜੀ ਹੋਈ।

—ਹਜ਼ੂਰ ਜੇ ਇਜਾਜ਼ਤ ਦੇਣ ਤਾਂ ਮੈਂ ਸ਼ਾਹਨਾਮਾ ਪੜ੍ਹ ਕੇ ਸੁਣਾਵਾਂ?

—ਲੈ ਭਈ ਤੂੰ ਵੀ ਰੀਝ ਲਾਹ ਲੈ ਸ਼ਾਹਨਾਮਾ ਆਮ ਲੋਕ ਹੀ ਪੜ੍ਹਦੇ ਹਨ।

ਤੋਤੇ ਦੀ ਮੁਹਾਰਨੀ ਵਾਂਗ ਲਹਿਣਾ ਸ਼ਾਹਨਾਮਾ ਪੜ੍ਹ ਰਿਹਾ ਸੀ 'ਤੇ ਮੌਲਵੀ ਮੂੰਹ ਵਿਚ ਉਂਗਲਾਂ ਪਾ ਰਿਹਾ ਸੀ।

—ਸ਼ਾਬਾਸ਼ ਮੇਰੇ ਹੋਣਹਾਰ ਸ਼ਾਗਿਰਦ ਤੂੰ ਉਸਤਾਦ ਦਾ ਨਾਂ ਜ਼ਰੂਰ ਰੌਸ਼ਨ ਕਰੇਂਗਾ। ਬੇਟਾ ਜ਼ਰਾ ਅਰਥ ਕਰਕੇ ਵੀ ਸੁਣਾ।

ਚੰਡੇ ਉਸਤਾਦ ਪੜ੍ਹਾਇਆ ਲਹਿਣਾ। ਸਾਰੀ ਜਮਾਤ ਤੇ ਉਸਤਾਦ ਹੈਰਾਨ ਹੋ ਗਏ।

—ਸ਼ਾਹਨਾਮਾ ਕਿਥੋਂ ਪੜ੍ਹਿਆ ਈ ਬੇਟਾ ?

—ਹਜ਼ੂਰ ਰਾਤੀਂ ਸਬਕ ਯਾਦ ਕਰਕੇ ਰੋਟੀ ਖਾ ਪੀ ਕੇ ਜਦ ਮਾਤਾ ਜੀ ਦੁੱਧ ਪੀਣ ਲਈ ਆਖਦੇ ਹਨ, ਮੈਂ ਉਦੋਂ ਸ਼ਾਹਨਾਮਾ ਪੜ੍ਹਿਆ ਕਰਦਾ ਹਾਂ। ਅੱਧੀ ਰਾਤ ਤੱਕ ਸ਼ਾਹਨਾਮਾ ਪੜ੍ਹੀਦਾ ਏ। ਅਸੀਂ ਕਹਾਣੀਆਂ ਨਹੀਂ ਸੁਣਦੇ ਦਾਦੀ ਮਾਂ ਤੋਂ। ਮੈਂ ਸ਼ਾਹਨਾਮਾ ਕੰਠ ਕਰਨਾ ਸ਼ੁਰੂ ਕਰ ਦਿੱਤਾ ਏ।

—ਸ਼ਾਬਾਸ਼ ! ਖ਼ੂਬ ਬੇਟਾ ਤੇਰੀ ਰਾਤ ਕੋਈ ਦੂਜਾ ਨਹੀਂ ਜੰਮਿਆ। ਜਾਹ ਲੋਕ ਤੇਰੀ ਸਰਦਲ ਪੂਜਣਗੇ।

ਘਰ ਨੂੰ ਜਾ ਰਿਹਾ ਮੌਲਵੀ ਆਖ ਰਿਹਾ ਸੀ—

—ਸਾਲੇ ਕਾਫਰਾਂ ਦੇ ਮੁੰਡੇ ਪੜ੍ਹਦੇ ਹਨ, ਸਾਡੇ ਤੇ ਨਾਲਾਇਕ ਜਾਹਿਲ ਈ ਰਹਿ ਜਾਂਦੇ ਹਨ। ਇਹਨਾਂ ਨੂੰ ਸ਼ਰਾਰਤਾਂ ਤੋਂ ਬਿਨਾਂ ਹੋਰ ਕੁਝ ਆਉਂਦਾ ਈ ਨਹੀਂ। ਜਿਹਨਾਂ ਪੜ੍ਹਨਾ ਏਂ ਉਹਨਾਂ ਈ ਨੌਕਰੀਆਂ ਤੇ ਬਹਿਣਾ ਏਂ। ਜ਼ਿਮੀਂਦਰਾਂ ਦੇ ਮੁੰਡੇ ਨਹੀਂ ਪੜ੍ਹ ਸਕਦੇ। ਮੁੰਡੇ ਭੁੱਖਿਆਂ ਦੇ ਈ ਪੜ੍ਹਦੇ ਹਨ। ਤੋਬਾ-ਤੋਬਾ ਗਜ਼ਬ ਖ਼ੁਦਾ ਦਾ ਓਪਰੀ ਜ਼ਬਾਨ ਵਿਚ ਵਿੱਥ ਪਹਾੜ ਜਿੱਡੀ। ਇਸਲਾਮ ਤੇ ਹਿੰਦੂ ਮੱਤ ਦਾ ਦੂਰ ਦਾ ਵਾਸਤਾ ਨਹੀਂ ਪਰ ਹਿੰਦੂਆਂ ਦੇ ਪੁੱਤ ਈ ਇਸਲਾਮ ਨੂੰ ਛਿਥੀਆਂ ਦਿੰਦੇ ਹਨ। ਜੇ ਇਹ ਇਸਲਾਮ ਕਬੂਲ ਕਰ ਲੈਣ ਤੇ ਇਸਲਾਮ ਨੂੰ ਦਿਨਾਂ ਵਿਚ ਚਾਰ ਚੰਦ ਲੱਗ ਜਾਣ। ਕਾਫਰਾਂ ਦੇ ਦਿਮਾਗ ਖ਼ੂਬ ਰੌਸ਼ਨ ਹਨ। ਇਹ ਲਹਿਣਾ ਬਹੁਤ ਵੱਡਾ ਆਲਮ ਬਣੇਂਗਾ। ਇਹ ਦੇ ਅੰਦਰ ਰੱਬੀ ਤਾਕਤ ਏ, ਨੂਰ ਏ, ਇਹ ਸਧਾਰਨ ਮੁੰਡਾ ਨਹੀਂ। ਇਹ ਜ਼ਰੂਰ ਮਜ਼ਹਬ ਵਿਚ ਕੋਈ ਨਵਾਂ ਰਾਹ ਲਭੇਗਾ। ਇਸ ਨੂੰ ਇਸਲਾਮ ਦੀ ਜਿੰਨੀ ਪੁੱਠ ਦਿਤੀ ਜਾਵੇ ਉਨੀ ਥੋੜ੍ਹੀ ਏ। ਇਸਲਾਮ ਫੈਲ ਰਿਹਾ ਏ ਹਿੰਦੂਆਂ ਨੇ ਪਿੰਡ ਛੱਡ ਨਹੀਂ ਜਾਣਾ, ਅਸਾਂ ਇਕੱਠਿਆਂ ਈ ਰਹਿਣਾ ਏਂ ਤੇ ਇਕੱਠਿਆਂ ਈ ਮਰਨਾ ਏਂ। ਇਸ ਲਈ ਆਪਸ ਵਿਚ ਮੇਲ ਮਿਲਾਪ ਬਹੁਤ ਜ਼ਰੂਰੀ ਏ। ਸਾਡੀਆਂ ਕੰਧਾਂ ਸਾਂਝੀਆਂ ਹਨ, ਸਾਡੇ ਪਿਓ ਦਾਦੇ ਇਕੱਠੇ ਰਹਿੰਦੇ ਆਏ। ਹਕੂਮਤਾਂ ਤੇ ਬਦਲਦੀਆਂ ਈ ਰਹਿਣੀਆਂ ਹਨ। ਜੇ ਅਜ ਮੁਸਲਮਾਨਾਂ ਦਾ ਜ਼ੋਰ ਏ ਤੇ ਕਲ੍ਹ ਹਿੰਦੂਆਂ ਦਾ ਜ਼ੋਰ ਹੋ ਸਕਦਾ ਏ। ਸਾਨੂੰ ਨਫਰਤ ਨਹੀਂ ਕਰਨੀ ਚਾਹੀਦੀ। ਪਰ ਕੀ ਕਰੀਏ ਸਾਨੂੰ ਤੇ ਗੁੜ੍ਹਤੀ ਈ ਨਫਰਤ ਦੀ ਮਿਲੀ ਏ। ਨਫਰਤ ਨਾਲ ਇਸਲਾਮ ਫੈਲਿਆ ਹੈ ਤੇ ਨਫਰਤ ਨਾਲ ਈ ਫੈਲੇਗਾ। ਸਾਡੇ ਦਿਲ ਭਾਵੇਂ ਬਲੌਰ ਵਾਂਗ ਸਾਫ਼ ਹੋਣ ਪਰ ਜੁਮੇਂ ਦੀ ਨਮਾਜ਼ ਤੋਂ ਬਾਅਦ ਉਹਦੇ ਵਿਚ ਗਹਿਰ ਜ਼ਰੂਰ ਆ ਜਾਂਦੀ ਹੈ। ਤਬਲੀਗ ਕਰਨ ਵਾਲੇ ਬੜੇ ਮੁਤੱਸਬੀ ਹਨ। ਹਿੰਦੂਆਂ ਨੇ ਨਾ ਘਰ ਛਡਣਾ ਏ ਤੇ ਨਾ ਦੇਸ਼। ਹਕੂਮਤ ਦਾ ਕੋਈ ਭਰੋਸਾ ਨਹੀਂ। ਹਕੂਮਤਾਂ ਬਦਲਦੀਆਂ ਨੇ ਰਾਇਆ ਤੇ ਨਹੀਂ ਬਦਲਦੀ। ਸਾਨੂੰ ਜ਼ਿਆਦਾ ਤੋਂ ਜ਼ਿਆਦਾ ਹਿੰਦੂ ਮੁੰਡਿਆਂ ਨੂੰ ਤਾਲੀਮ ਦੇਣੀ ਚਾਹੀਦੀ ਏ। ਪੜ੍ਹੇ ਲਿਖੇ ਮੁੰਡੇ ਈ ਇਸਲਾਮ ਵਿਚ ਆਉਣਗੇ। ਮੌਲਵੀ ਸੋਚਦਾ ਵਿਚਾਰਦਾ ਆਪਣੇ ਘਰ ਵੱਲ ਜਾ ਰਿਹਾ ਸੀ।

ਲਹਿਣਾ ਅਜੇ ਵੀ ਪੜ੍ਹ ਰਿਹਾ ਸੀ ਜਦ ਮੁੰਡੇ ਸਕੂਲ ਨੂੰ ਸਲਾਮ ਕਰ ਚੁਕੇ ਸਨ। ਮੌਲਵੀ ਤੇ ਲਹਿਣਾ ਇਕ ਜਾਨ ਹੁੰਦੇ ਜਾ ਰਹੇ ਸਨ।

ਗੜਵੀ, ਮਟਕਾ ਤੇ ਜਲ ਇਕ ਜਗ੍ਹਾ ਤੇ ਰਖ ਕੇ ਰਾਹੀਂ ਮੁਸਾਫਰਾਂ ਨੂੰ ਜਲ ਛਕਾਉਂਦਾ ਲਹਿਣਾ ਤੇ ਵਿਹਲੇ ਵੇਲੇ ਦੁਕਾਨ ਤੇ ਤੱਕੜੀ ਵੀ ਤੋਲਦਾ। ਨਾ ਘੱਟ ਤੋਲਦਾ ਤੇ ਨਾ ਵੱਧ ਆਖਣਾ। ਜੋ ਮੂੰਹੋਂ ਆਖਿਆ ਉਹੋ ਲੈਣਾ। ਇਕ ਮੋਲ ਤੇ ਇਕ ਤੋਲ। ਤਕਰਾਰ ਦੀ ਕੋਈ ਗੱਲ ਨਹੀਂ। ਦੁਕਾਨ ਨੂੰ ਇਹੋ ਗੁੜ੍ਹਤੀ ਦੇ ਦਿੱਤੀ ਸੀ। ਵੱਡਾ ਏ ਜਾਂ ਛੋਟਾ ਬਾਲ ਏ ਜਾਂ ਬੁੱਢਾ ਇਕੋ ਜਿਹਾ ਦਰ ਤੇ ਇਕੋ ਜਿਹੀ ਚੀਜ਼। ਸੌਦਾ ਲਹਿਣੇ ਦੀ ਹੱਟੀ ਤੋਂ ਲੈਣਾ ਏ। ਚੰਗਾ ਸੌਦਾ ਤੇ ਮੁੱਲ ਵਾਜਬ। ਇਹ ਆਵਾਜ਼ ਸੀ ਸਾਰੇ ਪਿੰਡ ਦੀ। ਦਿਨਾਂ ਵਿਚ ਦੁਕਾਨ ਦੀ ਚਰਚਾ ਵਧੀ। ਵਪਾਰ ਨੂੰ ਚਾਰ ਚੰਨ ਲੱਗੇ। ਸੁੱਚਾ ਵਿਉਪਾਰ ਵਟਕ ਜ਼ਿਆਦਾ। ਜਿੰਨਾ ਧੰਨ ਵਧਿਆ ਮਨ ਨੀਵਾਂ ਹੋਇਆ ਨਿਮਰਤਾ ਆਈ। ਸਾਧੂ ਸੁਭਾ ਸਾਦੀ ਫਕੀਰ ਜਾਂ ਕਿਹੋ ਸਾਧ ਨੇ ਜੋ ਸਦਾ ਦਿਤੀ ਤੇ ਉਹ ਦਰਵਾਜ਼ਿਉਂ ਖਾਲੀ ਨਾ ਗਿਆ। ਜੋ ਸਰਿਆ ਉਹ ਦੀ ਝੋਲੀ ਵਿਚ ਪਾਇਆ। ਨਾ ਮੁਸਲਮਾਨ ਵੇਖਿਆ ਤੇ ਨਾ ਹਿੰਦੂ। ਰੱਬ ਵਾਲੇ, ਰਬ ਦੇ ਨਾਮ ਲੈਣਾ ਸਾਰੇ ਈ ਬੰਦੇ ਨੇਕ ਹੁੰਦੇ ਨੇ :—

ਦਾਨ ਪੁੰਨ ਸੰਤ ਕੀ ਸੇਵਾ,
ਕਰੈ ਅਧਿਕ, ਪਾਵੈ ਜਸ ਸੇਵਾ।



# ੧੨

## ਪਰਾਪੇ

ਮਾਤਾ ਵਿਰਾਈ ਨਾਲ ਲਹਿਣੇ ਦਾ ਬੜਾ ਪਿਆਰ ਸੀ। ਸਾਕ ਭੂਆ ਭਤੀਜੇ ਦਾ ਸੀ। ਹੁਣ ਤੇ ਦੂਹਰਾ ਸਾਕ ਬਣ ਚੁੱਕਾ ਸੀ। ਲਹਿਣਾ ਉਸ ਤਰ੍ਹਾਂ ਈ ਪਿਆਰਾ ਤੇ ਹੱਸਮੁੱਖ ਸੀ। ਕਦੀ ਕਿਸੇ ਨੂੰ ਜੁਆਬ ਨਾ ਦੇਣਾ, ਭੁੱਲ ਕੇ ਵੀ ਕਦੇ ਕਿਸੇ ਦੇ ਅਗੋਂ ਨਾ ਬੋਲਣਾ। ਲਹਿਣਾ ਬਹੁਤਾ ਮਾਤਾ ਜੀ ਦੇ ਘਰ ਈ ਰਹਿੰਦਾ। ਖਾਂਦਾ ਪੀਂਦਾ ਤੇ ਖੇਡਦਾ। ਮਾਤਾ ਵਿਰਾਈ ਦੇ ਘਰ ਨਾਲ ਉਸ ਨੂੰ ਬਹੁਤ ਇਸ਼ਕ ਹੋ ਗਿਆ ਸੀ। ਜਵਾਨ ਜਹਾਨ ਹੋ ਗਿਆ। ਕੱਦ-ਕਾਠ ਵੀ ਨਿਕਲ ਆਇਆ ਸੀ। ਕਦੀ ਖਡੂਰ ਤੇ ਕਦੀ ਸੰਘਰ ਚਲੇ ਜਾਂਦਾ। ਵਾਟਾਂ ਸਾਂਝੀਆਂ ਸਨ ਬੰਨੇ ਨਾਲ ਬੰਨਾ ਲੱਗਦਾ ਸੀ। ਲਹਿਣਾ ਮੂੰਹ-ਚਿੱਤ ਲੱਗਦਾ ਸੀ। ਉਦਾਂ ਵੀ ਭੂਆ ਨਾਲ ਪਿਆਰ ਸੀ। ਮਾਤਾ ਜੀ ਨੇ ਵਿਚ ਪੈ ਕੇ ਗੱਲ ਛੇੜੀ

ਮੁੰਡੇ ਦੇ ਵਿਆਹ ਦੀ ਨਾ ਭਰਾ ਕੋਲੋਂ ਪੁਛਿਆ ਨਾ ਭਰਜਾਈ ਨਾਲ ਈ ਸਲਾਹ ਕੀਤੀ। ਉਦੋਂ ਈ ਪਤਾ ਲੱਗਾ ਜਦੋਂ ਦਰਵਾਜ਼ੇ ਕੋਲ ਸ਼ਗਨ ਲੈ ਕੇ ਆ ਗਈ।

—ਭਰਜਾਈ ਤੇਲ ਚੋਅ ਮੈਂ ਮੁੰਡੇ ਦਾ ਸ਼ਗਨ ਲਿਆਈ ਹਾਂ।

—ਧੰਨ ਭਾਗ ਮੇਰੇ ਘਰ ਵਿਚ ਬਰਕਤਾਂ ਆ ਗਈਆਂ ਨੇ ਭਰਜਾਈ ਆਖਣ ਲੱਗੀ।

ਸ਼ਾਹੂਕਾਰ ਦੇਵੀ ਚੰਦ ਮਰਵਾਹਾ ਖਤਰੀ ਦੀ ਧੱਤਰੀ ਵਾਹ-ਵਾ ਹਾਣ ਪ੍ਰਵਾਣ ਫਬਦਾ ਸੀ ਰਿਸ਼ਤਾ ਪੱਕਾ ਕਰ ਦਿੱਤਾ ਏ। ਵਧਾਈ ਵਜੋਂ ਗੁੜ ਦੀ ਪਰਾਤ ਭਰ ਕੇ ਸਿਰ ਤੇ ਚੁੱਕ ਕੇ ਲਿਆਂਦੀ ਹਾਂ। ਮੁੰਡਾ ਮੰਗਿਆ ਏ ਤੁਸੀਂ ਜੰਞੇ ਆ ਜਾਣਾ। ਜੰਞ ਬੰਨ੍ਹ ਕੇ ਲੈ ਆਇਓ।

—ਧੰਨ ਭਾਗ ਹਨ ਸਾਡੇ ਭੂਆ ਜੀ, ਅਸੀਂ ਬਰਾਤ ਇਥੋਂ ਕਿਉਂ ਉਥੋਂ ਦੀ ਇਕੱਠੀ ਕਰ ਲਵਾਂਗੇ !

—ਨਾ ਨਾ ਧੀਬਾ ਇਸ ਤਰ੍ਹਾਂ ਨਹੀਂ ਤੁਸੀਂ ਮੇਲ ਬਣ ਕੇ ਆਉਣਾ ਏ ਕੋਈ ਵਰੀ ਬਨਾਉਣ ਦੀ ਲੋੜ ਨਹੀਂ। ਮੈਂ ਸਾਰਾ ਪ੍ਰਬੰਧ ਆਪਣੇ ਘਰ ਵਿਚ ਕਰਾਂਗੀ।

ਰਾਤੀ ਫੇਰੂ ਮੱਲ ਘਰ ਆਇਆ ਗੱਲ ਦੱਸੀ ਅਰਧਾਂਗਣੀ ਨੇ। ਸ਼ੁਕਰ ਮਨਾਇਆ ਤੇ ਸੁਨੇਹਾ ਭੇਜਿਆ ਜਦੋਂ ਤੁਸੀਂ ਸੱਦੋਗੇ ਅਸੀਂ ਮੇਲ ਬਣ ਕੇ ਆ ਜਾਵਾਂਗੇ। ਲਹਿਣਾ ਤੁਹਾਡਾ ਪੁੱਤ ਏ ਤੁਸੀਂ ਜਿਵੇਂ ਮਰਜ਼ੀ ਕਰੋ ਅਸੀਂ ਹੱਥ ਬੰਨ੍ਹੀ ਗ਼ੁਲਾਮ ਹਾਂ।

ਖੀਵੀ ਮਿੱਠੇ ਸੁਭਾਅ ਤੇ ਸੰਤੋਖ ਦੀ ਮੂਰਤੀ ਸੀ। ਜੋੜੀ ਚੰਗੀ ਫਬੀ। ਵਿਆਹ ਹੋ ਗਿਆ। ਅੱਜ ਸੁੱਖ ਨਾਲ ਡੋਲੀ ਘਰ ਈ ਆਈ ਸੀ ਕਿ ਇਕ ਬਲਾ ਸਿਰ ਤੇ ਆਣ ਗੱਜੀ। ਇਹ ਸ਼ਾਦੀ 1521 ਵਿਚ ਹੋਈ ਤੇ ਏਧਰ ਬਾਬਰ ਨੇ ਹੱਲੇ ਸ਼ੁਰੂ ਕਰ ਦਿੱਤੇ। ਬਾਬਰ ਦੇ ਘੋੜੇ ਦਗੜ-ਦਗੜ ਕਰਦੇ ਪੰਜਾਬ 'ਚ ਆਣ ਵੜੇ ਤੇ ਉਹਨਾਂ ਪੰਜਾਬ ਦੀ ਧੂੜ ਪੁੱਟ ਦਿੱਤੀ। ਜ਼ਿੰਦਗੀ ਉਥਲ-ਪੁਥਲ ਹੋ ਗਈ। ਉਹਦੇ ਰਾਹ 'ਚ ਮੱਤੇ ਦੀ ਸਰਾਂ ਪੈਂਦੀ ਸੀ। ਸਾਰੀ ਦੀ ਸਾਰੀ ਉਜਾੜ ਦਿੱਤੀ। ਵਪਾਰ ਵੀ ਉਜੜ ਗਿਆ ਤੇ ਘਰ ਵੀ। ਜਿਸ ਲੈਣਾ ਸੀ ਉਹ ਆਣ ਗੱਜਿਆ ਤੇ ਦੇਣ ਵਾਲਿਆਂ ਸਿਰ ਫੇਰ ਦਿੱਤਾ। ਭਾਈ ਫੇਰੂ ਮੱਲ ਦਾ ਮਨ ਉਚਾਟ ਹੋ ਗਿਆ। ਰੋਟੀ ਦੇ ਲਾਲੇ ਪੈ ਗਏ। ਸਭ ਕੁਝ ਉੱਜੜ-ਪੁੱਜੜ ਗਿਆ। ਭਾਂਡੇ ਮੂਧੇ ਤੇ ਨੱਚਣ ਕੂਤਨੇ ਫਿਰ ਮਾਈ ਵਿਰਾਈ ਨੂੰ ਭਰਾ ਦਾ ਦਰਦ ਆਇਆ। ਜਿਦ੍ਹਾਂ ਭਰਾ ਭਰਜਾਈ ਦੁਖੀ ਹੋਣ ਨਨਾਣ ਨੂੰ ਕੱਦ ਨੀਂਦ ਪੈਂਦੀ ਏ। ਉਸ ਉਹਦੇ ਕੁੜਮਾਂ ਨੂੰ ਸੱਦਿਆ ਤੇ ਸਾਰਾ ਹਾਲ ਦੱਸਿਆ। ਬਾਂਹ ਫੜਨ ਦੀ ਨੌਬਤ ਆਈ ਤਾਂ ਕੁੜਮਾਂ ਆਖਿਆ—ਘਰ ਜਵਾਈ ਰੱਖਣਾ ਤੇ ਕੁਪੱਤ ਦਾ ਮੁੱਢ ਬੰਨ੍ਹਣ ਵਾਲੀ ਗੱਲ ਏ। ਮਦਦ ਕੀਤੀ ਜਾ ਸਕਦੀ ਏ। ਅਸੀਂ ਤੁਹਾਡੇ ਤੋਂ ਨਾਬਰ ਨਹੀਂ। ਜੋ ਹੁਕਮ ਕਰੋ। ਇਕ ਕੋਠੜੀ ਪਿੰਡ ਵਿਚ ਚਾਹੀਦੀ ਏ। ਮਦਦ ਜਿਥੋਂ ਤਕ ਹੋ ਸਕੀ ਕਰਾਂਗੇ।

ਗੱਲ ਇਥੇ ਆਣ ਕੇ ਮੁੱਕੀ ਕਿ ਸੰਘਰ ਈ ਹੱਟੀ ਪਾ ਦਿੱਤੀ ਜਾਏ। ਪਰ ਫਿਰ ਵਿਚਾਰ ਕੀਤੀ ਕੁੜਮਾਂ ਨਾਲ ਫੁੱਲਾਂ ਦੀ ਵਾਸ਼ਨਾ ਵਰਗਾ ਰਿਸ਼ਤਾ ਹੁੰਦਾ ਏ। ਕੁੜਮ ਕੋਲ ਨਹੀਂ ਰੱਖਣੇ। ਘਰ ਤੋਂ ਜ਼ਰਾ ਪਰ੍ਹੇ ਹੀ ਰਹਿਣ ਤਾਂ ਹੀ ਰਿਸ਼ਤੇਦਾਰੀ ਕਾਇਮ ਰਹੇਗੀ।

ਧੀ ਜ਼ਰਾ ਕੁ ਤੰਗ-ਢੰਗ ਹੋਈ ਜੁੱਤੀ ਖਾਧੀ ਤੇ ਝੱਟ ਪੇਕਿਆਂ ਦੇ ਵਿਹੜੇ। ਸਾਕ ਦੂਰ ਹੀ ਹੋਣ ਤੇ ਚੰਗੇ ਲੱਗਦੇ ਹਨ। ਢੋਲ ਦੂਰ ਈ ਵੱਜਣ ਤੇ ਚੰਗੇ ਲੱਗਦੇ ਹਨ। ਹੱਟੀ ਹਰੀਕੇ ਪੱਤਨ ਪਾਉਣ ਦੀ ਸਲਾਹ ਪੱਕੀ ਹੋਈ। ਪੂਰਨਾ ਵੀ ਇਸੇ ਗੱਲ ਤੇ ਪਿਆ।

ਪਚਾਧੇ ਲੁੱਟ-ਪੁੱਟ ਕੇ ਰਾਹੇ ਪੈ ਗਏ ਸਨ। ਦਿੱਲੀ ਵਿਚ ਵੀ ਪਚਾਧਿਆਂ ਨੇ ਖੂਬ ਲੁੱਟ-ਮਾਰ ਕੀਤੀ। ਬਾਬਰ ਆਪਣਾ ਰਾਜ ਬਨਾਉਣ ਵਿਚ ਲੱਗਾ ਹੋਇਆ ਸੀ ਤੇ ਪਚਾਧੇ ਖਲਕਤ ਨੂੰ ਦੋ-ਦੋ ਹੱਥੀਂ ਲੁੱਟ ਰਹੇ ਸਨ। ਹਾਹਾਕਾਰ ਮਚੀ ਹੋਈ ਸੀ। ਇਬਰਾਹੀਮ ਲੋਧੀ ਦੇ ਨਾਲ ਰਣਪਿਆ ਬਾਬਰ ਜਿੱਤ ਗਿਆ ਤੇ ਇਬਰਾਹੀਮ ਲੋਧੀ ਦੀ ਲਾਸ਼ ਮੈਦਾਨੇ ਜੰਗ ਵਿਚੋਂ ਚੁੱਕ ਲਿਆਏ। ਰਾਜ ਭਾਗ ਦਾ ਮਾਲਕ ਇਕ ਗੱਡਰੀਆ ਬਣ ਗਿਆ। ਦਿੱਲੀ ਮੁਗਲਾਂ ਦੇ ਅਧਿਕਾਰ 'ਚ ਚਲੀ ਗਈ। ਹੁਣ ਪਚਾਧੇ ਸ਼ੇਰ ਹੋ ਗਏ ਸਨ। ਹਵੇਲੀਆਂ ਬਾਜ਼ਾਰ ਇਸ ਤਰ੍ਹਾਂ ਲੁੱਟੇ ਕਿ ਉਹਨਾਂ 'ਚ ਉੱਲੂ ਬੋਲਣ ਲੱਗ ਪਏ। ਲੁੱਟ ਦਾ ਇਓਂ ਭੰਗੜਾ ਪਾ ਰਿਹਾ ਸੀ। ਇਹ ਜਿਧਰ ਮੂੰਹ ਚੁੱਕਦਾ ਉਹਦੇ ਮੂੰਹ 'ਚ ਕੋਈ ਲਗਾਮ ਨਹੀਂ ਸੀ। ਪੰਜਾਬ 'ਚ ਕੋਈ ਹਕੂਮਤ ਨਹੀਂ ਸੀ। ਜਿਹਦੀ ਲਾਠੀ ਉਹਦੀ ਭੈਂਸ। ਸ਼ਾਹੂਕਾਰ ਤੇ ਸਾਰੇ ਪੰਜਾਬ ਦੇ ਲੁੱਟੇ ਪੁੱਟੇ ਗਏ ਸਨ। ਖਾਕਸ਼ਾਹ ਹੋ ਚੁੱਕਾ ਸੀ ਪੰਜਾਬ। ਕਾਰੋਬਾਰ ਤਬਾਹ ਸੀ ਲੋਕਾਂ ਨੂੰ ਆਪਣੀ ਜਾਨ ਦੀ ਪਈ ਹੋਈ ਸੀ। ਨਾ ਘਰ ਨਾ ਕੁੱਲਾ। ਕਿਤੇ-ਕਿਤੇ ਟਾਵਾਂ-ਟਾਵਾਂ ਦੀਵਾ ਜਗਦਾ। ਲੋਕ ਸਹਿਮ ਗਏ ਸਨ। ਬਾਬਰ ਅਜੇ ਦਿੱਲੀ ਨੂੰ ਈ ਸੰਭਾਲ ਰਿਹਾ ਸੀ ਉਹਦਾ ਅੱਗਾ ਪਿੱਛਾ ਕੋਈ ਹੈ ਨਹੀਂ ਸੀ। ਘਰ ਦੁਆਰ ਚਾਚੇ ਨੇ ਸੰਭਾਲ ਲਿਆ ਸੀ। ਉਸ ਨੂੰ ਹਿੰਦੁਸਤਾਨ ਦੀ ਧਰਤੀ ਪਸੰਦ ਆ ਗਈ। ਉਸ ਆਪਣਾ ਪੱਕਾ ਇਰਾਦਾ ਕਰ ਲਿਆ। ਹੁਣ ਉਹ ਆਪਣਾ ਘਰ ਹਿੰਦੁਸਤਾਨ ਨੂੰ ਬਣਾ ਕੇ ਰਹੇਗਾ।

ਇਸ ਗੱਲ ਨੇ ਉਸ ਦੇ ਪੈਰ ਪੱਕੇ ਕਰ ਦਿੱਤੇ। ਵੈਸੇ ਹਰ ਬੰਦੇ ਦਾ ਖ਼ਿਆਲ ਸੀ ਕਿ ਬਾਬਰ ਲੁਟੇਰਾ ਏ। ਲੁੱਟ ਕੀਤੀ ਤੇ ਉਸ ਆਪਣੇ ਰਾਹ ਪੈਣਾ ਏਂ। ਪਰ ਇਹ ਗੱਲ ਨਾ ਹੋਈ। ਬਾਬਰ ਪੱਕੀ ਪੈਰੀਂ ਇਥੇ ਬੈਠ ਗਿਆ। ਸਾਰੀ ਫੌਜ ਦੇ ਅਹਿਲਕਾਰਾਂ ਨੂੰ ਹੁਕਮ ਦੇ ਦਿੱਤਾ ਘਰ ਸੰਭਾਲੋ ਤੇ ਆਪਣੇ ਟਿਕਾਣੇ ਪੱਕੇ ਬਣਾ ਲਓ। ਖੁਦਾ ਨੇ ਸਾਨੂੰ ਬਾਦਸ਼ਾਹੀ ਬਖਸ਼ ਦਿੱਤੀ ਏ। ਟੱਬਰ ਟੋਰ ਮੰਗਵਾ ਲਓ। ਨਹੀਂ ਤੇ ਹਿੰਦੁਸਤਾਨੀ ਬੀਬੀਆਂ ਨਾਲ ਨਿਕਾਹ ਕਰ ਕੇ ਇਥੇ ਹੀ ਗ੍ਰਿਹਸਥੀ ਬਣ ਜਾਓ। ਅੱਧਿਆਂ ਨੇ ਨਵਾਬਾਂ ਦੀਆਂ ਰੰਨਾਂ ਸਾਂਭ ਲਈਆਂ। ਵੰਡ ਪਾਈ। ਹਾਰੇ ਹੋਏ ਕੁਝ ਮੂੰਹੋਂ ਨਾ ਬੋਲ ਸਕਦੇ। ਲੋਧੀ ਤੇ ਬਾਬਰ ਦੇ ਅਹਿਲਕਾਰ ਸਾਕਾਦਾਰੀ ਦੀ ਰੱਸੀ ਵਿਚ ਬੱਝ ਗਏ। ਹਰ ਇਕ ਫੌਜੀ ਦਾ ਦੂਹਰਾ ਘਰ ਸੀ। ਇਕ ਹਿੰਦੁਸਤਾਨ ਵਿਚ ਤੇ ਦੂਜਾ ਖੁਰਾਸਾਨ ਵਿਚ। ਖੁਰਾਸਾਨੀਆਂ ਨੂੰ ਹਿਦੁਸਤਾਨੀ ਬੀਬੀਆਂ ਬਹੁਤ ਪਸੰਦ ਸਨ। ਉਹਨਾਂ ਪਿਛੇ ਦਾ ਚੇਤਾ ਈ ਭੁੱਲਾ ਦਿੱਤਾ। ਕੁਝ ਆਪੇ ਆ ਗਈਆਂ ਤੇ ਦੂਜੀਆਂ ਨੇ ਉਥੇ ਨਵੇਂ ਖਸਮ ਕਰ ਲਏ। ਗਿੱਦੜਾਂ ਨੂੰ ਗੁੰਢ ਦੀ ਗੰਢੀ ਮਿਲ ਗਈ ਬਾਂਦਰ ਨੂੰ ਬਨਾਤ ਦੀ ਚਾਦਰ ਲੱਭ ਗਈ।

ਬਾਬਰ ਨੇ ਲੋਧੀ ਖਾਨਦਾਨ ਦੇ ਸਾਰੇ ਬੰਦੇ ਨੌਕਰ ਰੱਖ ਲਏ। ਪੁਰਾਣੇ ਅਹਿਲਕਾਰਾਂ ਨੂੰ ਜ਼ਰਾ ਵੀ ਨਾ ਹਿਲਾਇਆ। ਉਹਨਾਂ ਦੀ ਸਰਦਾਰੀ ਬਣੀ ਰਹੀ। ਆਪਣੇ ਬੰਦੇ ਸਿਰਫ ਉਹਨਾਂ ਦੀ ਨਿਗਰਾਨੀ ਲਈ ਕਾਇਮ ਮੁਕਾਮ ਕਰ ਦਿੱਤੇ। ਢਾਂਚਾ ਉਹੋ ਈ ਰਿਹਾ ਸਿਰਫ਼ ਟੋਪੀ ਬਦਲ ਗਈ।

ਬਾਬਰ ਨੇ ਪਹਿਲਾਂ ਆਪਣੇ ਬੰਦਿਆਂ ਦੀ ਕੁੱਖ ਕੱਢੀ ਤੇ ਫਿਰ ਅਹੁਦੇ ਦਿੱਤੇ।

ਐਮਨਾਬਾਦ ਵਿਚ ਇਕ ਵਾਰ ਗੁਰੂ ਨਾਨਕ ਨੇ ਬਾਬਰ ਦੀਆਂ ਅੱਖਾਂ ਵੇਖੀਆਂ ਸਨ ਤੇ ਉਥੇ ਈ ਆਪਣੇ ਨੈਣਾਂ ਦੇ ਦਰਸ਼ਨ ਵੀ ਕਰਵਾ ਦਿੱਤੇ ਸਨ।

ਫਕੀਰ ਦੇ ਰੁਤਬੇ ਤੋਂ ਵੀ ਜਾਣੂ ਕਰਵਾਇਆ ਸੀ ਬਾਬਰ ਨੂੰ। ਇਹ ਪੀਰਾਂ, ਫਕੀਰਾਂ ਤੇ ਸੰਤਾਂ ਦੀ ਧਰਤੀ ਏ। ਇਥੇ ਅਤਿਆਚਾਰ ਨਹੀਂ ਚਲਣਾ। ਹਕੂਮਤ ਕਰਨੀ ਏਂ ਜੀ ਸਦਕੇ ਕਰ। ਪਰ ਆਮ ਜਨਤਾ ਦਾ ਦਿਲ ਜਿੱਤਣ ਨਾਲ ਹਕੂਮਤ ਆਰਾਮ ਨਾਲ ਕਰ ਸਕੇਂਗਾ। ਨਹੀਂ ਤੇ ਇਥੇ ਕਈ ਆਏ ਤੇ ਕਈ ਗਏ। ਇਹ ਸਰਾਂ ਏ, ਮੁਸਾਫਰਾਂ ਦਾ ਤਾਣਾ-ਬਾਣਾ ਬੱਝਾ ਈ ਰਹਿਣਾ ਏਂ।

ਲੋਧੀ ਤੇ ਰਾਜਪੂਤਾਂ ਵਿਚ ਫਰਕ ਰੱਤੀ ਭਰ ਨਹੀਂ ਕਰਨਾ। ਰੁਤਬੇ ਦੇ ਜਗੀਰਾਂ ਬਖਸ਼ ਤੇ ਮੌਜ ਨਾਲ ਹਕੂਮਤ ਕਰ। ਬਾਬੇ ਨਾਨਕ ਨੇ ਸਲਾਹ ਦਿੱਤੀ ਤੇ ਆਪਣੇ ਰਾਹੇ ਪੈ ਗਿਆ।

ਬਾਬਰ ਨੇ ਸਾਰਿਆਂ ਨਾਲ ਭਾਈਚਾਰਾ ਗੰਢ ਲਿਆ। ਇਕ ਦਸਤਰਖਾਨ ਤੇ ਹਾਰੇ ਹੋਏ ਵੀ ਬੈਠੇ ਤੇ ਜੇਤੂ ਵੀ।

ਇਕ ਬਜ਼ੁਰਗ ਨੇ ਹੋਕਾ ਦਿੱਤਾ—ਇਹਨਾਂ ਪਚਾਧਿਆਂ ਦੇ ਨੱਕ ਵਿਚ ਨਕੇਲ ਪਾ ਨਹੀਂ ਤੇ ਇਹ ਤੇਰੀ ਫਕੜੀ ਬਾਲ ਸੁੱਟਣਗੇ।

ਹਿੰਦੁਸਤਾਨ ਦੇ ਫਕੀਰਾਂ, ਸਾਈਆਂ, ਸੰਤਾਂ, ਸਾਧੂਆਂ ਤੇ ਰਿਸ਼ੀ ਮੁਨੀਆਂ ਸਾਰਿਆਂ ਦੀ ਇਕ ਜਮਾਤ ਹੈ। ਬਾਬਰ ਨੇ ਸਾਰਿਆਂ ਦਾ ਸਤਿਕਾਰ ਕੀਤਾ ਤੇ ਆਪਣੀਆਂ ਨੀਹਾਂ ਪੱਕੀਆਂ ਕਰ ਲਈਆਂ।

ਹਿੰਦੁਸਤਾਨ ਦਾ ਹੁਣ ਬਾਬਰ ਬਾਦਸ਼ਾਹ ਸੀ। ਅਮੀਰ ਗਰੀਬ ਸਾਰੇ ਬਾਹੋ ਬਾਹੀ ਬੈਠ ਗਏ ਸਾਰੇ ਪੰਜਾਬ 'ਚ ਅਮਨ ਹੋ ਗਿਆ। ਲੋਕਾਂ ਨੂੰ ਰਾਜ ਪਸੰਦ ਆਇਆ। ਲੋਧੀ ਗਏ, ਮੁਗ਼ਲ ਆਏ।

□□

## ੧੩

## ਰੁੱਤਾਂ ਬਦਲੀਆਂ

ਹਾੜ੍ਹ ਗਿਆ ਸੌਣ ਆਇਆ ਸਰਦੀ ਖੰਭ ਲਾ ਕੇ ਉੱਡ ਗਈ। ਗਰਮੀ ਆਈ। ਆਈ ਬਸੰਤ ਤੇ ਪਾਲਾ ਉਡੰਤ। ਬਰਖਾ ਤੇ ਚੁਮਾਸਿਆਂ ਦੀਆਂ ਰੁੱਤਾਂ ਫੇਰਾ ਪਾ ਲੰਘ ਗਈਆਂ। ਕੂੰਜਾਂ ਆਈਆਂ ਬੱਚੇ ਦਿੱਤੇ ਉੱਡਣ ਲੱਗੀਆਂ ਨਾਲ ਈ ਲੈ ਗਈਆਂ। ਜਦੋਂ ਗਭਰੂਆਂ ਜਿਡੇ ਕਮਾਦ ਤੇ ਮੁਟਿਆਰਾਂ ਦੇ ਹਾਣ ਦੀਆਂ ਕਣਕਾਂ ਹੋ ਗਈਆਂ ਤਾਂ ਲਹਿਣਾ

ਵੀ ਗ੍ਰਹਿਸਥੀ ਬਣ ਗਿਆ।

ਪਲੇਠੀ ਦੇ ਪੁੱਤ ਦਾ ਨਾਂ ਦਾਸ ਰਖਿਆ ਤੇ ਮਗਰੋਂ ਇਹ ਦਾਸੂ ਦੇ ਨਾਂ ਨਾਲ ਪ੍ਰਸਿੱਧ ਹੋਇਆ। ਜਨਮ 1522 ਦਾ ਏ ਜਨਮ ਭੂਮੀ ਸੰਘਰ ਸੀ।

ਬਾਬਰ ਮੱਲਾਂ ਮਾਰਦਾ ਆਪਣੀ ਹਕੂਮਤ ਹਿੰਦੁਸਤਾਨ ਤੇ ਪੱਕੀ ਕਰਦਾ ਗਿਆ। ਰਾਣਾ ਸਾਂਘਾ ਜਿਹੇ ਮਰਦੇ-ਮੈਦਾਨ ਨੇ ਆਪਣੀ ਸ਼ਹਾਦਤ ਦੇ ਕੇ ਆਪਣਾ ਜੀਵਨ ਅਮਰ ਕਰ ਲਿਆ। ਰਾਜਪੂਤਾਂ ਨੇ ਬਾਬਰ ਨਾਲ ਗਰਾਹੀਆਂ ਸਾਂਝੀਆਂ ਕਰ ਲਈਆਂ। ਬਾਬਰ ਨੇ ਕਿਸੇ ਦੇ ਮਜ਼ਹਬ 'ਚ ਦਖਲ ਨਾ ਦਿੱਤਾ। ਕੋਈ ਕਲਮਾਂ ਪੜ੍ਹੇ ਤੇ ਕੋਈ ਰਾਮ ਰਾਮ ਕਰੇ ਉਹਨੂੰ ਕੀ। ਅਜੇ ਬਾਬਰ ਨੇ ਇਸਲਾਮ ਨਹੀਂ ਸੀ ਕਬੂਲਿਆ। ਚੰਗੇਜ਼ ਖਾਂ ਵਾਂਗੂੰ ਉਹ ਅਜੇ ਅੱਗ ਦਾ ਪੁਜਾਰੀ ਸੀ। ਮੁਸਲਮਾਨਾਂ ਨਾਲ ਰਿਸ਼ਤੇਦਾਰੀ ਬਣਨ ਨਾਲ ਕੁਝ-ਕੁਝ ਬੰਦੇ ਇਸਲਾਮ ਦੇ ਅਸਰ ਹੇਠ ਆ ਗਏ ਸਨ। ਬਾਬਰ ਨੇ ਸਿਰਫ ਹਕੂਮਤ ਦੀ ਬੁਨਿਆਦ ਈ ਪੱਕੀ ਕੀਤੀ ਸੀ।

ਦੋ ਸਾਲ ਲੰਘ ਗਏ ਤੇ ਫਿਰ ਬੀਬੀ ਅਮਰੋ ਦਾ ਜਨਮ ਹੋਇਆ ਤੇ ਇਕ ਹੋਰ ਬੇਟੀ ਨੇ ਵੀ ਜਨਮ ਲਿਆ ਉਹਦਾ ਨਾਂ ਸੀ ਅਨੋਖੀ। ਸਭ ਤੋਂ ਛੋਟੇ ਬੇਟੇ ਦਾ ਜਨਮ 1537 ਵਿਚ ਖਡੂਰ 'ਚ ਹੋਇਆ। ਬਸ ਇੰਨੀ ਗ੍ਰਹਿਸਥੀ ਸੀ ਲਹਿਣੇ ਦੀ।

ਨਾਂ ਰੱਖਣ ਤੋਂ ਇਹ ਪਤਾ ਲਗਦਾ ਏ ਕਿ ਲਹਿਣਾ ਪ੍ਰਭੂ ਦਾ ਕਿੰਨਾ ਕੁ ਭਗਤ ਸੀ। ਦਾਸ ਨੌਕਰ ਪ੍ਰਭੂ ਬਿਰਤੀ ਰੱਖਣ ਵਾਲਾ ਤੇ ਦਾਤ ਪ੍ਰਭੂ ਦੀ ਬਖਸ਼ੀ ਹੋਈ ਸੌਗਾਤ। ਦ੍ਰਿੜ੍ਹਤਾ ਭਗਤੀ ਦਾ ਉਪਾਸ਼ਕ ਸੀ।

1526 ਵਿਚ ਪਿਤਾ ਜੀ ਚਲਾਣਾ ਕਰ ਗਏ ਤੇ ਘਰ ਦਾ ਸਾਰਾ ਭਾਰ ਲਹਿਣੇ ਦੇ ਸਿਰ ਤੇ ਪੈ ਗਿਆ। ਸੰਗ ਹਰ ਸਾਲ ਮਾਤਾ ਦੇ ਦਰਬਾਰ ਜਾਂਦਾ ਸੀ। ਹੁਣ ਜਥੇਦਾਰ ਲਹਿਣੇ ਨੂੰ ਥਾਪਿਆ ਗਿਆ।

ਹੁਣ ਪੱਕੇ ਪੈਰੀਂ ਲਹਿਣੇ ਹੋਰੀਂ ਖਡੂਰ ਸਾਹਿਬ ਆ ਗਏ ਤੇ ਏਥੇ ਹੀ ਹੱਟੀ ਪਾ ਲਈ ਤੇ ਮਾੜੀ ਮੋਟੀ ਸ਼ਾਹੂਕਾਰੀ ਇਥੋਂ ਈ ਸ਼ੁਰੂ ਕਰ ਦਿੱਤੀ। ਸਾਰਾ ਇਲਾਕਾ ਪਹਿਲਾਂ ਈ ਜਾਣਦਾ ਸੀ ਇਸ ਲਈ ਵਪਾਰ ਖੂਬ ਚਮਕਿਆ। ਖਡੂਰ ਤੇ ਸੰਘਰ ਵਿਚ ਚਾਰ ਮੀਲ ਦੀ ਵਿੱਥ ਸੀ। ਅਗੇ ਜਰਨੈਲੀ ਸੜਕ ਤੋਂ ਹਟਕੇ ਸਨ ਤੇ ਹੁਣ ਜਰਨੈਲੀ ਸੜਕ ਦੀ ਹਿੱਕ ਤੇ ਆਣ ਬੈਠੇ।

ਫੌਜਾਂ ਕਾਫਲੇ ਸਾਰੇ ਹਰੀਕੇ ਪੱਤਨ ਤੋਂ ਟੱਪ ਕੇ ਸਾਰੇ ਖਡੂਰ 'ਚ ਸਾਹ ਲੈਂਦੇ। ਸਾਰੇ ਪਿੰਡ ਦੇ ਆਗੂ ਚੌਧਰੀ ਤੇ ਲੋਕਾਂ ਨੇ ਆਗੂ ਮੰਨ ਲਿਆ ਲਹਿਣਾ। ਕਿਤੇ ਕੋਈ ਝਗੜਾ ਹੁੰਦਾ ਤੇ ਸਾਲਸੀ ਦਾ ਕੰਮ ਲਹਿਣੇ ਨੂੰ ਈ ਕਰਨਾ ਪੈਂਦਾ।

ਜੋ ਪਰੈ ਝਗਰਾ ਸਾਕਤੋਂ ਮੈਂ ਯਹੀ ਸੋਇ ਨਿਬੇਰ ਹੈ।

ਕੰਮ ਕਾਰ ਦਾ ਘੇਰਾ ਵਿਸ਼ਾਲ ਹੋ ਗਿਆ। ਦਾਨ ਪੁੰਨ ਦੀ ਰੁਚੀ, ਅਤੀਤ ਸੇਵਾ ਕਰਨ ਵਿਚ ਸਦਾ ਅੱਗੇ ਰਹਿੰਦੇ। ਮਾਤਾ ਦਾ ਸੰਗ ਨਾ ਟੁੱਟਾ ਤੇ ਨਾ ਛੁਟਿਆ। ਭਗਤਾਂ ਦੀ ਤਾਦਾਦ ਦਿਨੋਂ ਦਿਨ ਵਧਣੀ ਸ਼ੁਰੂ ਹੋ ਗਈ। ਪੰਚਾਇਤ ਨੇ ਆਪਣਾ ਸਰਦਾਰ ਚੁਣ ਲਿਆ ਲਹਿਣਾ।

ਸੰਗ ਦੀ ਜ਼ਿੰਮੇਵਾਰੀ ਲਹਿਣੇ ਨੇ ਸੰਭਾਲ ਲਈ। ਰਾਤੀਂ ਦੁਕਾਨ ਬੰਦ ਕਰਕੇ

ਮਾਤਾ ਦੀਆਂ ਭੇਟਾਂ ਸਾਰੇ ਉੱਚੀ-ਉੱਚੀ ਅਵਾਜ਼ 'ਚ ਗਾਉਂਦੇ। ਦੁਰਗਾ ਮਾਈ ਦੀਆਂ ਮਿਹਰਾਂ ਸਨ ਸਾਰੇ ਪਿੰਡ ਉਪਰ। ਰੋਜ਼ ਜਗਰਾਤੇ, ਰੋਜ਼ ਸਤਿਸੰਗ, ਕਈ ਵਾਰੀ ਉਚੇਚ ਕਰਨੀ ਤੇ ਲਾਲ ਚੋਲਾ ਪਾ ਕੇ ਤੇ ਹੱਥ ਵਿਚ ਖੂੰਡੀ ਲੈ ਕੇ ਤੇ ਮੋਢੇ ਤੇ ਪਰਨਾ ਰਖ ਕੇ, ਹੱਥ 'ਚ ਖੜਤਾਲਾ ਵਜਾਕੇ ਭੇਟਾਂ ਪੜ੍ਹਨੀਆਂ ਸਾਰਿਆਂ ਦੇ ਮੋਹਰੇ ਲਗ ਕੇ।

ਜਥਾ ਲੈ ਕੇ ਪਿਤਾ ਜੀ ਵਾਂਗ ਜਵਾਲਾ ਜੀ ਜਾਣ ਲਗ ਪਏ। ਉਥੇ ਜਾ ਕੇ ਨਾਰੀਅਲ ਤੇ ਧਜਾ ਝੰਡਾ ਭੇਟਾ ਕਰ ਦੇਣਾ। ਘਰੋਂ ਮੋਢੇ ਤੇ ਚੁੱਕ ਕੇ ਲੈ ਜਾਣਾ, ਛੰਦ ਗਾਉਂਦੇ ਮੁੜਨਾ ਇਹਨਾਂ ਦੇ ਸੰਗ ਨਾਲ ਭੀੜ ਬੜੀ ਹੁੰਦੀ। ਸੰਗ ਲੰਬਾ ਹੁੰਦਾ ਜਾਂਦਾ ਤੇ ਮੁੜਦੀ ਵਾਰੀ ਸੰਗ ਆਪੇ ਖਿੰਡ-ਪੁੱਡ ਜਾਂਦਾ। ਰਾਹ ਵਾਲੇ ਰਾਹ 'ਚ ਰਹਿ ਜਾਂਦੇ। ਜੈ-ਮਾਤਾ ਜੈ ਮਾਤਾ ਦੇ ਜੈਕਾਰੇ ਸਾਰੇ ਪੰਜਾਬ 'ਚ ਸੁਣਾਈ ਦਿੰਦੇ ਸਨ। ਲਹਿਣੇ ਦਾ ਜਥਾ ਸੰਗ ਭਗਤਾਂ ਦਾ ਬਹੁਤ ਮਸ਼ਹੂਰ ਸੀ। ਗੱਲਾਂ ਸਾਰੇ ਪੰਜਾਬ ਵਿਚ ਹੁੰਦੀਆਂ ਸਨ।

ਰਾਹ ਵਿਚ ਕੋਈ ਫਕੀਰ ਜਾਂ ਰੱਬ ਦਾ ਪਿਆਰਾ ਨਜ਼ਰੀਂ ਪੈ ਜਾਂਦਾ ਤਾਂ ਦਰਸ਼ਨ ਉਹਦੇ ਵੀ ਕਰਦੇ। ਕੋਈ ਸੰਤ ਮਿਲਦਾ ਤੇ ਉਹਦੇ ਗੋਡੀਂ ਹੱਥ ਲਾਉਂਦੇ। ਮਾਤਾ ਦੇ ਭਗਤਾਂ ਦੇ ਚਰਨ ਧੋ ਕੇ ਚਰਨਾਮਤ ਲੈਂਦੇ। ਲਹਿਣਾ ਭਗਤ ਮਾਤਾ ਦਾ ਤੇ ਮਾਤਾ ਦੀਆਂ ਮਿਹਰਾਂ ਲਹਿਣੇ ਤੇ।

ਜਗਿਆਸਾ ਬਡੀ ਪਰ ਸ਼ਾਂਤ ਨ ਆਵੈ,
ਸਾਧ ਅਤੀਤ ਸੁਨੈ ਤਿਥੇ ਜਾਵੈ।
ਜੋਗੀ ਬੈਰਾਗੀ ਸੰਨਿਆਸੀ ਹੋਈ।
ਸਾਧੂ ਭਗਤ ਜੋ ਸੁਣੀਐਂ ਕੋਈ।
ਭੇਟਾ ਲੈ ਕੇ ਜਾਏ ਸਭ ਪਾਸ।
ਮਤ ਕਿਧਰੋਂ ਪੂਰਨ ਹੋਵੇ ਆਸ।

□□

# ੧੪

# ਜੱਟ ਜੋਧ

ਖਹਿਰੇ ਗੋਤ ਦਾ ਜੱਟ ਤੇ ਨਾਂ ਜੋਧ। ਗੁਰੂ ਨਾਨਕ ਦਾ ਚੇਲਾ ਬਣ ਗਿਆ। ਜਦੋਂ ਕੋਈ ਕਰਤਾਰਪੁਰ ਦੇ ਲਾਗਿਓਂ ਦੀ ਨਹੀਂ ਸੀ ਲੰਘਦਾ। ਇਕ ਵਾਰ ਰਾਹ ਜਾਂਦਿਆਂ ਅੱਖਾਂ ਚਾਰ ਹੋਈਆਂ ਤੇ ਮੁਹੱਬਤ ਦਾ ਸਮੁੰਦਰ ਉਮਡ ਆਇਆ। ਪਿਆਰ ਸ਼ਰਧਾ 'ਚ ਬਦਲ ਗਿਆ,

ਗੁਰੂ ਨਾਨਕ ਲੋਕਾਂ ਨੂੰ ਨਾਲ ਲੈ ਕੇ ਜੀਊਂਦੇ ਸਨ। ਗਿਣਤੀ 'ਚ ਘੱਟ ਸਨ,

ਨਾਥਾਂ ਜੋਗੀਆਂ ਦਾ ਬੜਾ ਪ੍ਰਤਾਪ ਸੀ।

ਥੋੜ੍ਹੀ-ਥੋੜ੍ਹੀ ਬਾਣੀ ਕੰਠ ਕੀਤੀ ਸੀ। ਥੋੜ੍ਹੀ-ਥੋੜ੍ਹੀ ਲੋਕ ਪੜ੍ਹਦੇ। ਪਰ ਜਿਹੜੇ ਪੜ੍ਹਦੇ ਉਹ ਸ਼ਰਧਾ ਨਾਲ। ਕਾਲੇ ਕਪੜੇ ਤੇ ਰੰਗ ਬਹੁਤ ਦੇਰ ਨਾਲ ਚੜ੍ਹਦਾ ਏ। ਲੋਕਾਂ ਦੇ ਮਨ ਕਾਲੇ ਸਨ, ਆਤਮਾ ਮਧੋਲੀ ਹੋਈ ਸੀ। ਇਕ ਪਾਸੇ ਇਸਲਾਮ ਦੇ ਚਰਚੇ ਸਨ ਤੇ ਦੂਜੇ ਪਾਸੇ ਜੋਗੀ ਤੇ ਨਾਥ, ਅਤੇ ਵਿਚ-ਵਿਚਾਲੇ ਗੁਰੂ ਨਾਨਕ। ਚੌਥੇ ਪਾਸੇ ਪੀਰ ਫਕੀਰ।

ਬੰਦਾ ਕਿਹੜੇ-ਕਿਹੜੇ ਪਾਸੇ ਜਾਏ, ਕਿਹਦਾ ਲੜ ਫੜੇ? ਕਿਹਦਾ ਗੁਰਮੰਤਰ ਪੱਲੇ ਬੰਨ੍ਹੇ। ਸੰਤਾਂ ਦੇ ਵੱਗ ਫਿਰਦੇ ਗਲੀ-ਗਲੀ, ਕੂਚੇ-ਕੂਚੇ, ਬਜ਼ਾਰ ਬਜ਼ਾਰ। ਉਧਲੀ ਕੁੜੀ ਵਾਂਗ ਧਰਮ ਵੀ ਉਧਲ ਗਿਆ ਸੀ। ਤੀਰਥ ਅਸਥਾਨ ਬੁੱਚੜਖਾਨੇ ਬਣ ਚੁੱਕੇ ਸਨ। ਧਰਮ ਦੇ ਨਾਮ ਤੇ ਲੁੱਟ ਮਚੀ ਹੋਈ ਸੀ। ਉੱਦਾਰ ਕਿੱਦਾਂ ਹੋਵੇ? ਜਿਥੇ ਆਵਾ ਹੀ ਊਤਿਆ ਹੋਵੇ। ਇਕ ਰੁੱਸੇ ਤੇ ਮਨਾਏ ਵਿਹੜਾ ਜੇ ਵਿਗੜੇ ਵਿਹੜਾ ਤੇ ਫਿਰ ਮਨਾਏ ਕਿਹੜਾ? ਤਾਣਾ ਬਾਣਾ ਵਿਗੜਿਆ ਹੋਇਆ ਸੀ। ਇਸਲਾਮ ਦੇ ਪਰਚਾਰ ਨੇ ਧਰਮ ਦੇ ਅਸੂਲਾਂ ਨੂੰ ਖਿਚੜੀ ਬਣਾ ਦਿੱਤਾ ਸੀ। ਮੰਦਰਾਂ ਦੇ ਘੜਿਆਲਾਂ ਵਿਚ ਕੋਈ ਸ਼ਕਤੀ ਨਹੀਂ ਸੀ ਰਹੀ। ਧੂਣੇ ਐਵੇਂ ਬਲਦੇ ਹੀ ਨਜ਼ਰ ਆਉਂਦੇ ਸਨ। ਜੋਗੀ ਤੇ ਨਾਥ ਠੱਗੀ ਤੇ ਉਤਰ ਆਏ ਸਨ। ਝੂਠ ਹਰ ਥਾਂ ਪ੍ਰਧਾਨ ਹੋ ਚੁੱਕਾ ਸੀ।

ਇਕ ਦਿਨ ਭਾਈ ਫਿਰਨਾ ਤੇ ਭਾਈ ਜੋਧ ਨੂੰ ਬਿਠਾ ਕੇ ਗੁਰਾਂ ਫ਼ਰਮਾਇਆ:

'ਮਨ ਨੀਵਾਂ ਕਰ ਸਿੱਖੀ ਪ੍ਰਾਪਤ ਹੁੰਦੀ ਹੈ। ਜੋ ਤੁਸਾਡੇ ਪਾਸੋਂ ਸੇਵਾ ਸਿੱਖਾਂ ਦੀ ਹੋਇ ਆਇ ਸੋ ਕਰਨੀ। ਪਿਛਲੀ ਰਾਤ ਉੱਠ ਕੇ ਇਸ਼ਨਾਨ ਕਰਕੇ ਨਾਮ ਦਾ ਅਭਿਆਸ ਕਰਨਾ ਤੇ ਮਨ ਨੀਵਾਂ ਰਖਣਾ। ਵਾਹਿਗੁਰੂ ਨੂੰ ਸੁਆਮੀ ਜਾਨਣਾ ਤੇ ਆਪ ਸੇਵਕ। ਸਾਧ, ਸੰਗਤਿ ਵਿਚ ਜਾਇ ਕੈ ਪ੍ਰੀਤ ਕਰਕੇ ਗੁਰੂ ਕਾ ਸ਼ਬਦ ਸੁਣਨਾ।'

ਇਕ ਦਿਨ ਸਵੇਰੇ-ਸਵੇਰੇ ਭਾਈ ਜੋਧ ਮਿੱਠੀ ਤੇ ਸੁਰੀਲੀ ਅਵਾਜ਼ ਵਿਚ ਬਾਣੀ ਪੜ੍ਹਦੇ ਲਹਿਣੇ ਦੇ ਘਰ ਅੱਗੋਂ ਦੀ ਲੰਘੇ। ਅਵਾਜ਼ 'ਚ ਕਸ਼ਿਸ਼ ਸੀ। ਸੋਜ਼ਸੀ ਲੈਅ ਸੀ, ਕਲੇਜੇ ਨੂੰ ਧੂਹ ਪਈ ਆਤਮਾ ਹਿੱਲੀ। ਬਾਣੀ ਦੇ ਬੋਲ ਜਿਉਂ ਜਿਉਂ ਦੂਰ ਹੁੰਦੇ ਗਏ ਲਹਿਣੇ ਦਾ ਦਿਲ ਖਿਚਿਆ ਜਾਣ ਲੱਗਾ। ਜੀਅ ਕਰੇ ਪਿੱਛੇ-ਪਿੱਛੇ ਜਾਵਾਂ। ਹਿੰਮਤ ਕੀਤੀ ਤੇ ਜਾ ਫੜਿਆ। ਪੁੱਛਿਆ—ਭਗਤਾ, ਇਹ ਬਾਣੀ ਦਾ ਰਚਨਹਾਰ ਕੌਣ ਏਂ?

—ਤੂੰ ਕੀ ਲੈਣਾ ਏ। ਚੰਗਾ ਭਲਾ ਰਾਹੇ-ਰਾਹੇ ਜਾ ਰਿਹਾ ਏਂ ਐਵੇਂ ਰਾਹ ਤੋਂ ਨਾ ਭਟਕ।

—ਸਾਡੇ ਨਾਲ ਮਖੌਲ ਕਰਦਾ ਏਂ ਭਗਤਾ। ਮੈਨੂੰ ਬਾਣੀ ਚੰਗੀ ਲੱਗੀ ਏ ਮੈਂ ਤੇ ਨਾਂ ਈ ਪੁੱਛਿਆ ਏ।

—ਜਗਤ ਤਾਰਨ ਗੁਰੂ ਨਾਨਕ ਦੀ ਜਿਸਨੂੰ ਲੋਕ ਤਪਾ ਆਖਦੇ ਹਨ।

—ਕਿਥੇ ਰਹਿੰਦੇ ਹਨ ਉਹ ਜਗਤ ਗੁਰੂ?

—ਕਰਤਾਰਪੁਰ, ਰਾਵੀ ਦੇ ਕੰਢੇ।

ਲਹਿਣੇ ਨੇ ਮਨ ਬਣਾ ਲਿਆ ਕਿ ਐਤਕੀਂ ਜਵਾਲਾ ਮੁਖੀ ਜਾਂਦਿਆਂ ਕਰਤਾਰਪੁਰ ਜ਼ਰੂਰ ਜਾਣਾ ਏਂ। ਦਰਸ਼ਨ ਕੀਤਿਆਂ ਕਿਹੜੇ ਪੈਰ ਮੈਲੇ ਹੋ ਚਲੇ ਨੇ?

ਆਸਾ ਦੀਆਂ ੨੨ ਪਉੜੀਆਂ ਦਾ ਪਾਠ ਕਰ ਰਿਹਾ ਸੀ ਭਾਈ ਜੋਧਾ।

ਜਿਸਦਾ ਅਰਥ ਸੀ, ਜਿਸ ਸੇਵਾ ਨਾਲ ਸਾਰੇ ਸੁੱਖ ਮਿਲਦੇ ਹਨ, ਯਾਦ ਉਸਨੂੰ ਕਰਨਾ ਚਾਹੀਦਾ ਏ। ਕਿਸੇ ਹੋਰ ਦੀ ਸੇਵਾ ਕਰਨ ਨਾਲ ਸਰੀਰਕ ਸੁੱਖ ਵੀ ਮਿਲ ਸਕਦਾ ਹੈ ਆਤਮਾ ਦੀ ਸ਼ੁੱਧੀ ਨਹੀਂ ਮਿਲਦੀ। ਜਦ ਇਹ ਪੱਥਰ ਤੇ ਲੀਕ ਹੈ ਕਿ ਬੰਦਾ ਆਪਣਾ ਕੀਤਾ ਆਪ ਪਾਉਂਦਾ ਹੈ, ਜੋ ਕਰਦਾ ਹੈ ਸੋ ਭਰਦਾ ਹੈ, ਕਰਨੀ ਬਲਵਾਨ ਏ ਫਿਰ ਕੁਚੱਜੇ ਕੰਮ ਕਿਉਂ ਕੀਤੇ ਜਾਣ ? ਜਿਸਦੇ ਕੀਤਿਆਂ ਖੁਨਾਮੀ ਹੋਵੇ ਉਧਰ ਬੰਦਾ ਵੇਖੇ ਈ ਨਾ। ਜੀਵਨ ਉਸਦਾ ਸੁਥਰਾ ਏ, ਜੋ ਮੰਦੇ ਕੰਮਾਂ ਤੋਂ ਪਰੇ-ਪਰੇ ਰਹਿੰਦਾ ਹੈ।

ਲੰਮੀ ਨਜ਼ਰ ਵਾਲਾ ਭਾਵੇਂ ਮੰਦਿਆਂ ਦੀ ਜਾਂਚ ਕਰ ਸਕਦਾ ਏ ਭਾਵੇਂ ਬੁਰੀਆਂ ਸੰਗਤਾਂ ਵਿਚ ਬੈਠ ਗਿਆ ਏ ਪਰ ਉਨ੍ਹਾਂ ਦਾ ਗੁਨਾਹ ਗ੍ਰਹਿਣ ਨਾ ਕਰੇ। ਮੂਲ ਤੱਤ ਇਹ ਹੈ ਕਿ ਉਸ ਰਾਹੇ ਹੀ ਨਹੀਂ ਜਾਣਾ ਚਾਹੀਦਾ ਜਿਥੇ ਸੰਗਤ ਭੈੜੀ ਹੋਵੇ। ਜਿਥੇ ਰੱਬ ਕੋਲੋਂ ਹਾਰ ਝੋਲੀ 'ਚ ਪਏ ਬੰਦਾ ਉਹ ਕੰਮ ਈ ਕਿਉਂ ਕਰੇ ? ਸਦਾ ਲਾਹੇ ਵਾਲਾ ਕੰਮ ਕਰਨਾ ਚਾਹੀਦਾ ਏ। ਉਹ ਕੰਮ ਕਰਨਾ ਚਾਹੀਦਾ ਏ, ਉਹ ਕੰਮ ਹੈ ਪ੍ਰਭੂ ਦੀ ਯਾਦ—

ਜਿਤੁ ਸੇਵਿਐ ਸੁਖੁ ਪਾਈਐ<br>
ਸੁ ਸਾਹਿਬੁ ਸਦਾ ਸਮਾਲੀਐ।<br>
ਜਿਤੁ ਕੀਤਾ ਪਾਈਐ ਆਪਣਾ,<br>
ਸਾ ਘਾਲ ਬੁਰੀ ਕਿਉਂ ਘਾਲੀਐ।<br>
ਮੰਦਾ ਮੂਲ ਨ ਕੀਚਈ,<br>
ਦੇ ਲੰਮੀ ਨਦਰਿ ਨਿਹਾਲੀਐ।<br>
ਜਿਉਂ ਸਾਹਿਬ ਨਾਲਿ ਨ ਹਾਰੀਐ।<br>
ਤੇ ਵੇਹਾ ਪਾਸਾ ਢਾਲੀਐ।<br>
ਕਿਛੁ ਲਾਹੇ ਉਪਰਿ ਘਾਲੀਐ।'

ਲਹਿਣਾ ਬਾਣੀ ਸੁਣਕੇ ਮੁਗਧ ਹੋ ਚੁੱਕਾ ਸੀ। ਬਾਣੀ ਨਾਲ ਇਸ਼ਕ ਹੋ ਗਿਆ ਸੀ ਲਹਿਣੇ ਨੂੰ। ਬਾਣੀ 'ਚ ਮਿਕਨਾਤੀਸੀ ਕਸ਼ਿਸ਼ ਸੀ। ਲੋਕ ਆਪੇ ਈ ਖਿੱਚੀ ਤੁਰੇ ਆ ਰਹੇ ਸਨ। ਹੌਲੀ- ਹੌਲੀ ਪੰਜਾਬ ਵਾਲੇ ਇਸ ਇਲਾਹੀ ਬਾਣੀ ਨੂੰ ਜਾਨਣਗੇ।

(ਪਹਿਲੀ ਰਾਸ ਸੰਪੂਰਨ ਹੋਈ)



# ਕੱਚਾ ਭਾਂਡਾ ਆਵੀ ਚੜ੍ਹਿਆ

## ਰਾਸ ਦੂਜੀ

# ੧੫

# ਕੇਸਰ ਦੇ ਛਿੱਟੇ

ਲੂਣ ਦੀ ਪੰਡ ਲਾਹ ਕੇ ਸਾਹ ਲਿਆ ਜਲ ਪੀਤਾ ਤੇ ਫਿਰ ਪੁਛਿਆ ਗੁਰੂ ਮਹਾਰਾਜ ਦਾ ਟਿਕਾਣਾ।

—ਇਤਨੀ ਕਾਹਲ ਕਾਹਦੀ ਏ ? ਪੰਡ ਭਾਰੀ ਸੀ, ਸਾਹ ਲਓ, ਨਾਸ਼ਤਾ ਕਰੋ ਤੇ ਫਿਰ ਚਲੇ ਜਾਣਾ। ਸਤਿਗੁਰ ਖੇਤਾਂ ਵਲ ਗੇੜਾ ਮਾਰਨ ਗਏ ਹਨ ਆਉਂਦੇ ਈ ਹੋਣੇ ਹਨ। ਮਾਤਾ ਸੁਲੱਖਣੀ ਦੇ ਬੋਲ ਸਨ।

—ਪਹਿਲਾਂ ਗੁਰਦਰਸ਼ਨ ਤੇ ਫਿਰ ਪੇਟ ਪੂਜਾ। ਪੇਟ ਪੂਜਾ ਤੇ ਰੋਜ਼ ਈ ਕਰਦੇ ਹਾਂ ਪਰ ਗੁਰਦਰਸ਼ਨ ਤੇ ਰੋਜ਼ ਨਹੀਂ ਨਾ ਹੁੰਦੇ।

—ਹੁਣ ਤੇ ਇਥੇ ਈ ਰਹਿਣਾ ਏ। ਜਲਦੀ ਥੋੜ੍ਹੀ ਏ ? ਜੀਅ ਭਰਕੇ ਦਰਸ਼ਨ ਕਰਨੇ ਬੰਦੇ ਨੂੰ ਥੋੜ੍ਹਾ ਅਰਾਮ ਤੇ ਚਾਹੀਦਾ ਏ। ਸ਼ਰੀਰ ਦਾ ਖਿਆਲ ਰੱਖਣਾ ਵੀ ਭਗਤੀ ਏ। ਆਖਣ ਲੱਗੀ ਮਾਤਾ ਸੁਲੱਖਣੀ।

ਸੱਚ ਏ ਪਰ, ਜਦ ਤਕ ਗੁਰਦਰਸ਼ਨ ਨਹੀਂ ਪਾਉਂਦੇ ਮਨ ਟਿਕਾਣੇ ਕਿਸ ਤਰ੍ਹਾਂ ਹੋਊ ? ਇਹ ਸਭ ਪਦਾਰਥ ਬੇਕਾਰ ਹਨ। ਪਹਿਲਾਂ ਮਨ ਨੂੰ ਸੰਤੋਸ਼ ਦੀ ਲੋੜ ਏ ਤੇ ਫੇਰ ਸ਼ਰੀਰ ਨੂੰ ਖੁਰਾਕ ਦੀ। ਸੰਤੋਖ ਤੇ ਭੁੱਖ ਜਦ ਬੰਦੇ ਤੇ ਕਾਬੂ ਪਾ ਲੈਂਦੇ ਹਨ ਤੇ ਫਿਰ ਮਨ ਦੀ ਵਾਰੀ ਆਉਂਦੀ ਹੈ। ਮਨ ਦੀ ਬਿਰਤੀ ਲੱਗੇ ਤੇ ਫਿਰ ਆਤਮਾ ਸ਼ੁਧ ਹੁੰਦੀ ਏ। ਬਾਬਾ ਮੋਤੋਂ ਭੁੱਖ ਬੁਰੀ। ਮੈਂ ਖੇਤਾਂ ਦਾ ਗੇੜਾ ਕੱਢ ਆਵਾਂ ਫੇਰ ਇਕੱਠੇ ਈ ਗੁਰਾਂ ਦੇ ਨਾਲ ਪ੍ਰਸ਼ਾਦ ਛਕਾਂਗੇ।

—ਇਦਾਂ ਨਹੀਂ ਕਟੋਰਾ ਲੱਸੀ ਦਾ ਈ ਪੀ ਲਓ। ਫਰਮਾਇਆ ਮਾਤਾ ਸੁਲੱਖਣੀ ਨੇ।

—ਇਮਾਨ ਨੂੰ ਲੱਸੀ ਦੇ ਕਟੋਰੇ 'ਚ ਨਹੀਂ ਘੋਲਣਾ। ਲੂਣ ਤੇ ਖਾਣਾ ਈ ਏ ਪਹਿਲਾਂ ਸ਼ਹਿਦ ਕਿਉਂ ਨਾ ਚੱਖ ਲਵਾਂ ?

—ਤੁਹਾਡੀਆਂ ਰਮਜ਼ਾਂ ਤੁਸੀਂ ਜਾਣੋ ਮੈਂ ਕੀ ਜਾਣਾ ਚੌਂਕੇ 'ਚ ਬੈਠੀ।

—ਮਨ ਪ੍ਰਸੰਨ ਨਹੀਂ ਹੋਇਆ ? ਭੁੱਖਿਆਂ ਘਰੋਂ ਟੋਰਨ ਨੂੰ ਜੀਅ ਨਹੀਂ ਕਰਦਾ। ਡਾਢਿਆਂ ਦਾ ਸੱਤੀ ਵੀਹੀਂ ਸੌ। ਲਚਾਰ ਮਾਤਾ ਸੁਲੱਖਣੀ ਚੁੱਪ ਹੋ ਗਈ।

—ਅੰਨ ਨਾ ਖਾਣ ਨਾਲ ਬੰਦਾ ਲਿੱਸਾ ਨਹੀਂ ਹੋ ਚਲਿਆ। ਅੰਨ ਖਾਧਿਆਂ ਨੀਂਦ ਆਉਂਦੀ ਅੰਮ੍ਰਿਤ ਰਸ ਤੋਂ ਤੇ ਕੋਰੇ ਰਹਿ ਗਏ ਹੁਣ ਦਸੋ ਪਹਿਲਾਂ ਕਿਹੜਾ ਕੰਮ ਕਰੀਏ।

—ਅੰਮ੍ਰਿਤ ਦੀ ਬੂੰਦ ਲੱਭੇ ਤੇ ਪਹਿਲਾਂ ਉਹ ਛੱਕੋ ਬਾਕੀ ਪਦਾਰਥ ਪਿੱਛੋ। ਫੁਰਮਾਨ ਮਾਤਾ ਸੁਲੱਖਣੀ ਦਾ ਸੀ।

ਰਜ਼ਾਮੰਦੀ ਨਾਲ ਲਹਿਣਾ ਖੇਤਾਂ ਵੱਲ ਤੁਰ ਪਿਆ। ਪਿੰਡੋਂ ਬਾਹਰ ਅਜੇ ਪੈਰ

ਕਦਿਆ ਈ ਸੀ ਖੇਤ ਨਜ਼ਰ ਆਏ। ਕਿਹੜੀ ਏਨੀ ਵੱਡੀ ਜ਼ਿਮੀਂਦਾਰੀ ਸੀ, ਚਾਰ ਛੇ ਖੇਤ ਸਨ। ਗੁਰੂ ਨਾਕਕ ਕਿਹੜਾ ਇੰਨਾ ਵੱਡਾ ਜ਼ਿਮੀਂਦਾਰ ਸੀ। ਲੋਕਾਂ ਜ਼ਮੀਨ ਦਿੱਤਾ ਸੀ, ਕਿੰਨੀ ਕੁ ਦਿੱਤੀ ਹੋਣੀ ਏ। ਜਿੰਨੀ ਦਿੱਤੀ ਸੀ ਓਨੀ ਹੀ ਬਹੁਤ ਸੀ। ਗੱਲ ਜ਼ਮੀਨ ਦੀ ਨਹੀਂ ਇਹ ਤੇ ਇਕ ਸਕੂਲ ਸੀ ਜਿਥੇ ਜੀਵਨ ਜਾਚ ਸਿਖਾਈ ਜਾਂਦੀ ਸੀ।

ਦੂਰੋਂ ਜਦ ਲਹਿਣੇ ਨੇ ਵੇਖਿਆ ਕਿ ਗੁਰੂ ਮਹਾਰਾਜ ਖੇਤਾਂ ਦੇ ਦੂਜੇ ਪਾਸੇ ਖੜੇ ਹਨ ਤਾਂ ਦੌੜਿਆ-ਦੌੜਿਆ ਗਿਆ ਲਹਿਣਾ।

ਅੱਗੇ ਗੁਰੂ ਨਾਨਕ ਨਦੀਨ, ਪੀਲਾ ਘਾਹ ਪੁੱਟ ਰਹੇ ਸਨ। ਹੱਥ ਜੋੜ ਨਮਸਕਾਰ ਕੀਤੀ ਤੇ ਬਿਨਾਂ ਪੁੱਛਿਆਂ ਈ ਲਹਿਣਾ ਵੀ ਘਾਹ ਪੁੱਟਣ ਲੱਗ ਪਿਆ। ਕਦੀ ਜ਼ਿੰਦਗੀ ਵਿਚ ਲਹਿਣਾ ਨਾ ਕਦੇ ਖੇਤਾਂ ਵਿਚ ਗਿਆ ਸੀ ਤੇ ਨਾ ਈ ਕਦੀ ਘਾਹ ਈ ਪੁੱਟਿਆ ਸੀ। ਇਹ ਕਿੱਤਾ ਜ਼ਿਮੀਂਦਾਰ ਲੋਕਾਂ ਦਾ ਏ, ਉਹੋ ਈ ਜਾਣਦੇ ਸਨ, ਆਮ ਆਦਮੀ ਇਹ ਕੰਮ ਨਹੀਂ ਕਰ ਸਕਦਾ।

ਬੂਟੇ ਤੇ ਨਦੀਨ ਦਾ ਕੁਝ ਪਤਾ ਨਹੀਂ। ਨਦੀਨ ਪੁਟਣ ਲੱਗ ਪਏ। ਨਾਲ ਬੂਟਾ ਵੀ ਪੁੱਟ ਸੁਟਿਆ। ਦੋ ਚਾਰ ਵੇਰਾਂ ਏਦਾਂ ਹੋਈ ਤਦ ਗੁਰੂ ਨਾਨਕ ਬੋਲੇ—

—ਹੱਥ ਰੋਕੋ ਲਹਿਣੇ ਭਾਈ। ਤੁਹਾਡਾ ਕੰਮ ਪੁਟਣਾ ਨਹੀਂ ਲਾਉਣਾ ਏ। ਜਿਸ ਕਾ ਕਾਮ ਉਸੀ ਕੋ ਸਾਜੇ।

ਗੁਰੂ ਨਾਨਕ ਨੇ ਮੋਟੇ ਖੱਦਰ ਦੇ ਕੱਪੜੇ ਪਾਏ ਹੋਏ ਸਨ ਤੇ ਲਹਿਣੇ ਨੇ ਰੇਸ਼ਮੀ ਲਿਬਾਸ ਪਾਇਆ ਹੋਇਆ ਸੀ। ਇਕ ਪਾਸੇ ਜੱਟ ਸੀ ਤੇ ਦੂਜੇ ਪਾਸੇ ਸ਼ਾਹੂਕਾਰ। ਪੁਸ਼ਾਕ 'ਚ ਫਰਕ ਤੇ ਹੋਣਾ ਈ ਸੀ। ਉਹਨੀਂ ਦਿਨੀਂ ਰੇਸ਼ਮ ਨੂੰ ਪੁਜ ਵਾਲਾ ਈ ਪਾ ਸਕਦਾ ਸੀ ਤੇ ਕਿਤੇ ਟਾਵੇਂ ਟਾਵੇਂ ਈ ਲੋਕ ਪਾਉਂਦੇ ਸਨ।

ਹੱਥ ਰੁਕ ਗਿਆ ਭਾਈ ਲਹਿਣੇ ਦਾ। ਹੁਣ ਹੱਥ ਖਾਲੀ ਸੀ। ਚੰਗਾ ਨਹੀਂ ਸੀ ਲੱਗਦਾ। ਜਿਨ੍ਹੇ ਗੁਰੂ ਮੰਨ ਲਿਆ ਹੋਵੇ ਉਹ ਕੰਮ ਕਰੇ ਤੇ ਸੇਵਕ ਖੜ੍ਹਾ ਹੱਥ ਮਲਦਾ ਰਹੇ।

ਲਹਿਣੇ ਨੇ ਪੁਛਿਆ—ਮੈਂ ਕੀ ਕਰਾਂ ?

—ਜ਼ਰੂਰੀ ਨਹੀਂ ਕਿ ਤੂੰ ਕੋਈ ਕੰਮ ਈ ਕਰੇ। ਪਰ ਜੇ ਤੂੰ ਜ਼ਰੂਰ ਈ ਕੋਈ ਕੰਮ ਕਰਨਾ ਏ ਤੇ ਨਦੀਨ ਦੀ ਪੰਡ ਬੰਨ੍ਹ ਤੇ ਘਰ ਲੈ ਜਾ ਅਤੇ ਡੰਗਰਾਂ ਨੂੰ ਪਾ ਦੇ।

ਹੁਕਮ ਦੀ ਪਾਲਣਾ ਉਸੇ ਵੇਲੇ ਹੋਈ। ਉਸੇ ਵੇਲੇ ਪੰਡ ਬੰਨ੍ਹੀਂ। ਚੋਂਦੇ ਚਿੱਕੜ ਨਦੀਨ ਦੀ ਪੰਡ ਚੁਕ ਕੇ ਸਿਰ ਤੇ ਰੱਖ ਲਈ ਤੇ ਆਪਣੀ ਬਹੁ-ਮੁੱਲੀ ਪੁਸ਼ਾਕ ਵਲ ਤਕਿਆ ਨਾ ਪ੍ਰਵਾਹ ਨਾ ਕੀਤੀ। ਸਾਰਾ ਜਾਮਾ ਚਿੱਕੜੋ ਚਿੱਕੜੀ ਹੋ ਗਿਆ। ਰਾਹ ਵਿਚ ਸਾਹ ਸਤ ਨਾ ਲਿਆ। ਭਾਵੇਂ ਪੌਣ ਮੋਢਿਆਂ ਨਾਲ ਸਾਵੀਂ ਹੋ ਗਈ ਸੀ, ਦਮ ਮਾਰਿਆ ਘਰ ਪੁੱਜ ਕੇ। ਪੰਡ ਲਾਹੀ ਤੇ ਡੰਗਰਾਂ ਅੱਗੇ ਪੱਠੇ ਪਾ ਦਿਤੇ। ਬਾਬਾ ਨਾਨਕ ਵੀ ਪਿੱਛੇ ਪਿੱਛੇ ਆ ਰਿਹਾ ਸੀ, ਇਹ ਵੇਖਣ ਕਿ ਕਿਤੇ ਪੈਰ ਥਿੜਕ ਤੇ ਨਹੀਂ ਰਹੇ।

ਅਗੇ ਮਾਤਾ ਸੁਲੱਖਣੀ ਮਿਲ ਪਈ। ਜਦ ਵੇਖਿਆ ਕਿ ਪੁਸ਼ਾਕ ਰੇਸ਼ਮੀ ਏ ਤੇ ਚਿੱਕੜ ਨਾਲ ਲਿੱਬੜ ਗਈ ਏ ਤੇ ਝੱਟ ਈ ਬੋਲ ਪਈ—

—ਚਿੱਕੜ ਨੇ ਪੋਸ਼ਾਕ ਦਾਗੋਦਾਗੀ ਕਰ ਦਿੱਤੀ ਏ।

ਝੱਟ ਈ ਗੁਰੂ ਨਾਨਕ ਸਾਹਮਣੇ ਆਣ ਖਲੋਤੇ।

ਮਾਤਾ ਸੁਲੱਖਣੀ ਦੀ ਅਵਾਜ਼ ਫਿਰ ਨਿਕਲੀ—

—ਇਹ ਤੁਸਾਂ ਕੀ ਕੀਤਾ ਏ। ਇਹ ਭਲਾ ਜਿਹਾ ਮਨੁੱਖ ਹੈ, ਕਦੀ ਭਾਰ ਚੱਕਿਆ ਨਹੀਂ ਲੱਗਦਾ ਧੌਣ ਮਰੋੜਾ ਖਾ ਗਈ ਏ ਪਰ ਵਿਚਾਰੇ ਨੇ ਸੀ ਨਹੀਂ ਕੀਤੀ। ਕੱਪੜੇ ਕੀਮਤੀ ਰੇਸ਼ਮੀ ਹਨ, ਤੁਸਾਂ ਤੇ ਪੰਡ ਚੁਕਵਾ ਕੇ ਚਿੱਕੜ ਨਾਲ ਹੀ ਭਰ ਦਿਤੀ ਏ।

ਮਾਤਾ ਸੁਲੱਖਣੀ ਦੀ ਗੱਲ ਸੁਣ ਲਈ ਤੇ ਦੀਨ ਦੁਨੀਆਂ ਦੇ ਪਾਤਸ਼ਾਹ ਨੇ ਕਿਹਾ—

—ਸੁਲੱਖਣੀਏ ਇਹ ਕੋਈ ਚਿੱਕੜ ਨਹੀਂ ਤੇ ਨਾ ਈ ਪੰਡ ਏ। ਇਹ ਤੇ ਦੀਨ ਦੁਨੀਆਂ ਦਾ ਛਤਰ ਹੈ ਜੋ ਇਹਨਾਂ ਦੇ ਸਿਰ ਤੇ ਝੂਲਦਾ ਹੈ। ਇਹ ਚਿੱਕੜ ਦੇ ਛਿੱਟੇ ਨਹੀਂ। ਭੋਲੀਏ ਇਹ ਤੇ ਕੇਸਰ ਦਾ ਤਿਲਕ ਏ। ਬਾਬੇ ਨੇ ਨਜ਼ਰ ਮਾਰ ਕੇ ਵੇਖੀ ਪੋਸ਼ਾਕ ਤੇ ਬੋਲੇ—

—ਜ਼ਰਾ ਗਹੁ ਨਾਲ ਵੇਖੋ ਓਪਰਾ ਓਪਰਾ ਨਾ ਤੱਕੋ।

'ਪੰਕ ਜੋਨ ਤੁਮ ਕੋ ਦ੍ਰਿਸ਼ਟਾਵਾ, ਕਸਰ ਕੋ ਹਮ ਨੇ ਛਿਰਕਾਵਾ।'

ਸੱਚੀ ਮੁੱਚੀ ਜਦੋਂ ਸੁਲੱਖਣੀ ਨੇ ਨਜ਼ਰ ਮਾਰੀ ਤੇ ਗਹੁ ਨਾਲ ਵੇਖਿਆ ਭਾਈ ਲਹਿਣਾ ਤੇ ਚਿੱਕੜ ਨਹੀਂ ਸੀ ਕੇਸਰ ਦੇ ਟਿੱਕੇ ਲੱਗੇ ਹੋਏ ਸਨ।

ਗੁਰੂ ਨਾਨਕ ਦੇਵ ਜੀ ਦੇ ਬਚਨ ਸੁਣ ਕੇ ਲਹਿਣੇ ਨੇ ਪਹਿਲੇ ਦਿਨ ਹੀ ਸਿੱਖੀ ਦੀ ਸੋਝੀ ਪਾ ਲਈ।

ਮਨ ਵਿਚ ਵਿਚਾਰਿਆ, ਸਮਝ ਆਈ ਕਿ ਇਹ ਗੁਰਿਆਈ ਕੋਈ ਦਿਲਾਈ ਦਾਤ ਏ ਦਿਖਾਵੇ ਦੀ ਚੀਜ਼ ਨਹੀਂ। ਇਹ ਪੰਡ ਹੈ ਜੋ ਗੁਰੂ ਨਾਨਕ ਦੇਵ ਨੇ ਚੁਕਵਾਈ ਹੋਈ ਸੀ। ਲੋਕੀ ਲਿਬੜੇ ਹੋਏ ਹਨ। ਪਸ਼ੂ ਸਮਾਨ ਜੀਵਨ ਬਤੀਤ ਕਰ ਰਹੇ ਹਨ, ਇਹਨਾਂ ਵਿਚ ਈ ਰਹਿ ਕੇ ਇਹਨਾਂ ਦਾ ਜੀਵਨ ਬਦਲਣਾ ਏ ਕਿਰਤ ਵੀ ਏਸ ਘਰ ਦੀ ਬਹੁਤ ਉੱਚੀ ਪਦਵੀ ਏ। ਕਿਰਤ ਵੀ ਕਰਨੀ ਤੇ ਸੇਵਾ ਵੀ ਨਿਭਾਉਣੀ ਹੱਥ ਮੈਲੇ ਜ਼ਰੂਰ ਹੋਣਗੇ। ਜੋ ਵਸਤਰ ਚਿੱਕੜ ਨਾਲ ਭਰ ਗੰਦੇ ਹਨ ਉਹ ਕੇਸਰ ਸਮਾਨ ਹਨ। ਕਿਰਤ ਕਰਦਿਆਂ ਈ ਇਹ ਸੁੱਚੀ ਹੁੰਦੀ ਏ ਨਰੋਈ ਬਣਦੀ ਏ। ਸੇਵਾ ਕਰਦਿਆਂ ਈ ਆਤਮਾ ਦੇ ਅੰਦਰ ਪ੍ਰੇਮ ਜਾਗਦਾ ਹੈ। ਕੋਈ ਕਿਰਤ ਕੋਈ ਕਾਜ਼, ਕੋਈ ਕੰਮ ਨਵਾਂ ਨਹੀਂ, ਇਹ ਸਭ ਰੀਤ ਪੁਰਾਣੀ ਚਲੀ ਆਉਂਦੀ ਏ।

ਇਕ ਦਿਨ ਭਗਵਾਨ ਰਾਮ ਨੇ ਕੂਲੇ ਜਿਹੇ ਮਲੂਕ ਗੋਰੇ ਹੱਥਾਂ ਜਿਨ੍ਹਾਂ ਕਦੇ ਸੇਵਾ ਕਰਕੇ ਹੱਥ ਸੁੱਚੇ ਨਹੀਂ ਸਨ ਕੀਤੇ ਜਲ ਪੀਣ ਤੋਂ ਨਾਂਹ ਕਰ ਦਿੱਤੀ। ਇਸ ਤਰ੍ਹਾਂ ਦਾ ਵਾਕਿਆ ਗੁਰੂ ਗੋਬਿੰਦ ਸਿੰਘ ਨਾਲ ਵੀ ਹੋਇਆ ਸੀ।

ਸੁਨ ਸਿੱਖਾ ਗੁਰਮਤਿ ਏ ਸਾਰ।<br>
ਸਤਿ ਸੰਗਤ ਕੀ ਸੇਵ ਉਦਾਰ<br>
ਜਿਉਂ ਮੁਰਦੇ ਕੇ ਅੰਗ ਅਪਾਵਨ।<br>
ਸੁਕਚਿਓ ਸਭ ਨਹਿ ਕਰਨ ਛੁਹਾਵਨ।

ਜਿਸ ਤਰ੍ਹਾਂ ਕੋਈ ਮੁਰਦੇ ਨੂੰ ਛੂਹਣਾ ਨਹੀਂ ਚਾਹੁੰਦਾ ਇਸੇ ਤਰ੍ਹਾਂ ਇਹ ਮੁਰਦਾ ਏ। ਜਿਸ ਦੇ ਕੋਮਲ ਹੱਥ ਤੇ ਪੈਰ ਪਰਉਪਕਾਰ ਲਈ ਨਹੀਂ ਹਿੱਲੇ ਉਹ ਸੁੱਚੇ ਨਹੀਂ ਗੰਦੇ ਹਨ। ਗੰਦੇ ਹੱਥਾਂ ਨਾਲ ਜਲ ਪੀਣਾ ਪਾਪ ਏ।

ਸੇਵਾ, ਕਿਰਤ ਇਹ ਵੀ ਇਕ ਭਗਤੀ ਏ। ਭਗਤੀ ਮਾਲਾ ਦੇ ਮਣਕਿਆਂ ਨਾਲ ਨਹੀਂ ਬੱਝੀ ਹੋਈ। ਸਰੀਰ ਦੇ ਅੰਗ ਵੀ ਭਗਤੀ ਕਰਦੇ ਹਨ। ਇਹ ਵੱਖਰੀ ਗੱਲ ਏ ਕਿ ਉਹਨਾਂ ਦੇ ਮੂੰਹ 'ਚ ਜ਼ਬਾਨ ਨਹੀਂ।

ਜਿਸ ਰੱਬ ਦੇ ਬੰਦੇ ਦੀ ਸੇਵਾ ਕੀਤੀ ਉਸ ਰੱਬ ਨੂੰ ਪਾ ਲਿਆ। ਬੰਦੇ ਤੇ ਰੱਬ ਵਿਚ ਕੁਝ ਫਰਕ ਨਹੀਂ। ਬੰਦਾ ਈ ਰੱਬ ਤੇ ਰੱਬ ਈ ਬੰਦਾ ਏ। ਅੱਖਾਂ ਵਾਲੇ ਇਹ ਗੱਲ ਦੱਸ ਸਕਦੇ ਹਨ। ਜਿਹੜਾ ਘੁੰਡੀ ਖੋਲ ਕੇ ਦੱਸ ਸਕਦਾ ਏ ਉਹੀ ਗੁਰੂ ਏ।

ਲਹਿਣਾ ਗੁਰੂ ਨਾਨਕ ਦੀ ਚੌਂਕੀ ਪੂੰਝ ਰਿਹਾ ਸੀ।



# ੧੯

## ਕਰਤਾਰਪੁਰ ਇਕ ਸਕੂਲ

ਸੱਤ ਮਾਰਗ ਦੇ ਪਾਂਧੀਆਂ ਦੇ ਮੋਹਰੀ ਸਨ ਗੁਰੂ ਨਾਨਕ। ਰੱਬੀ ਜੋਤ ਦੇ ਚਾਨਣ ਮੁਨਾਰੇ ਅਤੇ ਅਪਾਰ ਗੁੱਝੇ ਭੇਤਾਂ ਦੇ ਪ੍ਰਤੱਖ ਪ੍ਰਮਾਣ ਸਨ। ਜੀਵਨ ਜਾਚ ਸਿੱਖਣ ਲਈ ਰਾਵੀ ਕੰਢੇ ਇਕ ਪਿੰਡ ਵਸਾਇਆ ਕਰਤਾਰਪੁਰ। ਬ੍ਰਹਮ ਗਿਆਨ ਦੇ ਅਸਰ ਭਰੇ ਬਚਨ ਬਿਲਾਸ ਕਰਦੇ ਸਨ। ਦੇਸ਼ਾਂ ਵਿਦੇਸ਼ਾਂ ਤੋਂ ਆਣ ਕੇ ਲੋਕ ਉਹਨਾਂ ਦੇ ਸਿੱਖ ਬਣਦੇ ਸਨ। ਉਹ ਇਕ ਸਕੂਲ ਸੀ ਪਿੰਡ ਨਹੀਂ ਸੀ। ਖੇਤੀ ਪੇਟ ਭਰਨ ਦਾ ਇਕ ਸਾਧਨ ਸੀ। ਸਾਰੀ ਜ਼ਿੰਦਗੀ ਦਾ ਨਿਚੋੜ ਖੇਤੀ ਤੇ ਆਣ ਕੇ ਮੁੱਕ ਜਾਂਦਾ ਏ। ਆਖਣ ਵਾਲਾ ਇਕ ਪ੍ਰਦੇਸੀ ਸੀ।

ਇਕ ਬੰਦਾ ਹੋਰ ਬੋਲਿਆ—ਪਹਿਲੀ ਉਦਾਸੀ 'ਚ ਈ ਗੁਰੂ ਨਾਨਕ ਨੇ ਮਨ ਬਣਾ ਲਿਆ ਇਕ ਨਗਰ ਵਸਾਉਣ ਦਾ। ਉਹ ਜਾਣਦੇ ਸਨ ਕਿ ਘਾਟ-ਘਾਟ ਦਾ ਪਾਣੀ ਪੀਣ ਨਾਲ ਅੱਖਾਂ ਖੁਲ੍ਹ ਜਾਂਦੀਆਂ ਹਨ। ਦੂਜਿਆਂ ਧਰਮਾਂ ਤੋਂ ਚਾਨਣ ਮਿਲਦਾ ਏ। ਵੱਖ ਵੱਖ ਤੀਰਥਾਂ ਤੋਂ ਜਿਹੜੇ ਖ਼ਿਆਲ ਇਕੱਤਰ ਕੀਤੇ ਸਨ ਉਹ ਇਕ ਗੁਲਦਸਤਾ ਜਿਹਾ ਬਣ ਗਿਆ ਸੀ। ਉਹਨਾਂ ਖਿਲਰੇ ਵਿਚਾਰਾਂ ਨੂੰ ਅਮਲੀ ਜਾਮਾ ਦੇਣ ਲਈ ਇਕ ਐਸੀ ਜਗ੍ਹਾ ਦੀ ਲੋੜ ਸੀ ਜਿਥੇ ਅਸੀਂ ਜੋ ਮੌਣ ਆਖਦੇ ਹਾਂ ਉਹੋ ਕਰ ਕੇ ਵਿਖਾਇਆ ਜਾਵੇ। ਉਹ ਪੰਜਾਬ ਦੀ ਧੁੰਨੀ ਤੋਂ ਜ਼ਰਾ ਕੁ ਹਟਵੀਂ ਈ ਹੋਵੇ ਤਾਂ ਚੰਗਾ ਏ। ਰੋਜ਼ ਦੀ ਜੰਗਾਂ, ਬੁਰਛਗਰਦੀ, ਘੋੜਿਆਂ ਦੀ ਦਗੜ-ਦਗੜ ਤੇ ਬਦਲਦੀ ਧਰਮ ਨੀਤੀ ਦਾ ਪ੍ਰਭਾਵ ਨਾ ਕਬੂਲੇ। ਇਸੇ ਲਈ ਰਾਵੀ ਦਾ ਕਿਨਾਰਾ, ਸ਼ਾਂਤ ਜਿਹੀ ਥਾਂ ਚੁਣੀ। ਇਹ ਸਾਰਾ ਇਲਾਕ਼ਾ ਪਹਿਲਾਂ ਈ

ਦਬਿਆ ਤੇ ਪਛੜਿਆ ਹੋਇਆ ਸੀ। ਲੋਕ ਚੇਤੰਨ ਨਹੀਂ ਸਨ। ਕਲਾਨੌਰ ਦੀ ਛਾਉਣੀ ਤੋਂ ਜ਼ਰਾ ਦੂਰ ਹੱਟ ਕੇ ਸੀ।

ਇਸ ਨਗਰ ਨੂੰ ਵਸਾਉਣ ਵੇਲੇ ਕੁਝ ਮੁੱਢਲੀਆਂ ਮੁਸ਼ਕਲਾਂ ਜ਼ਰੂਰ ਆਈਆਂ ਪਰ ਉਹਨਾਂ ਤੇ ਕਾਬੂ ਪਾ ਲਿਆ ਗਿਆ।

ਇਕ ਕਰੋੜੀਏ ਨੂੰ ਜਦ ਇਹ ਪਤਾ ਲੱਗਾ ਕਿ ਯਾਰੋ ਜਗ੍ਹਾ ਸਾਡੀ, ਇਲਾਕਾ ਸਾਡਾ, ਰਈਅਤ ਸਾਡਾ ਤੇ ਵਿਚ ਇਹ ਪੜਊ ਪਿਦਾ ਕਿਥੋਂ ਆਣ ਬੈਠਾ ? ਕੀ ਹੋਇਆ ਜੇ ਜ਼ਮੀਨ ਸ਼ਾਮਲਾਟ ਏ, ਮਾਲਕੀ ਤੇ ਸਾਡੀ ਏ ਨਾ। ਕੌਣ ਹੁੰਦੇ ਹਨ ਪਿੰਡ ਵਾਲੇ ਕਿ ਸ਼ਾਮਲਾਟ ਜ਼ਮੀਨ ਦਾ ਪੱਟਾ ਲਿਖ ਕੇ ਦੇ ਦੇਣ। ਇਹ ਮੰਨਿਆ ਕਿ ਉੱਦਮ ਨਾਨਕ ਤਪੇ ਦਾ ਏ ਕਿ ਉਸ ਆਪਣਾ ਡੇਰਾ ਬਣਾ ਲਿਆ। ਬੜਾ ਸੜਿਆ ਭੁਜਿਆ ਕਰੋੜੀਆ। ਉਹਦੇ ਤੇ ਤਨ ਬਦਨ ਨੂੰ ਅੱਗ ਲੱਗ ਗਈ। ਆਖਦਾ ਫਿਰੇ—ਇਹ ਨਾਨਕ ਤਪਾ ਤੁਹਾਨੂੰ ਕੁਰਾਹੇ ਪਾਏਗਾ, ਤੁਹਾਡੀਆਂ ਕੁਲਾਂ ਗਾਲ ਦੇਵੇਗਾ। ਨਗਰ ਉਜਾੜ ਦਿਓ ਨਹੀਂ ਤੇ ਤੁਸੀਂ ਵੀ ਉੱਜੜ ਜਾਓਗੇ। ਕਣਕ ਨੇ ਤੇ ਪੀਸਣਾ ਏ ਘੁਣ ਕਿਉਂ ਪੀਸੇ ?

ਪੰਜ-ਸੱਤ ਸਾਥੀ ਤੇ ਮਗਰ ਵਾਰੂ ਪਿੰਡ ਦੀ ਸਾਰੀ ਇਕ ਜਗ੍ਹਾ ਤੇ ਇਕੱਠੀ ਹੋਈ ਤੇ ਫੈਸਲਾ ਇਹ ਮੁੱਕਾ ਨਗਰ ਨੂੰ ਫੂਕ ਦਿੱਤਾ ਜਾਏ। ਸਾਰਿਆਂ ਦੇ ਅੱਗੇ ਕਰੋੜੀਆ ਆਪ ਘੋੜੇ ਤੇ ਜੜ੍ਹੀ ਆ ਰਿਹਾ ਸੀ। ਦੂਰੋਂ ਈ ਆਵਾਜ਼ ਦਿੱਤੀ—ਫੂਕ ਸੱਟੋ ਕੁਰਾਹੀਏ ਦਾ ਨਗਰ।

ਰੱਬ ਦੇ ਬੰਦਿਆਂ ਪਿੱਛੇ ਵੀ ਕੁਦਰਤ ਦਾ ਹੱਥ ਹੁੰਦਾ ਏ।

ਘੋੜਾ ਭੁੜਕਿਆ। ਮੂੰਹ ਜ਼ੋਰ ਘੋੜਾ ਕਾਬੂ ਤੋਂ ਬਾਹਰ ਹੋ ਗਿਆ। ਘੋੜੇ ਤੋਂ ਡਿੱਗ ਪਿਆ ਸ਼ਾਹ ਸਵਾਰ। ਬੜੀਆਂ ਸੱਟਾਂ ਲੱਗੀਆਂ। ਹੱਡ ਗੋਡੇ ਭੱਜ ਗਏ।

ਜਦੋਂ ਲੋਕਾਂ ਇਹ ਮਾਜਰਾ ਵੇਖਿਆ ਤੇ ਸੁਰਤ ਆਈ। ਉਹਨਾਂ ਲੋਕਾਂ ਵਿਚੋਂ ਈ ਕੁਝ ਬੰਦੇ ਆਖ ਰਹੇ ਸਨ—ਇਹ ਕਰਨੀ ਵਾਲੇ ਸੰਤ ਹਨ, ਮਾਫੀ ਮੰਗ ਲੈ ਅਸੀਂ ਇਹ ਪਾਪ ਨਹੀਂ ਕਰਨਾ।

ਪਰ ਇਹ ਜ਼ਿੱਦ ਕਰ ਬੈਠਾ। ਉਸ ਆਖਿਆ—ਮੈਂ ਤੇ ਫੂਕ ਕੇ ਈ ਦਮ ਲੈਣਾ ਏਂ। ਉਠਿਆ, ਹੱਥ 'ਚ ਮਸ਼ਾਲ ਚੁੱਕ ਲਈ, ਅੱਗ ਲਾਈ, ਜਵਾਲਾ ਚਮਕ ਪਈ। ਅੱਗ ਲਾਉਣ ਨੂੰ ਅੱਗੇ ਵਧਿਆ। ਅੱਖਾਂ ਅੱਗੇ ਹਨੇਰਾ ਆ ਗਿਆ। ਅੰਨ੍ਹਾ ਹੋ ਗਿਆ। ਫਿਰ ਰਾਹ ਖਹਿੜਾ ਤੇ ਲੱਭਣਾ ਨਹੀਂ ਸੀ। ਚਰਨਾਂ ਤੇ ਡਿੱਗ ਪਿਆ ਤੇ ਸੌ ਬਿੱਘੇ ਹੋਰ ਜ਼ਮੀਨ ਭੇਟਾ ਕੀਤੀ।

ਨਾਨਕ ਨੇ ਇਕ ਧਰਮਸ਼ਾਲਾ ਬੰਨ੍ਹੀ ਤੇ ਉਸਾਰੀ ਦਾ ਕੰਮ ਹੱਥੀਂ ਸ਼ੁਰੂ ਕਰਵਾਇਆ। ਕਿਰਤ ਦਸਾਂ ਨਹੁੰਆਂ ਦੀ। ਇਕ ਬੰਦੇ ਨਾਲ ਪੂਰੀ ਕਿਦਾਂ ਪਵੇ। ਬਾਣੀ ਵੀ ਪੜ੍ਹੋ ਤੇ ਕੰਮ ਵੀ ਕਰੋ। ਸੰਗਤ ਜੁੜਨ ਲੱਗ ਪਈ। ਕੀਰਤਨ ਵੀ ਜ਼ਰੂਰ ਚਾਹੀਦਾ ਹੈ।

ਮਰਦਾਨਾ ਚਲਾਣਾ ਕਰ ਗਿਆ ਸੀ। ਸਾਥ ਟੁੱਟ ਗਿਆ। ਆਖਿਰ ਮਰਦਾਨੇ ਦਾ ਪੁੱਤ ਸਾਜਾਦਾ ਕੀਰਤਨ ਕਰਨ ਲਈ ਆਣ ਹਾਜ਼ਰ ਹੋਇਆ।

ਪਹਿਲਾਂ ਪਿੰਡ ਦਾ ਨਾਂ ਕਰੋੜੀ ਮੱਲ ਦੀ ਜ਼ਾਤ ਤੇ ਰੱਖਣ ਦਾ ਮਨ ਬਣਾ ਲਿਆ। ਪਰ ਲੋਕਾਂ ਆਖਿਆ ਕਰਤਾਰਪੁਰ ਚੱਕ ਦਾ ਨਾਂਅ ਕਿਉਂ ਨਾ ਧਰਿਆ ਜਾਏ ?

ਗੁਰੂ ਨਾਨਕ ਦੇ ਨਾਲ ਉਸਾਰੀ ਵਿਚ ਅਜਿਤ ਰੰਧਾਵਾ, ਬਾਬਾ ਬੁੱਢਾ ਤੇ ਭਾਈ ਬੰਦਾ ਨੇ ਬਹੁਤ ਸੇਵਾ ਕੀਤੀ।

ਹੌਲੀ-ਹੌਲੀ ਇਕ ਕੋਠਾ, ਫਿਰ ਦੋ ਤਿੰਨ, ਫਿਰ ਪੰਜ, ਵੇਖੋ ਵੇਖੀ ਹੋਰ ਲੋਕਾਂ ਨੇ ਵੀ ਛੰਨਾਂ ਪਾਈਆਂ।

ਨਗਰ ਦੀ ਸਫਾਈ ਦਾ ਖਿਆਲ ਬਹੁਤ ਰਖਿਆ ਜਾਂਦਾ ਸੀ। ਉਗਰਾਹੀ ਅਤੇ ਲੋਕਾਂ ਦੇ ਦਾਨ ਨਾਲ ਹੀ ਨਗਰ ਵਸ ਰਿਹਾ ਸੀ। ਉੱਦਮ ਲੋਕਾਂ ਦਾ ਸੀ। ਉੱਦਮ ਅੱਗੇ ਲਛਮੀ ਤੇ ਪੱਖੇ ਅਗੇ ਪੌਣ।

ਇਕ ਦਿਨ ਬਹੁਤ ਵੱਡੀ ਰਕਮ ਕਿਸੇ ਸੱਜਣ ਨੇ ਆਣ ਕੇ ਭੇਟਾ ਚੜ੍ਹਾਈ। ਕਬੂਲ ਤੇ ਹੋ ਗਈ ਪਰ ਵਿਚੋਂ ਕਿਸੇ ਨੇ ਆਖ ਦਿੱਤਾ—ਇਹ ਧਨ ਅਯੋਗ ਤਰੀਕੇ ਨਾਲ ਕਮਾਇਆ ਹੋਇਆ ਏ। ਇਹ ਪਾਪ ਦੀ ਕਮਾਈ ਏ।

ਭੇਟਾ ਚੜ੍ਹ ਚੁੱਕੀ ਸੀ। ਪੜਤਾਲ ਕੀਤੀ ਗਈ। ਦੋ ਚਾਰ ਬੰਦੇ ਹੋਰ ਆਣ ਹਾਜ਼ਰ ਹੋਏ ਤੇ ਆਖਣ ਲੱਗੇ—ਇਹ ਲਹੂ ਗਰੀਬਾਂ ਦਾ ਏ।

ਗੁਰੂ ਨਾਨਕ ਨੇ ਵਿਚਾਰਿਆ ਸ਼ਰਧਾ ਟੁੱਟ ਜਾਏਗੀ ਵਾਪਸ ਨਹੀਂ ਕਰਨਾ। ਇਸ ਮਾਇਆ ਨੂੰ ਮਹੀਪਤ ਦੇ ਲੇਖੇ ਅਨੁਸਾਰ ਸੇਧ ਖਾਲੀਆਂ ਤੇ ਲਗਾ ਦਿੱਤੀ। ਪਿੰਡ ਵਿਚ ਨਾਲਿਆਂ ਦੀ ਲੋੜ ਵੀ ਤੇ ਪੈਂਦੀ ਏ ਨਾ। ਉਹ ਵੀ ਤੇ ਕਿਸੇ ਨੇ ਬਨਾਉਣੇ ਹੀ ਹਨ ਨਾ।

ਇਹ ਨਗਰ ਹਰ ਪੱਖ ਤੋਂ ਇਕ ਨਮੂਨਾ ਸੀ। ਨਗਰ ਵਸ ਰਿਹਾ ਸੀ ਸ਼ਾਂਤ ਵਾਤਾਵਰਨ ਵਿਚ। ਇਹੋ ਜਿਹੇ ਨਗਰ ਲੋਕਾਂ ਲਈ ਸ਼ੀਸ਼ਾ ਹੁੰਦੇ ਹਨ। ਤਾਂ ਜੋ ਹਰ ਬੰਦਾ ਉਸ ਸ਼ੀਸ਼ੇ ਵਿਚੋਂ ਆਪਣਾ ਮੂੰਹ ਵੇਖ ਸਕੇ।

ਰਾਵੀ ਨਦੀ ਨੂੰ ਈਰਾਵਤੀ ਵੀ ਆਖਦੇ ਸਨ। ਈਰਾਵਤੀ ਦੇ ਕੰਢੇ ਵੇਦਾਂ ਦੀ ਰਚਨਾ ਹੋਈ ਸੀ।

□□

## ੧੭

## ਨਗਰਾਂ ਵਿਚੋਂ ਨਗਰ

ਬਲਵੰਡ ਮਿਰਾਸੀ ਜੰਗਲ ਸੇ ਆਇਆ।
ਸਦ ਕਰੇ ਭਜਨ ਸਤਿਗੁਰ ਮਨ ਭਾਇਆ।

ਨਗਰਾਂ ਵਿਚੋਂ ਜੇ ਕਿਸੇ ਨੇ ਨਗਰ ਚੁਣਨਾ ਹੁੰਦਾ ਤਾਂ ਉਹ ਝੱਟ ਹੀ ਕਰਤਾਰਪੁਰ ਦਾ ਨਾਂ ਲੈ ਲੈਂਦਾ। ਭਾਵੇਂ ਪਿੰਡ ਛੋਟਾ ਸੀ, ਪਰ ਉਸਦੀ ਬਣਤਰ, ਉਹਦੀ ਵਸੋਂ ਕੁਝ ਆਪਣੇ ਢੰਗ ਦੀ ਸੀ, ਕੌਮਾਂ ਇਹੋ ਜਿਹੇ ਨਗਰਾਂ ਵਿਚੋਂ ਹੀ ਉਸਰਿਆ ਕਰਦੀਆਂ ਹਨ।

ਤਾਰੇ ਗਿਨਣ ਦੀ ਜ਼ਾਤ ਹੈ। ਪਰ ਜੋ ਗੁਰੂ ਨਾਨਕ ਜੀ ਤੁਸਾਂ ਨੇ ਤਾਰੇ ਹਨ, ਉਹ

ਕੋਈ ਗਿਣ ਨਹੀਂ ਸਕਦਾ। ਤਾਰਨ ਵਾਲੇ ਵੀ ਕਦੀ ਹਿਸਾਬ ਰਖਦੇ ਹਨ? ਸਾਰੇ ਜਗ ਦਾ ਭਰਮਣ ਕਰਕੇ ਨਾਮ ਜਸ ਦਾ ਛਿੱਟਾ ਮਾਰ ਕੇ ਜਦੋਂ ਲੋਕਾਂ ਦੀ ਰੂਹ ਖਿੜ ਗਈ। ਤਦ ਕਰਤਾਰਪੁਰ ਆਣ ਕੇ ਟਿਕਾਣਾ ਬਣਾ ਲਿਆ। ਸਫਰ 'ਚ ਕਈ ਦੁਸ਼ਮਣ ਬਣੇ ਤੇ ਕਈ ਦੋਸਤ। ਹਿੰਦੂਆਂ ਨੂੰ ਟਿਕਾਣੇ ਦੇ ਕੇ ਵੀ ਆਏ ਸਨ। ਉਹ ਲੰਘਦੇ-ਆਉਂਦੇ ਕਰਤਾਰਪੁਰ ਸਾਹ ਲੈਣ ਲਈ ਰੁਕ ਜਾਂਦੇ। ਜਗਿਆਸੂ ਤੇ ਦਿਨ ਵਿਚ ਜ਼ਰੂਰ ਕੋਈ ਨਾ ਕੋਈ ਆਣ ਖੜਦਾ। ਛੋਟੀ ਜਗ੍ਹਾ ਤੇ ਲੰਮੇ ਸੁਪਨੇ। ਕਈ ਤੇ ਆਪੇ ਈ ਇਥੋਂ ਦੇ ਹੋ ਜਾਂਦੇ ਬਿਲਕੁਲ ਇਸੇ ਵਿਚ ਰਲ ਮਿਲ ਜਾਂਦੇ ਕਈ ਗੇੜਾ ਮਾਰਦੇ ਤੇ ਬੁੱਕਲ ਮਾਰ ਕੇ ਤੁਰ ਜਾਂਦੇ। ਜਿਨ੍ਹਾਂ ਸਤਿਸੰਗ ਸੁਣ ਲਿਆ, ਗੁਰੂ ਮਹਾਰਾਜ ਦੇ ਦਰਸ਼ਨ ਕਰ ਲਏ, ਉਹ ਆਪਣੇ ਆਪ ਵਿਚ ਹੀ ਸੰਪੂਰਨ ਹੋ ਰਹੇ ਸਨ। ਪਾਰ ਬ੍ਰਹਮ ਦਾ ਪੰਥ ਗੁਰੂ ਨਾਨਕ ਦੇਵ ਜੀ ਆਪ ਰਚ ਰਹੇ ਸਨ। ਢੂੰਡਣ ਵਾਲਿਆਂ ਦੇ ਵੀ ਵਾਰੇ-ਵਾਰੇ ਜਾਈਏ ਕਿ ਕਿਸ ਤਰ੍ਹਾਂ ਟਿਕਾਣੇ ਲੱਭ ਲੈਂਦੇ ਹਨ। ਸਾਧ, ਸੰਨਿਆਸੀ, ਜੋਗੀ ਜਿਨ੍ਹਾਂ ਕਦੀ ਆਪਣਾ ਘਰ ਦੁਆਰ ਨਹੀਂ ਸੀ ਬਣਾਇਆ ਉਹਨਾਂ ਦੇ ਰੋਜ਼ ਨਵੇਂ ਟਿਕਾਣੇ ਤੇ ਨਵੀਆਂ ਠਾਰਾਂ।

ਇਕ ਭਾਈ ਤਾਰੂ ਹੋਏ ਹਨ। ਉਹਨਾਂ ਦਾ ਵੀ ਟਿਕਾਣਾ ਕਰਤਾਰਪੁਰ ਵਿਚ ਸੀ। ਕਰਤਾਰਪੁਰ ਦੀ ਮਿੱਟੀ ਦੀ ਖੁਸ਼ਬੋ ਈ ਵੱਖਰੀ ਸੀ। ਜਿਹੜਾ ਬੰਦਾ ਆਉਂਦਾ ਸੁਰੇਸ਼ ਵਾਂਗ ਚੰਬੜ ਜਾਂਦਾ। ਹਿੱਲਣ ਦਾ ਨਾਂ ਈਂ ਨਾ ਲੈਂਦਾ। ਇਕ ਦਿਨ ਸ੍ਰੀ ਗੁਰੂ ਨਾਨਕ ਨਾਲ ਜਿਸ ਦੀਆਂ ਅੱਖਾਂ ਨੈਣਾਂ ਨਾਲ ਮਿਲ ਗਈਆਂ, ਨੈਣ ਰਸ ਭਰੇ ਸਨ, ਮਸਤੀ ਛਲਕ-ਛਲਕ ਪੈਂਦੀ ਸੀ। ਬਸ ਦਿਆਲ ਹੋ ਗਏ ਗੁਰੂ ਪਹਿਲੀ ਮਿਲਣੀ ਵਿਚ ਈ। ਆਖਣ ਲੱਗੇ— ਭਾਈ ਤੂੰ ਕਲ੍ਹ ਤਾਰੂ ਹੋਵੇਂਗਾ। ਇੰਨੇ ਈ ਵਚਨ ਕੀਤੇ ਕਿ ਉਹ ਪਰ-ਉਪਕਾਰੀ ਬਣ ਗਿਆ। ਕਿਸੇ ਨੂੰ ਦੁਖੀ ਵੇਖ ਕੇ ਵੀ ਤਕਲੀਫ ਨਾ ਜ਼ਰ ਸਕਦਾ। ਆਪਾ ਵਾਰਨਾ ਉਹਦਾ ਪ੍ਰਸਿੱਧ ਹੋ ਗਿਆ ਸੀ। ਉਹ ਆਪਾ ਵਾਰਨ ਲਈ ਕਦੀ ਨਾ ਸੰਗਦਾ। ਜੇ ਉਹਦਾ ਦੁੱਖ ਦੂਰ ਹੋ ਸਕਦਾ ਏ ਤੇ ਅਸੀਂ ਉਹਦਾ ਦੁੱਖ ਦੂਰ ਕਰ ਸਕਦੇ ਹਾਂ ਤਾਂ ਫਿਰ ਉਹ ਦੁੱਖੀ ਕਿਉਂ ਰਹੇ। ਬੰਦਾ ਬੰਦੇ ਦਾ ਦਾਰੂ ਏ।

ਭਾਈ ਮੂਲਾ ਨੇ ਦਰਸ਼ਨ ਕੀਤਾ। ਦਾਸਾਂ ਦੇ ਦਾਸ ਹੋ ਗਏ। ਨਿਮਰਤਾ ਇੰਨੀ ਆਈ ਕਿ ਹੱਦ ਈ ਹੋ ਗਈ। ਕੋਈ ਜਾਣੇ ਨਾ ਬੁਝੇ ਤੇ ਨਾ ਕਦੀ ਸੁਪਨੇ ਵਿਚ ਈ ਵੇਖਿਆ ਹੋਵੇ। ਕੋਈ ਪ੍ਰਦੇਸੀ ਰਾਹਗੀਰ ਜਾਣਿਆਂ-ਅਣਜਾਣਿਆਂ ਕਿਸੇ ਵੀ ਆ ਕੇ ਸਤਿਗੁਰਾਂ ਦਾ ਨਾਂ ਲੈ ਦਿੱਤਾ। ਕੋਈ ਘਰ ਜੁ ਆ ਗਿਆ ਪ੍ਰਮੇਸ਼ਵਰ ਰੂਪ ਜੁ ਹੋਇਆ। ਉਹਦੀ ਰੱਜ ਕੇ ਸੇਵਾ ਕੀਤੀ, ਸਤਿਕਾਰ ਦਿੱਤਾ, ਇਹ ਰੋਜ਼ ਦਾ ਕਿੱਤਾ ਸੀ। ਉਹਨਾਂ ਨੂੰ ਈ ਇਕ ਬਹਿਰੂਪੀਏ ਨੇ ਸਿੱਖ ਦਾ ਰੂਪ ਧਾਰ ਕੇ ਲੁੱਟ ਲਿਆ। ਚਾਰੇ ਕੰਨੀਆਂ ਝਾੜ ਲਈਆਂ ਸੱਖਣਾ ਕਰਕੇ ਘਰ ਨੂੰ ਭੇਜਿਆ ਗੱਠੜੀ ਭਰੀ ਸਿਰ ਤੇ ਸੀ ਉਹ ਖੋਹ ਲਈ। ਐਵੇਂ ਵਾਧੂ ਭਾਰ ਚੁੱਕੀ ਜਾ ਰਿਹਾ ਏਂ। ਭਾਰ ਹੌਲਾ ਹੋ ਜਾਏਗਾ, ਇਸ ਲਈ ਖੋਹ ਲਈ ਏ। ਜਦ ਉਹ ਪਛਾਣਿਆਂ ਗਿਆ ਤਾਂ ਇਹ ਆਖ ਕੇ ਛੱਡ ਦਿਤਾ ਗਿਆ। ਭਾਈ ਕੋਈ ਹੋਵੇਗਾ ਮੈਂ ਤੇ ਇਹਨੂੰ ਜਾਣਦਾ ਈ ਨਹੀਂ, ਮੈਂ ਇਹਨੂੰ ਕਦੇ ਵੇਖਿਆ ਈ ਨਹੀਂ, ਮੇਰਾ ਇਹਦੇ ਨਾਲ ਕੋਈ ਵਾਸਤਾ ਈ ਨਹੀਂ।

ਅਗੋਂ ਉਹ ਬੰਦਾ ਬੋਲਿਆ—ਮੈਂ ਜਾਣਦਾ ਹਾਂ ਤੂੰ ਮੈਨੂੰ ਜਾਣਦਾ ਹੋਵੇਂਗਾ। ਪਰ ਮੈਂ ਤੈਨੂੰ ਨਹੀਂ ਜਾਣਦਾ। ਅੱਖ ਨਾਲ ਅੱਖ ਈ ਨਾ ਮੇਲੀ।

—ਮੈਂ ਤੁਹਾਡੀ ਗੱਠੜੀ ਖੋਹੀ ਸੀ, ਮੈਂ ਤੁਹਾਨੂੰ ਲੁੱਟਿਆ ਸੀ।

—ਮੈਂ ਤੇ ਕਦੇ ਲੁੱਟਿਆ ਨਹੀਂ ਗਿਆ। ਮੈਨੂੰ ਤੇ ਇਕ ਸਿੱਖ ਮਿਲਿਆ ਸੀ, ਉਹਨੂੰ ਲੋੜ ਸੀ, ਉਹ ਗੱਠੜੀ ਲੈ ਗਿਆ ਤੇ ਮਾਇਆ ਦੇ ਗੱਫੇ ਵੀ। ਮੇਰੇ ਤੇ ਕਿਸੇ ਨੇ ਡਾਕਾ ਨਹੀਂ ਮਾਰਿਆ। ਮੈਂ ਆਪ ਦਿੱਤਾ ਸੀ। ਗੁਰੂ ਦਾ ਸਿੱਖ ਏਂ, ਲੋੜ ਏ, ਲੈ ਜਾ। ਕਿਸੇ ਦੀ ਲੋੜ ਪੂਰੀ ਕਰਨੀ ਗੁਰੂ ਦਾ ਹੁਕਮ ਮੰਨਣਾ ਏਂ।

ਦੋ ਸੱਜਣ ਇਕ ਜਗ੍ਹਾ ਇਕੱਠੇ ਹੋ ਗਏ। ਗਲੀ ਦੀ ਨੁਕਰ ਤੇ ਜਾਂ ਚੁਰਾਹੇ ਤੇ ਦੋਵੇਂ ਗੁਰੂ ਨਾਨਕ ਕੋਲ ਆ ਗਏ।

ਦੋਵਾਂ ਨੂੰ ਗੁਰੂ ਸ਼ਬਦ ਨਾਲ ਜੋੜਿਆ ਤੇ ਗੁਰੂ ਨਾਨਕ ਨੇ ਕਿਹਾ—

—ਜੇ ਸਰੀਰ ਨਾਲ ਮੰਨੋਗੇ ਤੇ ਫਿਰ ਵੀ ਵਿਛੜੋਗੇ। ਜੇ ਸ਼ਬਦ ਨਾਲ ਮੰਨੋਗੇ ਤੇ ਫਿਰ ਕਦੇ ਨਹੀਂ ਵਿਛੜੋਗੇ। ਇਹ ਮਿਲਣ ਇਲਾਹੀ ਹੋਵੇਗਾ। ਰਿਸ਼ਤੇਦਾਰੀ 'ਚ ਫਿੱਕ ਪੈ ਸਕਦੀ ਹੈ। ਪਰ ਸ਼ਬਦ ਦੇ ਰਾਹ 'ਚ ਕਦੇ ਵਿੱਥ ਨਹੀਂ ਪੈਂਦੀ।

ਪ੍ਰਿਥਵੀ ਮੱਲ ਤੇ ਰਾਮਾ ਡੁੰਡੀ। ਡੰਡੀ ਨੂੰ ਤਪ ਤੋਂ ਮੋੜਿਆ ਸੀ ਕਿ ਤਪ ਨਾਲ ਬੰਦਾ ਕਦੀ ਸੁਰਖਰੂ ਨਹੀਂ ਹੁੰਦਾ। ਲੋੜ ਏ ਅੱਖਾਂ, ਪੈਰਾਂ ਤੇ ਕੰਨਾਂ ਤੇ ਕਾਬੂ ਪਾਉਣ ਦੀ। ਛਿੱਲੇ ਕਟਿਆਂ ਕੁਝ ਨਹੀਂ ਬਣਦਾ। ਇਹਨਾਂ ਨੂੰ ਦਸ ਦਿੱਤਾ ਕਿ ਕਰਨੀ ਦੀ ਲੋੜ ਏ ਵਰਜ ਕੇ ਰੱਖੋ ਅੱਖਾਂ ਨੂੰ ਰੂਪ ਵਲੋਂ। ਕੰਨਾਂ ਨੂੰ ਉਸਤਤ ਤੇ ਨਿੰਦਾ ਵਲੋਂ। ਹੱਥਾਂ ਨੂੰ ਚੋਰੀ ਯਾਰੀ ਵਲੋਂ ਤੇ ਪੈਰਾਂ ਨੂੰ ਬੁਰੇ ਕੰਮ ਵੱਲ ਜਾਂਦਿਆਂ ਮੋੜਾ ਪਾਓ। ਅੱਖਾਂ ਨੂੰ ਬਾਣੀ ਪੜ੍ਹਨ ਵੱਲ ਤੇ ਰਸਨਾ ਨੂੰ ਸਿਫਤ-ਸਲਾਹ ਵੱਲ, ਹੱਥਾਂ ਨੂੰ ਕਿਰਤ ਸੇਵਾ ਵੱਲ। ਦਾਨ ਵੱਲ ਲਾਓ ਦਿਲ ਨੂੰ ਇਹੋ ਤਪ ਏ।

ਇਕ ਦਿਨ ਗੁਰੂ ਨਾਨਕ ਨੇ ਫਰਮਾਇਆ ਸੀ—ਤੇਰੇ ਲੈਣ ਦੇ ਢੰਗ ਈ ਨਿਰਾਲੇ ਨੇ। ਲੈਣ ਵਾਲਾ ਤੇ ਮੰਗਦਾ ਏ। ਪਰ ਤੂੰ ਮੰਗਦਾ ਨਹੀਂ ਤੈਨੂੰ ਦੇਣ ਨੂੰ ਆਪ ਜੀਅ ਕਰਦਾ ਏ।

ਜੇ ਪਰਾਇਆ ਰੂਪ ਦੇਣ ਦੀ ਮਾੜੀ ਵਾਦੀ ਵਲੋਂ ਜੇ ਇਹਨਾਂ ਅੱਖਾਂ ਨੂੰ ਹੇਠਾਂ ਵੱਲ ਰੱਖ ਕੇ ਜਗਤ ਨੂੰ ਵੇਖੀਦੇ ਨਿੰਦਿਆਂ, ਉਸਤਤ ਸੁਨਣ ਦੀ ਭੈੜੀ ਆਦਤ ਨੂੰ ਮੁਕਾ ਕੇ ਇਹ ਕੰਨ ਵਰਤੀਏ, ਜੇ ਮੰਦੇ ਪਾਸੇ ਦੋੜਨ ਤੋਂ ਪੈਰਾਂ ਨੂੰ ਵਰਜਿਆ ਜਾਏ, ਹੱਥਾਂ ਨੂੰ ਆਖੇ ਕਿ ਉਹ ਕਿਸੇ ਦਾ ਨੁਕਸਾਨ ਨਾ ਕਰਨ। ਜੇ ਜੀਭ ਨੂੰ ਨਿੰਦਾ ਖੁਸ਼ਾਮਦ ਕਰਨ ਦੀ ਨਕੇਲ ਪਾਈ ਜਾਏ। ਇਸ ਤਰ੍ਹਾਂ ਜੋ ਬੰਦਾ ਕਰਦਾ ਏ ਉਸਦਾ ਮੁੱਲ ਪੈਂਦਾ ਏ ਤੇ ਫੇਰ ਸਮਝ ਆਉਂਦੀ ਏ ਕਿ ਪ੍ਰਭੂ ਨੇ ਅੱਖਾਂ, ਜੀਭ, ਕੰਨ ਤੇ ਪੈਰ ਹੱਥ ਕਿਸ ਤਰ੍ਹਾਂ ਵਰਤਣ ਦਾ ਹੁਕਮ ਦਿਤਾ ਏ। ਇੰਨੀ ਗੱਲ ਲਹਿਣੇ ਨੇ ਕੁਝ ਈ ਦਿਨਾਂ ਵਿਚ ਸਿੱਖ ਲਈ ਸੀ।

ਅਖੀਂ ਬਾਝਹੁ ਵੇਖਣਾ, ਵਿਣ ਕੰਨਾਂ ਸੁਨਣਾ।
ਪੈਰਾਂ ਬਾਝਹੁ ਚਲਣਾ, ਵਿਣ ਹੱਥਾ ਕਰਨਾ।
ਜੀਭੈ ਬਾਝਹੁ ਬੋਲਣਾ, ਇਉਂ ਜੀਵਤ ਮਰਣਾ।
ਨਾਨਕ ਹੁਕਮ ਪਛਾਣਿ ਕੇ, ਤਉ ਖਸਮੈ ਮਿਲਣਾ।

ਇਕ ਜੋੜੀ ਹੋਰ ਆਈ। ਇਕ ਦਾ ਨਾਂ ਮਾਲੋ ਭਾਈ ਤੇ ਦੂਜੇ ਨੂੰ ਮਾਂਗਾ ਆਖਦੇ ਸਨ। ਦੋਵਾਂ ਦਾ ਜੁੱਟ ਬੜਾ ਸੀ। ਸਾਰੇ ਦਿਨ ਵਿਚ ਇਸ਼ਨਾਨ ਕਰਨਾ ਤੇ ਇਕੱਠੇ, ਬਾਣੀ

ਪੜ੍ਹਨ ਲੱਗਣ ਤੇ ਆਸਨ ਇਕੱਠਿਆਂ ਵਿਛਾਉਣਾ, ਖਾਣਾ ਇਕੱਠਿਆਂ, ਸੌਣ ਲਈ ਵੀ ਇਕ ਜਗ੍ਹਾ ਤੇ ਸੌਣਾ। ਪਰ ਹਰ ਇਕ ਦਾ ਇਹ ਉੱਦਮ ਹੁੰਦਾ ਸੀ ਕਿ ਮੈਂ ਪਹਿਲਾਂ ਉਠਾਂ ਤੇ ਦੂਜਾ ਆਖਦਾ ਕਿ ਮੈਂ ਪਹਿਲਾਂ ਉਠਾਂ। ਇਸ ਚੋਂਕ ਨੇ ਦੋਹਾਂ ਦਾ ਜੀਵਨ ਇਕ ਲੀਹ ਤੇ ਪਾ ਦਿਤਾ ਸੀ। ਇਹਨਾਂ ਦੋਵਾਂ ਸੱਜਣਾਂ ਨੂੰ ਗੁਰੂ ਨਾਨਕ ਨੇ ਕੋਲ ਰਖਿਆ ਤੇ ਆਖਿਆ ਸੀ ਕਿ ਇੰਦਰੀਆਂ ਤੇ ਮਨ ਨੂੰ ਇਕਾਗਰ ਬਣਨਾ ਕਥਾ ਕੀਰਤਨ ਇਕ ਰੁਚੀ ਵਿਚ ਗਾਉਣਾ ਸੁਣਨਾ ਸਭ ਤੋਂ ਵੱਡਾ ਕਰਮ ਏ। ਜਿਹੜਾ ਪੜ੍ਹ ਨਹੀਂ ਸਕਦਾ ਉਹ ਸੁਣੇ, ਜਿਹੜਾ ਪੜ੍ਹ ਸਕਦਾ ਏ ਉਹ ਦੂਜਿਆਂ ਨੂੰ ਸੁਣਾਏ। ਵੇਖਣ ਨੂੰ ਗੱਲ ਮਾਮੂਲੀ ਏ ਪਰ ਕਈ ਵਾਰੀ ਛੋਟੀਆਂ ਗੱਲਾਂ ਵੱਡੀਆਂ ਬਣ ਜਾਂਦੀਆਂ ਹਨ। ਗੱਲ ਨਿੱਕੀ ਜਿਹੀ ਹੈ ਪਰ ਫਲ ਵੱਡਾ ਹੈ। ਲੱਕੜ-ਹਾਰਾ ਦਰਖਤ ਵਢਦਾ ਹੈ। ਜ਼ਮੀਨ ਤੇ ਡਿੱਗ ਪੈਂਦਾ ਹੈ ਦਰਖਤ ਪਾੜ ਚੀਰ ਕੇ ਮੁੱਛੇ ਪਾ ਦਿੱਤੇ ਜਾਂਦੇ ਹਨ। ਫਿਰ ਪੰਡ ਬੰਨ੍ਹ ਕੇ ਲੈ ਆਉਂਦਾ ਹੈ। ਇਹ ਬਹੁਤ ਵੱਡਾ ਕਰਮ ਲੱਗਦਾ ਹੈ, ਪਰ ਇਹਦਾ ਫਲ ਨਿਗੂਣਾ ਹੈ। ਹੁਣ ਦੂਜੇ ਪਾਸੇ ਦੀ ਗੱਲ ਸੁਣੋ। ਇਕ ਬੰਦਾ ਡੱਬੀ 'ਚ ਹੀਰੇ ਮੋਤੀ ਸੰਭਾਲ ਕੇ ਰੱਖਦਾ ਹੈ ਪਰ ਜਦੋਂ ਜੌਹਰੀ ਪਰਖਦਾ ਹੈ ਤੇ ਮੁੱਲ ਪਾਉਂਦਾ ਹੈ ਤਦ ਨਵਾਂ ਦੂਹਰਾ ਰਕਮ ਬਹੁਤੀ। ਸਾਰੇ ਤਪ ਤਪੱਸਿਆ ਸਰੀਰ ਨੂੰ ਕਸ਼ਟ ਦਿੰਦੇ ਹਨ। ਲੱਕੜਹਾਰੇ ਦੀ ਇਹ ਨਰੋਈ ਨਹੀਂ। ਕਥਾ ਕੀਰਤਨ ਤੇ ਬਾਣੀ ਪੜ੍ਹਨਾ-ਸੁਣਨਾ, ਇਕ ਉਪਾਸਨਾ ਦ੍ਰਿੜ ਹੁੰਦੀ ਏ ਤੇ ਦੂਜਾ ਗਿਆਨ ਵਧਦਾ ਏ।

ਕਰਤਾਰਪੁਰ ਦੀ ਇਸੇ ਗੱਲ ਦੀ ਮਹਿਮਾ ਸੀ ਕਿ ਉਥੇ ਹੁਣ ਤਰ੍ਹਾਂ-ਤਰ੍ਹਾਂ ਦੇ ਲੋਕ ਆਉਣ ਲੱਗ ਪਏ ਸਨ। ਉਪਦੇਸ਼ ਲੈਣ ਵਾਲੇ ਵੀ ਤੇ ਉਪਦੇਸ਼ ਦੇਣ ਵਾਲੇ ਵੀ। ਹਰ ਕਿਸਮ ਦੀ ਜਿਨਸ ਮੰਡੀ 'ਚ ਵਿਕਦੀ ਏ।

ਬੜੇ ਸੌਖੇ ਢੰਗ ਨਾਲ ਭਾਈ ਕਾਲੂ ਜੀ ਨੂੰ ਸਨਮੁਖ ਤੇ ਮਨਮੁਖ ਦੇ ਭਾਵ ਗੁਰੂ ਜੀ ਨੇ ਸਮਝਾਏ ਸਨ।

ਗੁਰੂ ਪਾਤਸ਼ਾਹ ਨੇ ਫਰਮਾਇਆ—

—ਚਹੁੰ ਪਾਪਾਂ ਨੂੰ ਪਿੱਠ ਦਿੰਦੇ ਹਨ ਤੇ ਪੁੰਨ ਦੇ ਸਾਵੇਂ ਹੁੰਦੇ ਹਨ। ਉਹ ਮਨਮੁਖ ਹਨ। ਫਿਰ ਵਿਆਖਿਆ ਕੀਤੀ, ਮਨਮੁਖ ਉਹ ਹਨ ਜਿਨ੍ਹਾਂ ਦੀਆਂ ਖ਼ਾਹਸ਼ਾਂ ਨੇਕ ਤੇ ਦੂਜਿਆਂ ਨਾਲੋਂ ਉੱਤਮ ਹਨ। ਸੇਵਾ ਕਰਨੀ ਮਨ ਪ੍ਰਸੰਨ ਹੋ ਕੇ ਤੇ ਸਦਾ ਚੇਤੰਨ ਰਹਿਣਾ, ਹਰ ਵੱਡੇ ਅੱਗੇ ਸਤਿਕਾਰ ਨਾਲ ਸਿਰ ਨਿਵਾਉਣਾ। ਬਖੀਲਿਆਂ ਦੇ ਵਾਦ-ਵਿਵਾਦ ਤੋਂ ਲਾਂਭੇ ਰਹਿਣਾ। ਜਦੋਂ ਬੰਦਾ ਉੱਚ ਸੰਗਤ ਪਾ ਲੈਂਦਾ ਹੈ ਅਭਿਮਾਨ ਛੱਡ ਦਿੰਦਾ ਏ। ਉਲਝਣ ਵਿਚ ਪੈਣਾ ਹੀ ਨਹੀਂ। ਦੱਸੋ ਉਹ ਗੱਲ ਜਦ ਤਕ ਅਗਲੇ ਦੀ ਸਮਝ ਵਿਚ ਨਹੀਂ ਆਉਂਦੀ ਓਨੀ ਦੇਰ ਚੈਨ ਨਾ ਲਉ ਤੇ ਫਿਰ ਦੂਜੇ ਨੂੰ ਉਹੋ ਗੱਲ ਅਸਾਨ ਤਰੀਕੇ ਨਾਲ ਸਮਝਾਉਣ ਦੀ ਕੋਸ਼ਿਸ਼ ਕਰੋ। ਗੁਰੂ ਨਾਨਕ ਦੀ ਇਸੇ ਗੱਲ 'ਚ ਵਡਿਆਈ ਸੀ ਕਿ ਘੁੰਡੀ ਖੋਲ੍ਹ ਕੇ ਦੱਸ ਦੇਣੀ। ਭਾਈ ਭਗਤੂ ਤੇ ਭਾਈ ਜਾਪੂ ਨੂੰ ਸਨਮੁਖ ਕਰਮ ਛੱਡਣ ਲਈ ਕਿਹਾ ਸੀ। ਮਨਮੁਖ ਉਹ ਕਰਦੀ ਹੈ ਪ੍ਰਥਮ ਈਰਖਾ, ਦੂਜਾ ਹਉਮੈ ਤੀਜਾ ਨਿੰਦਾ ਚੌਥੇ ਬੁਰਾਈ। ਸਿੱਖ ਨੇ ਇਹ ਚਾਰੇ ਹੀ ਛੱਡੇ ਹਨ ਤੇ ਸਨਮੁਖ ਹੋ ਕੇ ਨਿਬੜਿਆ ਏ।

ਹੁਣ ਗੁਰੂ ਨਾਨਕ ਇਕ ਸੇਵਕ ਨੂੰ ਛੱਡ ਕੇ ਦੂਜੇ ਨੂੰ ਸਮਝਾਉਣ ਲਗ ਪਏ ਸਨ।

ਭਾਈ ਸ਼ੀਂਹ ਤੇ ਗੱਜਣ ਜੀ ਨੂੰ ਵਾਹਿਗੁਰੂ ਨਾਮ ਦੀ ਮਹਿਮਾ ਸਮਝਾਈ ਸੀ। ਬਚਨ ਕੀਤਾ ਸੀ ਕਿ ਜੋ ਵਾਹਿਗੁਰੂ ਦਾ ਨਾਮ ਜਪਦਾ ਹੈ, ਸੁਣਦਾ ਹੈ, ਉਸਦੀ ਰਸਨਾ ਨਾਲ ਚਾਰੇ ਪਦਾਰਥ ਮਿਲਦੇ ਹਨ।

ਵਾਹਿਗੁਰੂ ਨਾਮ ਅਸਚਰਜ ਕਾ ਹੈ ਜਿਸ ਦੀ
ਸਤਿਆ ਕਰਕੇ ਸਭ ਪਦਾਰਥ ਜਾਣੇ ਜਾਵਨ
ਤੇ ਉਸਨੂੰ ਜਾਣ ਨਾ ਸਕੀਏ।
'ਗ' ਨਾਮ ਅੰਧਕਾਰ ਦਾ ਹੈ ਅਤੇ
'ਰੂ' ਨਾਮ ਪ੍ਰਕਾਸ਼ ਦਾ ਹੈ। ਜੋ ਇਹ ਅਨਿਤ ਨੂੰ ਪ੍ਰਕਾਸ਼ ਦੇ ਰਿਹਾ ਹੈ।

ਭਾਈ ਭਗੀਰਥ ਤੇ ਭਾਈ ਜੀਤਾ ਤੇ ਬਾਬਾ ਬੁੱਢਾ ਜੀ ਤੇ ਹੋਰ ਉਘੇ ਸਿੱਖ ਕਰਤਾਰਪੁਰ ਟਿਕੇ ਹੋਏ ਸਨ। ਮਨ ਕੋਮਲ, ਹਿਰਦਾ ਸੁਧ ਸ਼ਰੀਰ ਉੱਜਲ ਗੁਰ ਸੇਵਾ ਵਿਚ ਲਗੇ ਹੋਏ ਸਨ।

ਭਾਵੇਂ ਲੱਖ ਵਾਰ ਵਾਹਿਗੁਰੂ ਨਾਨਕ ਆਪਣੀ ਥਾਂ ਤੇ ਆਪ ਬੈਠਿਆਂ ਆਖਣ ਲਗ ਪਏ—ਭਾਰਤ ਵਰਸ਼ ਤੇ ਰਿਸ਼ੀਆਂ ਦਾ ਦੇਸ਼ ਹੈ, ਭਗਤਾਂ ਦਾ ਵਤਨ ਏ, ਪੀਰਾਂ ਫਕੀਰਾਂ ਦੀ ਧਰਤੀ ਏ। ਜਦ ਤਕ ਗੁਰੂ ਨਾਨਕ ਉਨ੍ਹਾਂ ਦੇ ਸ਼ੰਕੇ ਦੂਰ ਨਹੀਂ ਕਰਦੇ ਤਦ ਤੱਕ ਉਨ੍ਹਾਂ ਨੂੰ 'ਗੁਰੂ' ਸਥਾਨ ਨਹੀਂ ਦੇਣਾ। ਇਹ ਗੱਲ ਇਕ ਬੰਦੇ ਨੇ ਭਰੀ ਸਭਾ 'ਚ ਆਖੀ।

ਜਵਾਬ ਖੈਰ ਉਸਨੂੰ ਉਥੇ ਈ ਮਿਲ ਗਿਆ। ਬਾਬਾ ਬੁੱਢਾ ਜੀ ਨੇ ਫਰਮਾਇਆ ਨਹੀਂ ਭਗਤਾ ਇੱਦਾਂ ਨਹੀਂ, ਹਰ ਤੀਰਥ, ਹਰ ਧਰਮ ਸਥਾਨ ਪੂਜਾ ਦੀ ਜਗ੍ਹਾ ਏ। ਗੁਰੂ ਨਾਨਕ ਜਿਥੇ ਵੀ ਗਏ ਉਥੇ ਜਾ ਕੇ ਆਪਣੇ ਧਰਮ ਦੇ ਅਸੂਲ ਦਸੇ ਤੇ ਕੁਝ ਚੰਗੀਆਂ ਗੱਲਾਂ ਉਨ੍ਹਾਂ ਦੀ ਝੋਲੀ 'ਚ ਪਾ ਆਏ ਤੇ ਕੁਝ ਚੰਗੀਆਂ ਗੱਲਾਂ ਆਪਣੀ ਗੋਦੜੀ 'ਚ ਛੁਪਾ ਲਈਆਂ। ਹਰ ਚੰਗੀ ਗੱਲ ਭਾਵੇਂ ਉਹ ਕਿਸੇ ਵੀ ਧਰਮ ਦੀ ਕਿਉਂ ਨਾ ਹੋਵੇ ਅਸਾਂ ਕਬੂਲ ਕਰ ਲਈ ਏ। ਇਹ ਸਿੱਖ ਧਰਮ ਸਾਰਿਆਂ ਦਾ ਸਾਂਝਾ ਹੈ। ਸਾਰਿਆਂ ਨੂੰ ਇਹ ਸ਼ਾਂਤੀ ਦਾ ਮਾਰਗ ਦਸੇਗਾ। ਬਾਕੀ ਰਿਹਾ ਕਿ ਉਨ੍ਹਾਂ ਨੂੰ ਕੌਣ ਮੰਨਦਾ ਏ ਤੇ ਕੌਣ ਨਹੀਂ। ਪਰ ਚੰਗੀਆਂ ਗੱਲਾਂ ਤੇ ਸਾਰੇ ਈ ਮੰਨਣਗੇ, ਅੱਜ ਨਹੀਂ ਤੇ ਕਲ੍ਹ। ਹਕੂਮਤ ਓਪਰੀ ਹੈ, ਸਾਡੇ ਨਾਲ ਉਨ੍ਹਾਂ ਦਾ ਧਰਮ ਮੇਲ ਨਹੀਂ ਖਾਂਦਾ ਤੇ ਭਾਰਤ ਵਰਸ਼ ਦੇ ਧਰਮ ਦੇ ਠੇਕੇਦਾਰ ਸਾਨੂੰ ਆਪਣੇ ਗੋਡੇ ਮੁੱਢ ਬਿਠਾਉਣ ਲਈ ਤਿਆਰ ਨਹੀਂ। ਅਸੀਂ ਤੇ ਹੌਲੀ-ਹੌਲੀ ਆਪਣੀ ਗੱਲ ਲੋਕਾਂ ਤੱਕ ਪਹੁੰਚਾਉਣੀ ਏ।

ਟਾਕਰਾ ਇਕ ਸ਼ਾਸਤਰੀ ਨਾਲ ਹੋ ਗਿਆ। ਉਹ ਵੇਦਾਂ ਦਾ ਵਿਧਾਤਾ ਸੀ। ਇਧਰ ਗੁਰੂ ਨਾਨਕ ਸਨ ਪੰਜਾਬੀ ਖੁਲ੍ਹੀ ਬੋਲਣ ਵਾਲੇ। ਸਿੱਧੀ ਪੱਧਰੀ ਗੱਲ ਕਰਨ ਵਾਲੇ ਜਿਹੜੀ ਗੱਲ ਕਿਸੇ ਨੂੰ ਸਮਝਾਉਣੀ ਹੈ ਉਹ ਉਸਦੇ ਜੀਵਨ ਵਿਚੋਂ ਜਾਂ ਕਿਸੇ ਦੂਜੇ ਦੇ ਜੀਵਨ ਨੂੰ ਸਾਹਮਣੇ ਰੱਖ ਕੇ ਸਮਝਾ ਦੇਣੀ ਏ। ਬਸ ਇਸ ਤੋਂ ਵੱਡੀ ਕਾਰੀਗਰੀ ਕੋਈ ਨਹੀਂ ਸੀ।

ਸ਼ਾਸਤਰਾਰਥ ਕਰਨ ਵਾਲੇ ਦੇਵਤਾ ਰੂਪ ਹੁੰਦੇ ਹਨ। ਹਰ ਕੋਈ ਝੁਕ ਕੇ ਪ੍ਰਣਾਮ ਕਰਦਾ ਏ। ਬ੍ਰਾਹਮਣ ਦੇਵਤਾ ਤੇ ਉਹਦਾ ਸਤਿਕਾਰ ਨਾ ਕੀਤਾ ਜਾਏ, ਤਾਂ ਸਿੱਧਾ ਨਰਕਾਂ 'ਚ ਜਾਂਦਾ ਏ ਬੰਦਾ।

ਸ਼ਾਸਤਰੀ ਆਖਣ ਲੱਗਾ—ਤੁਹਾਡੀ ਹਰ ਰਚਨਾ ਤੋਂ ਪਹਿਲਾਂ ਸਤਿਨਾਮ ਕਿਉਂ ਲਿਖਿਆ ਹੁੰਦਾ ਹੈ । ਗਣੇਸ਼, ਸਰਸਵਤੀ ਕਿਉਂ ਨਹੀਂ ਇਹ ਸਾਰੇ ਸ੍ਰਿਸ਼ਟੀ ਦੇ ਦੇਵਤੇ ਹਨ ।

ਅਗੋਂ ਗੁਰੂ ਨਾਨਕ ਬੋਲੇ—ਨਾਮ ਸਭ ਦੇਵਤਿਆਂ ਦਾ ਦੇਵ ਹੈ । ਠੀਕ ਹੈ ਨਾ, ਕੋਈ ਦੁਰਗਾ ਦਾ ਪੁਜਾਰੀ ਤੇ ਕੋਈ ਸ਼ਿਵ ਦਾ ਤੇ ਕੋਈ ਗਣੇਸ਼ ਦੇ ਪੁਜਾਰੀ ਹਨ । ਗੁਰੂ ਦਾ ਸਿੱਖ ਨਾਮ ਨੂੰ ਹੀ ਪੂਜਦਾ ਹੈ । ਜਿਸ ਨਾਮ ਦੀ ਪੂਜਾ ਕੀਤੀ ਉਸ ਦੇ ਸਭ ਰਾਹ ਸੌਖੇ ਹੋ ਜਾਂਦੇ ਹਨ ।

ਸ਼ਾਸਤਰੀ ਦੀ ਗੱਲ ਸਮਝ 'ਚ ਆ ਗਈ । ਸਿੱਧੀ ਸਾਦੀ ਗੱਲ ਤੇ ਇੰਨੇ ਏ ਵਲ ਪਾਓ ਤੇ ਸੌ ਵਲ ਪੈਂਦੇ ਹਨ ।

ਗੁਰੂ ਨਾਨਕ ਦੀ ਬਾਣੀ ਹਰ ਪੰਜਾਬੀ ਲਈ ਅੰਮ੍ਰਿਤ ਹੈ । ਭਾਵੇਂ ਉਹ ਕਿਸੇ ਵੀ ਦੇਵਤੇ ਦਾ ਪੁਜਾਰੀ ਕਿਉਂ ਨਾ ਹੋਵੇ । ਬਾਣੀ ਜੀਵਨ ਦੇ ਨਾਲ ਨਾਲ ਚਲਦੀ ਹੈ । ਬਾਣੀ ਜੀਵਨ ਵਿਚੋਂ ਲਈ ਗਈ ਹੈ । ਵੇਦਾਂ ਤੇ ਮੰਤਰਾਂ ਨੂੰ ਸੌਖੇ ਢੰਗ ਨਾਲ ਬਿਆਨ ਕੀਤਾ ਹੈ । ਕਿਸੇ ਬ੍ਰਾਹਮਣ ਦੀ ਲੋੜ ਨਹੀਂ ਪੈਂਦੀ ਕਿ ਉਹਦੇ ਤੋਂ ਬਿਨਾਂ ਅਰਥ ਹੀ ਸਮਝ ਨਾ ਆਉਣ । ਇਹ ਇਕ ਇਨਕਲਾਬ ਦੇ ਧਰਮਾਂ ਦੇ ਸਿੰਘਾਸਨ ਲਈ । ਧਰਮ ਡਾਹੀਓਂ ਡੋਲਦੇ ਹਨ ਜੇ ਕਈ ਪਾਵਾ ਕਮਜ਼ੋਰ ਹੋਵੇ ।

ਇਸੇ ਤਰ੍ਹਾਂ ਇਕ ਸੰਨਿਆਸੀ ਆ ਗਿਆ । ਜੀਵਨ ਜੁਗਤ ਪੁੱਛੀ । ਗੁਰੂ ਨਾਨਕ ਨੇ ਫੁਰਮਾਇਆ—

ਜਗਿਆਸੂ ਵਾਹਿਗੁਰੂ ਦੇ ਨਾਮ ਦੀ ਲਾਜ ਰਖਣੀ । ਜਗਤ ਦੀ ਵਰਤਣ ਕਾਇਮ ਰਖਣੀ, ਆਪਣਾ ਨਾਮ ਜਪਾਉਣਾ, ਗ੍ਰਹਿਸਥ ਤਜ ਭਜਨ ਨਹੀਂ ਹੁੰਦਾ । ਸਾਧ ਸੰਗਤ ਕਾਇਮ ਕਰਨੀ । ਉਹ ਸੰਨਿਆਸੀ ਕਾਹਦਾ ਏ ਜਿਹੜਾ ਅੰਨ-ਧਨ ਲਈ ਭਟਕਦਾ ਫਿਰੇ । ਉਹ ਸੰਨਿਆਸੀ ਕਾਹਦਾ ਜਿਹੜਾ ਗ੍ਰਹਿਸਥੀਆਂ ਅੱਗੇ ਹੱਥ ਅੱਡਦਾ ਫਿਰੇ । ਗ੍ਰਹਿਸਥ ਦੇ ਲੱਤ ਮਾਰੀ ਸੀ ਹੁਣ ਗ੍ਰਹਿਸਥ ਨਾਲ ਕਾਹਦਾ ਸਬੰਧ ?

ਕਰਤਾਰਪੁਰ ਵਿਚ ਭਾਂਤ-ਭਾਂਤ ਦੀਆਂ ਬੋਲੀਆਂ ਬੋਲਣ ਵਾਲੇ ਆਉਂਦੇ ਪਰ ਕਰਤਾਰਪੁਰ ਵਿਚ ਉਸਾਰੂ ਸਮਾਜ ਉਸਰ ਰਿਹਾ ਸੀ । ਕੋਈ ਉਚ ਨੀਚ ਨਹੀਂ, ਭਰਮ ਵਹਿਮ ਨਹੀਂ, ਰੀਤ ਰਿਵਾਜ ਨਹੀਂ, ਕੋਈ ਜਿਨਸੀ ਨਸਲੀ ਭੇਦ ਭਾਵ ਨਹੀਂ । ਇਥੋਂ ਤਕ ਗੱਲ ਪੁੱਜ ਗਈ ਸੀ ਕਿ ਰਾਜਾ ਪਰਜਾ ਵਿਚ ਵਿੱਥ ਬਾਹਲੀ ਨਹੀਂ ਸੀ ਰਹੀ । ਕਰਤਾਰਪੁਰ ਵਾਲੇ ਇਕ ਬਾਦਸ਼ਾਹ ਦੀ ਬਾਦਸ਼ਾਹੀ ਵਿਚ ਯਕੀਨ ਰੱਖਦੇ ਸਨ ।

ਰਯਤਿ ਰਾਜੇ ਕਹਾ ਸਬਾਏ, ਦੁਹੁ ਅੰਤਰ ਸੋ ਜਾਸੀ ।
ਕਹਤ ਨਾਨਕੁ ਗੁਰ ਸਾਚੇ ਕੀ ਪਾਉੜੀ, ਰਹਸੀ ਅਲਖ ਨਿਵਾਸੀ ।

ਗੁਰੂ ਨਾਨਕ ਜਗਤ ਗੁਰੂ ਬਾਬਾ ਸਨ, ਇਹ ਕਹਿ ਕੇ ਈ ਸਭ ਨਮਸਕਾਰ ਕਰਦੇ ਸੀ—

ਚਹੁ ਵਰਣਾ ਉਸਦੇ ਸਦਾ,
ਛਿਆ ਦਰਸ਼ਨ ਸਭ ਸੇਵਕ ਸੇਉ ।
ਜਗਤ ਗੁਰੂ, ਗੁਰੂ ਨਾਨਕ ਦੇਉ ।



## ੧੮

# ਸਾਨ੍ਹ ਪਾਲ ਰੱਖੇ ਸਨ

ਵੱਸਦੇ ਘਰ ਵਿਚ ਹਰ ਬੰਦੇ ਨੇ ਆਉਣਾ ਹੁੰਦਾ ਹੈ। ਚੰਗੇ ਮੰਦੇ ਦੀ ਪਛਾਣ ਤੇ ਪਿਛੋਂ ਹੁੰਦੀ ਏ। ਪਹਿਲਾਂ ਤੇ ਸਾਰੇ ਈ ਦੇਵਤੇ ਜਾਪਦੇ ਹਨ। ਪ੍ਰਾਹੁਣਾ ਏ ਕਿਸੇ ਦੇ ਮੱਥੇ ਤੇ ਥੋੜ੍ਹਾ ਲਿਖਿਆ ਹੋਇਆ ਏ।

ਕਰਤਾਰਪੁਰ 'ਚ ਹਰੇਕ ਲਈ ਦਰਵਾਜ਼ੇ ਖੁਲ੍ਹੇ ਸਨ। ਜਿਹੜਾ ਮਰਜ਼ੀ ਆ ਜਾਏ ਕੋਈ ਮਨਾਹੀ ਨਹੀਂ ਸੀ।

ਕਈ ਰੱਬ ਤੋਂ ਬਿਨਾਂ ਆਉਂਦੇ ਤੇ ਕਈ ਰੱਬ ਵਾਲੇ ਆਉਂਦੇ ਤੇ ਕਈਆਂ ਰੱਬ ਪੱਲੇ ਬੰਨ੍ਹਿਆਂ ਹੁੰਦਾ। ਇਹ ਦੁਨੀਆਂ ਬਹੁ-ਰੰਗੀ ਏ। ਇਹਦਾ ਕਿਸੇ ਨੇ ਅੰਤ ਨਹੀਂ ਪਾਇਆ। ਕਰਤਾਰਪੁਰ ਦੀ ਹੁਣ ਪੰਜਾਬ 'ਚ ਚਰਚਾ ਛਿੜ ਗਈ ਸੀ। ਗੱਲ ਧੂਣਿਆਂ ਤੇ ਵੀ ਛਿੜੀ ਤੇ ਮੰਦਰਾਂ ਦੇ ਬਰਾਂਡਿਆਂ ਵਿਚ ਵੀ। ਜੋਗੀ ਜਦ ਵੀ ਗੱਲ ਕਰਦੇ ਤਾਂ ਕਰਤਾਰਪੁਰ ਦੀ। ਸੰਨਿਆਸੀ ਵੀ ਕਰਤਾਰਪੁਰ ਦੀਆਂ ਗੱਲਾਂ ਛੇੜ ਬਹਿੰਦੇ। ਮੁਕਦੀ ਗੱਲ ਗੁਰੂ ਨਾਨਕ ਦਾ ਜ਼ਿਕਰ ਹਰ ਘਰ ਵਿਚ ਹੋਣ ਲੱਗ ਪਿਆ। ਲੋਕ ਇਕ ਵਾਰ ਤੇ ਆਣ ਕੇ ਵੇਖਣਾ ਚਾਹੁੰਦੇ ਸਨ। ਹਰ ਨਵੀਂ ਚੀਜ਼ ਦੀ ਲੋਕਾਂ ਨੂੰ ਤਾਂਘ ਹੁੰਦੀ ਹੈ। ਹਰ ਨਵੀਂ ਚੀਜ਼ ਦੀ ਕਮਅਜ਼ਕੰਮ ਖੁਸ਼ਬੂ ਤੇ ਨਵੀਂ ਹੁੰਦੀ ਏ। ਨਵੀਂ ਖੁਸ਼ਬੂ ਸਭ ਨੂੰ ਪਸੰਦ ਆਉਂਦੀ ਏ। ਇਹ ਤੇ ਫਿਰ ਧਰਮ ਦੀ ਗੱਲ ਏ। ਦੁਨੀਆਂ ਭਟਕ ਰਹੀ ਸੀ, ਪਾਪ ਵੱਧ ਗਿਆ ਸੀ। ਇਨਸਾਫ ਦੀ ਕੋਈ ਤੱਕੜੀ ਨਹੀਂ ਰਹੀ। ਕਸਾਈ, ਬੰਦਾ ਬੰਦੇ ਦਾ ਸੀ। ਭੁੱਖ ਇਸ ਲਈ ਵਧ ਰਹੀ ਸੀ ਕਿ ਕਿਸਾਨ ਨੂੰ ਆਪਣੇ ਖਾਣ ਜੋਗਾ ਅਨਾਜ ਵੀ ਨਾ ਬੱਚਦਾ। ਸਾਰਾ ਹਕੂਮਤ ਹੀ ਹੂੰਝ ਕੇ ਲੈ ਜਾਂਦੀ। ਸਾਧਨ ਨਾ ਹੋਣ ਕਾਰਨ ਉਪਜ ਘਟ ਗਈ ਸੀ। ਲਗਾਨ ਜ਼ਿਆਦਾ ਸੀ। ਗਰੀਬੀ ਵੱਧ ਰਹੀ ਸੀ ਇਮਾਨ ਟੁੱਟ ਰਿਹਾ ਸੀ। ਖੁਦਾ ਸ਼ਾਹੀ ਮਹਿਲ ਵਿਚ ਪੰਘੂੜਾ ਝੂਟ ਰਿਹਾ ਸੀ। ਗਰੀਬ ਦੀ ਕੋਈ ਦਾਦ ਫਰਿਆਦ ਨਹੀਂ ਸੀ। ਇਸ ਲਈ ਲੋਕ ਭਗਵਾਨ ਤੋਂ ਮੁਨਕਰ ਹੋ ਰਹੇ ਸਨ। ਖਿਡੌਣਾ ਬਨਾਉਣਾ ਅਸਾਨ ਏ ਪਰ ਟੁੱਟੇ ਨੂੰ ਜੋੜਨਾ ਮੁਸ਼ਕਿਲ ਏ। ਧਰਮ ਦੇ ਹਥਿਆਰ ਆਗੂਆਂ ਦੇ ਹੱਥ ਵਿਚ ਆ ਕੇ ਥੋਥੇ ਪੈ ਚੁੱਕੇ ਸਨ। ਧਰਮ ਤੋਂ ਉਹ ਆਪ ਕੋਰੇ ਸਨ। ਕਿਸੇ ਨੂੰ ਰੋਸ਼ਨੀ ਨਹੀਂ ਸਨ ਦੇ ਸਕਦੇ। ਉਹ ਆਪ ਤੇ ਹਨੇਰੇ ਵਿਚ ਹੱਥ ਮਾਰ ਰਹੇ ਸਨ, ਭੁੱਲੇ ਕਿੱਧਰ ਜਾਣ? ਸ਼ਾਂਤੀ ਕਿਥੋਂ ਲੱਭਣ। ਮਨ ਨੂੰ ਸ਼ਾਂਤੀ, ਖਾਣ ਨੂੰ ਅੰਨ ਜਨਤਾ ਨੂੰ ਸਿਰਫ ਇਹੋ ਕੁਝ ਚਾਹੀਦਾ ਏ। ਹਕੂਮਤ ਕਿਸੇ ਦੀ ਵੀ ਹੋਵੇ ਉਹਨਾਂ ਨੂੰ ਕੀ। ਭੇਡਾਂ ਤੋਂ ਤੇ ਉੱਨ ਹੀ ਲਾਹੁਣੀ ਏ, ਕੈਂਚੀ ਭਾਵੇਂ ਕਿਸੇ ਦੇ ਹੱਥ 'ਚ ਹੋਵੇ।

ਕਰਤਾਰਪੁਰ ਵਿਚ ਇਹਨਾਂ ਕੁਝ ਗੱਲਾਂ ਦਾ ਜੁਆਬ ਮਿਲ ਰਿਹਾ ਸੀ। ਕਰਤਾਰਪੁਰ ਦਾ ਅਕਾਰ ਛੋਟਾ ਸੀ ਪਰ ਜਿਹੜੀਆਂ ਗੱਲਾਂ ਉਥੇ ਵਾਪਰ ਰਹੀਆਂ ਸਨ ਉਹ ਬਹੁਤ ਵੱਡੀਆਂ ਸਨ। ਕਰਤਾਰਪੁਰ ਦੀ ਮਰਯਾਦਾ ਵੇਖਣ ਨੂੰ ਬੜੀ ਸੌਖੀ ਜਾਪਦੀ ਸੀ। ਪਰ ਨਿਭਾਉਣੀ ਬੜੀ ਮੁਸ਼ਕਿਲ ਸੀ। ਲੋਕ ਲਾਜ, ਬਰਾਦਰੀ ਦਾ ਨੱਕ-ਨਮੂਜ

ਰੁੱਖਣਾ । ਸਭ ਕੁਝ ਤੱਜਣਾ ਪੈਂਦਾ ਸੀ । ਸ਼ਰ੍ਹਾ ਸ਼ਰਈਅਤ ਤੇ ਸ਼ਿਫਾਰਸ਼ ਨੂੰ ਲੋਕ ਜਾਣਦੇ ਸਨ । ਫਲਾਣਾ ਕਾਜ਼ੀ ਆਪਣੇ ਮੁਹੱਲੇ ਦਾ ਰਹਿਣ ਵਾਲਾ ਹੈ । ਹਾਕਮ ਆਪਣੇ ਭਾਰੇ ਦਾ ਯਾਰ ਹੈ, ਨੌਕਰੀ ਮਿਲ ਹੀ ਜਾਏਗੀ । ਸਾਧੂਆਂ ਸੰਨਿਆਸੀਆਂ ਦੀਆਂ ਕੁਝ ਚੰਗੀਆਂ ਗੱਲਾਂ ਵੀ ਇਥੋਂ ਹੀ ਠੱਪੀਆਂ ਰਹਿ ਜਾਂਦੀਆਂ ਹਨ । ਜਿਥੋਂ ਸ਼ੁਰੂ ਹੁੰਦੀਆਂ ਸਨ । ਕੰਮ ਤੇ ਬਾਦਸ਼ਾਹੀਆਂ ਦੇ ਵੀ ਬੰਦ ਹੋ ਜਾਂਦੇ ਹਨ । ਨਵੀਂ ਮਰਯਾਦਾ ਚਲਾਉਣੀ ਔਖੀ । ਅਰੰਭ ਵਿਚ ਬੜਾ ਔਖਾ ਕਠਨ ਕਦਮ ਸੀ, ਕਈ ਤੇ ਹੌਂਸਲਾ ਛਡ ਬਹਿੰਦੇ । ਜਿਹੜਾ ਕਰਤਾਰਪੁਰ ਵਿਚ ਆਉਂਦਾ ਉਹ ਵੇਖਦਾ ਕਰਤਾਰਪੁਰ ਵਿਚ ਗੁਰੂ ਨਾਨਕ ਹਲ ਵਾਹ ਰਹੇ ਹਨ, ਖੇਤੀ ਕਰ ਰਹੇ ਹਨ, ਵੇਖ ਕੇ ਈ ਪਰਤ ਜਾਂਦੇ ।

ਇਹ ਸਾਧ ਕਿਥੋਂ ਦਾ ਏ ? ਇਹ ਗ੍ਰਹਿਸਥ ਰਾਹੀਂ ਧਨਾਢ ਜੱਟ ਏ । ਚਹੁੰ ਵਰਗਾਂ ਨੂੰ ਇੱਕਠੇ ਬੈਠਾ ਕੇ ਖਵਾਉਂਦਾ ਏ । ਇਹ ਨਵਾਂ ਮਦਾਰੀ ਕਿਧਰੋਂ ਆ ਗਿਆ ਏ । ਨੱਕ ਮੂੰਹ ਚੜ੍ਹਾਉਂਦੇ । ਇਹ ਵੀ ਬੜਾ ਪਾਪ ਸੀ । ਉੱਚੀ ਜ਼ਾਤ ਵਾਲੇ ਛੋਟੀਆਂ ਜਾਤੀਆਂ ਨੂੰ ਨੇੜੇ ਨਾ ਬਹਿਣ ਦਿੰਦੇ । ਕਈ ਵੇਖਦੇ ਗੁਰੂ ਆਪ ਤੇ ਗ੍ਰਹਿਸਥੀ ਏ ਗ੍ਰਹਿਸਥ ਨੂੰ ਚੰਗੀ ਤਰ੍ਹਾਂ ਨਿਭਾ ਰਿਹਾ ਹੈ, ਮੱਥੇ ਦੀਆਂ ਤਿਉੜੀਆਂ ਉਭਰ ਪੈਂਦੀਆਂ ਜੋਗੀ ਸੰਨਿਆਸੀ ਫਕੀਰ, ਫੱਕਰ ਗ੍ਰਹਿਸਥ ਨੂੰ ਤੇ ਮੱਥਾ ਟੇਕਦੇ ਆਏ ਸਨ ਸਾਧ ਦਾ ਗ੍ਰਹਿਸਥ ਨਾਲ ਕੀ ਸਬੰਧ ? ਪਰ ਗ੍ਰਹਿਸਥ ਤੋਂ ਬਗੈਰ ਸਾਧ ਨੂੰ ਰੋਟੀ ਕੌਣ ਦੇਵੇ । ਗ੍ਰਹਿਸਥ ਆਸ਼ਰਮ ਸਭ ਤੋਂ ਉੱਤਮ ਏ । ਬੰਦਾ ਕੁਝ ਦਿਨ ਘਰ ਰਹੇ ਤੇ ਜਾਣੂ ਹੋਵੇ ਵਾਤਾਵਰਨ ਤੋਂ ।

ਨਵੇਂ ਲੋਕ ਤੇ ਨਵੀਆਂ ਗੱਲਾਂ । ਨਵੇਂ ਘਰ ਤੇ ਨਵੇਂ ਧੰਦੇ । ਨਵੀਂ ਕਿਰਤ, ਨਵਾਂ ਢੰਗ ਵਕਤ ਸਿਰ ਕੰਮ ਕਰਨਾ, ਵਕਤ ਸਿਰ ਪੂਜਾ ਪਾਠ ਵੀ ਕਰਨੀ ਹਲ ਵੀ ਵਾਹੁਣਾ ਤੇ ਲੱਤ ਰਖ ਕੇ ਸੌਣਾ ਵੀ ।

ਇਕ ਦਿਨ ਕਰਤਾਰਪੁਰ ਵਿਚ ਸਾਧਾਂ ਦੀ ਮੰਡਲੀ ਆ ਗਈ । ਉਹਨਾਂ ਗੁਰੂ ਤੇ ਸਿੱਖਾਂ ਨੂੰ ਖੇਤਾਂ ਵਿਚ ਕੰਮ ਕਰਦਿਆਂ ਵੇਖਿਆ । ਲੰਗਰ ਲਈ ਲਕੜੀਆਂ ਇੱਕਠੀਆਂ ਕਰਦਿਆਂ, ਲੰਗਰ ਪਕਾਉਂਦਿਆਂ, ਆਪਣੀ ਹੱਥੀਂ ਵਿਹੜਾ ਸਾਫ ਕਰਨਾ ਤੇ ਲਿਸ਼ਕਾ ਪੁਸ਼ਕਾ ਕੇ ਰਖਣਾ । ਦੱਬ ਕੇ ਵਾਹ ਤੇ ਰੱਜ ਕੇ ਖਾਹ । ਖੂਬ ਕੰਮ ਕਰਦੇ ਤੇ ਰੱਜ ਕੇ ਖਾਂਦੇ ।

ਮੰਡਲੀ ਨੂੰ ਚਾਰ ਦਿਨ ਜਦ ਸਰਗਲੇ ਪ੍ਰਸ਼ਾਦੇ ਮਿਲੇ ਤੇ ਦਾਲ ਵਿਚ ਕੜਛੀ ਘਿਓ ਦੀ ਪਈ ਵੇਖੀ ਸ਼ੱਕਰ ਚੌਲ ਥਾਲੀ ਵਿਚ ਭਰਵਾਂ ਮਿਲਿਆ ਤੇ ਬੱਲੇ-ਬੱਲੇ ਕਰ ਉੱਠੀ । ਸਿੰਘਾਂ ਨੇ ਇਕ ਦਿਨ ਜਦੋਂ ਕੰਮ ਕਰਨ ਲਈ ਆਖਿਆ ਉਹ ਤੇ ਬਿਲਕੁਲ ਨੰਨਾ ਈ ਫੜ ਬੈਠੇ । ਉਨ੍ਹਾਂ ਘੜਿਆ ਘੜਾਇਆ ਜਵਾਬ ਦਿਤਾ—ਅਸੀਂ ਸਾਧ ਹਾਂ, ਸਾਡਾ ਕੰਮਏ ਭਗਤੀ ਕਰਨੀ । ਅਨਾਜ ਪੈਦਾ ਕਰਨਾ ਕਿਸਾਨ ਦਾ ਕੰਮ ਹੈ । ਉਹਨਾ ਮਣ ਕੁ ਪੱਕੇ ਦਾ ਸਿਰ ਹਿਲਾਇਆ ਤੇ ਇਨਕਾਰ ਕਰ ਦਿੱਤਾ ।

—ਵਿਹਲਿਆਂ ਨੂੰ ਇਥੇ ਲੰਗਰ ਪਾਣੀ ਨਹੀਂ ਮਿਲਦਾ । ਆਪਣੀ ਰਸਦ ਪਾਣੀ ਲਿਆਉ ਆਪ ਪਕਾਉ ਤੇ ਆਪ ਖਾਉ ।

—ਇਹ ਕੰਮ ਬਹੁਤ ਮੁਸ਼ਕਲ ਏ ।

—ਤੇ ਫਿਰ ਆਸਾਨ ਕੰਮ ਕੀ ਹੈ ? ਭਗਤੀ ! ਇਹ ਤੇ ਸਭ ਤੋਂ ਮੁਸ਼ਕਲ ਹੈ ।

ਉਹਨਾਂ ਦਾ ਕਰੂਲਾ ਨਾ ਰਲਿਆ ਆਪਸ ਵਿਚ ਤੇ ਮੰਡਲੀ ਨੇ ਆਪਣਾ ਸਾਮਾਨ

ਬੰਨ੍ਹ ਲਿਆ। ਰਵਾਨਗੀ ਲੈਣ ਲਈ ਆਏ ਗੁਰੂ ਮਹਾਰਾਜ ਕੋਲ। ਗੁਰਾਂ ਫੁਰਮਾਇਆ—

—ਕਿਹਾ ਲੱਗਾ ਸਾਡਾ ਕਰਤਾਰਪੁਰ ?

—ਗੁਰੂ ਜੀ ਤੁਹਾਡੇ ਬਲਿਹਾਰੇ ਜਾਈਏ, ਤੁਸਾਂ ਤੇ ਸਾਨੂੰ ਪਾਲ ਰੱਖੇ ਹਨ।

ਗੁਰਾਂ ਨੂੰ ਗੱਲ ਜਚੀ ਨਾ ਬੋਲੇ—ਨਰਾਜ ਹੋ ਗਏ ਹਨ ਸਾਧ ? ਵਿਦਾਂ ਮਜ਼ਾ ਨਹੀਂ ਆਉਂਦਾ, ਜੀਅ ਨਹੀਂ ਭਰਿਆ ਕੁਝ ਦਿਨ ਹੋਰ ਠਹਿਰੋ। ਅਸੀਂ ਖਿਦਮਤ ਨਹੀਂ ਕਰ ਸਕੇ। ਸਾਧਾਂ ਨੂੰ ਮਜਬੂਰ ਕਰ ਦਿੱਤਾ ਕੁਝ ਦਿਨ ਠਹਿਰਨ ਲਈ।

ਕੁਝ ਦਿਨ ਬੀਤ ਗਏ।

ਸਾਧ ਫਿਰ ਆ ਗਏ—ਇਜਾਜ਼ਤ ਦਿਓ, ਸਾਡਾ ਪੈਂਡਾ ਖੋਟਾ ਹੋ ਰਿਹਾ ਹੈ।

ਗੁਰਾਂ ਨੇ ਫਿਰ ਪੁਛਿਆ—ਕਿਹੋ ਜਿਹਾ ਲਗਾ ਕਰਤਾਰਪੁਰ ?

ਸਾਧਾਂ ਆਖਿਆ—ਸਾਨੂੰ ਨਹੀਂ ਇਨਸਾਨ ਪਾਲ ਰੱਖੇ ਹਨ।

ਸਤਿਗੁਰਾਂ ਫਿਰ ਹੱਥ ਜੋੜੇ ਤੇ ਬੇਨਤੀ ਕੀਤੀ—ਸਾਧ ਨਾਰਾਜ਼ ਨਾ ਹੋਣ ? ਸਾਡਾ ਦਿਲ ਨਹੀਂ ਭਰਿਆ। ਕੁਝ ਦਿਨ ਹੋਰ ਠਹਿਰੋ। ਤੁਸਾਂ ਕਿਹੜਾ ਜੱਗ ਰਚਾਇਆ ਹੋਇਆ ਹੈ ਜਿਹੜਾ ਆਹੂਤੀਆਂ ਤੇ ਬਹਿਣਾ ਹੈ।

ਸਾਧ ਫਿਰ ਰੁਕ ਗਏ। ਇਕ ਅਠਵਾਰਾ ਹੋਰ ਲੰਘ ਗਿਆ। ਤਿਆਰੀ ਫਿਰ ਸ਼ੁਰੂ ਹੋ ਗਈ। ਮੰਡਲੀ ਨੇ ਫਿਰ ਬੋਰੀਆ ਬਿਸਤਰ ਬੰਨ ਲਿਆ। ਆਗੂ ਫਿਰ ਸਤਿਗੁਰਾਂ ਕੋਲ ਆਇਆ—ਸਾਨੂੰ ਆਗਿਆ ਦਿਓ।

ਸਤਿਗੁਰ ਫਿਰ ਬੋਲੇ—ਕੈਸਾ ਲਗਾ ਤੁਹਾਨੂੰ ਸਾਡਾ ਕਰਤਾਰਪੁਰ ?

ਆਗੂ ਫਿਰ ਬੋਲਿਆ—ਇਨਸਾਨ ਨਹੀਂ ਤੁਸਾਂ ਨੇ ਤਾਂ ਦੇਵਤੇ ਪਾਲ ਰੱਖੇ ਹਨ।

ਗੱਲ ਅਜੇ ਮੁੱਕੀ ਨਹੀਂ ਸੀ। ਸਾਧ ਭੋਲੇ ਸਨ ਦੁਨੀਆਦਾਰੀ ਜਾਣਦੇ ਨਹੀਂ ਸਨ।

ਸੱਤ ਦਿਨ ਹੋਰ ਰਹਿਣ ਦਾ ਮੌਕਾ ਮਿਲ ਗਿਆ ਸਾਧਾਂ ਨੂੰ ਖੂਬ ਖਵਾਇਆ, ਗੁਲਛੱਰੇ ਉਡਾਏ। ਰੋਜ਼ ਖੀਰਾਂ ਮਾਲ੍ਹ ਪੂੜੇ, ਜਿਦਾਂ ਕਿਸੇ ਦੀ ਜਨੇਤੇ ਆਏ ਹੋਏ ਹੋਣ। ਉਹਨਾਂ ਜੋ ਮੰਗਿਆ ਉਹੋ ਮਿਲ ਗਿਆ। ਤ੍ਰਿਸਨਾ ਬੁਝ ਗਈ। ਕਿਸੇ ਚੀਜ਼ ਨੂੰ ਜੀਅ ਨਾ ਕਰੇ।

ਫਿਰ ਛੁੱਟੀਆਂ ਲੈਣ ਲਈ ਆ ਗਏ ਮੰਡਲੀ ਦੇ ਪਤਵੰਤੇ—ਸਤਿਗੁਰ, ਬੜੀ ਦੇਰ ਹੋ ਗਈ ਏ, ਹੁਣ ਤੇ ਮਿਹਰਾਂ ਕਰੋ ?

—ਚਲੇ ਹੀ ਜਾਣਾ ਹੈ, ਮੁਸਾਫਰ ਨੇ ਇਕ ਦਿਨ ਜਾਣਾ ਹੀ ਹੈ। ਕਲ੍ਹ ਚਲੇ ਜਾਣਾ।

—ਨਹੀਂ ਅੱਜ ਹੀ ਜਾਣਾ ਹੈ।

—ਸਾਡਾ ਕਰਤਾਰਪੁਰ ਕੁਝ ਚੰਗਾ ਲਗਾ ਜਾਂ ਐਵੇਂ ਭੱਸ ਖਰਾਬਾ ਹੈ।

ਗੁਰਾਂ ਦੇ ਚਰਨ ਫੜ ਕੇ ਆਗੂ ਆਖਣ ਲਗਾ—ਲੋਕ ਅੱਖਾਂ ਨਾਲ ਨਹੀਂ ਵੇਖਦੇ। ਅੱਖਾਂ ਹੋਣ ਤੇ ਕੁਝ ਦਸਣ।

—ਆਖਰ ਕਰਤਾਰਪੁਰ ਬਾਰੇ ਕੁਝ ਤ ਦਸੋ ਅਸਾਂ ਪਿੰਡ ਬਣਾਇਆ ਹੈ, ਇਹ ਦਾ ਕੁਝ ਸੁਧਾਰ ਕੀਤਾ ਜਾਏ।

—ਦੇਵਤੇ ਕੀ ਹੋਏ, ਤੁਸਾਂ ਤੇ ਰੱਬ ਨੂੰ ਹੀ ਆਪਣੇ ਪਾਸ ਬਿਠਾਲਿਆ ਹੋਇਆ ਹੈ।

—ਸਿੱਖਾਂ ਦਾ ਸਮੁੱਚਾ ਜੀਵਨ ਵੇਖ ਕੇ ਹੀ ਸਿੱਖੀ ਦੀ ਸੋਝੀ ਆ ਸਕਦੀ ਹੈ।

—ਜਦੋਂ ਕਿਰਤ ਕਰਦੇ ਵੇਖਦੇ ਹਾਂ ਤੇ ਵੇਖਣ ਵਾਲੇ ਇਹਨਾਂ ਨੂੰ ਪਸ਼ੂ ਸਮਾਨ ਹੀ ਜਾਪਦੇ ਹਨ। ਜਦ ਇਹ ਪਰਉਪਕਾਰ ਕਰਦਾ ਹੈ ਸੇਵਾ ਵਿਚ ਖੀਵਾ ਹੋ ਜਾਂਦਾ ਹੈ, ਇਕ ਦੂਜੇ ਤੇ ਜਾਨ ਦਿੰਦਾ ਹੈ ਤਾਂ ਉਹਨਾਂ ਨੂੰ ਇਨਸਾਨ ਹੀ ਜਾਣੇਗਾ। ਮੈਂ ਕਿਸੇ ਸਿੱਖ ਨੂੰ ਅੰਮ੍ਰਿਤ ਵੇਲੇ ਜਾਪ ਕਰਦੇ ਕੀਰਤਨ ਵਿਚ ਇਕਾਗਰ ਚਿੱਤ ਵੇਖ ਲਿਆ ਤਾਂ ਉਹ ਦੇਵਤੇ ਸਮਾਨ ਹੀ ਜਾਣੀਏਗਾ। ਮੈਂ ਕਿਜੇ ਸਿੱਖ ਨੂੰ ਸਰੀਰ ਦੀ ਸੁਧ ਬੁਧ ਨਿਰੋਲ ਸ਼ਬਦ ਨਾਲ ਜੁੜੇ ਪਰਉਪਕਾਰ ਲਈ ਜੂਝਦਾ, ਜਾਨਾਂ ਵਾਰਦਾ ਵੇਖਦਾ ਹਾਂ ਤਾਂ ਉਹਨਾਂ ਨੂੰ ਰੱਬ ਦਾ ਰੂਪ ਜਿਹਾ ਰੂਪ ਹੀ ਕਹੇਗਾ। ਗੁਰੂ ਨਾਨਕ ਦੀ ਇਹ ਕਰਾਮਾਤ ਸੀ ਜਿਸ ਮਾਨਸ ਨੂੰ ਦੇਵਤੇ ਬਣਾ ਦਿਤਾ ਸੀ। ਨਾਨਕ ਜਗਤ ਵਿਚ ਆਏ ਅਸੀਂ ਪਸ਼ੂ ਸਾਂ, ਸਾਨੂੰ ਆਦਮੀ ਬਣਾ ਦਿੱਤਾ ਤੇ ਫਿਰ ਆਦਮੀ ਤੋਂ ਦੇਵਤੇ। ਹੁਣ ਸਾਡਾ ਕਰਮ ਏ ਅਸੀਂ ਧਰਮ ਦੀ ਕਿਰਤ ਕਰੀਏ। ਨਾਮ ਜਪੀਏ ਵੰਡ ਛਕੀਏ।

ਇਹਨਾਂ ਸਾਰਾ ਇੰਤਜ਼ਾਮ ਸੁਧ-ਸਾਫ ਸਰਬੰਦਗੀ ਵਿਆਖਿਆਨ ਇਸਲਾਮ ਵਿਚ ਵੀ ਢੂੰਡਿਆ ਨਹੀਂ ਮਿਲਦਾ। ਕਿਰਤ ਨੂੰ ਪਹਿਲ ਦਿੱਤੀ ਨਾਮ ਤਰਾਜ਼ੂ ਦੀ ਡੰਡੀ ਵਾਂਗ ਵਿਚਕਾਰ ਰੱਖਣਾ। ਨਾ ਕਿਰਤ ਵਿਚ ਉਲਾਰ ਨਾ ਵੰਡ ਛਕਣ ਵਿਚ ਸੰਕੋਚ।

ਗੁਰੂ ਨਾਨਕ ਨੇ ਧਰਮ ਦੀ ਨੀਂਹ ਬੜੀ ਸੋਚ ਸਮਝ ਕੇ ਰੱਖੀ ਹੈ। ਆਪ ਜੋ ਉੱਤਮ ਰਸੀਏ, ਕਹਿਣੀ ਤੇ ਕਰਨੀ ਦੇ ਪੂਰੇ ਸਨ। ਸਿਧ, ਸੁਧਾਰਨ, ਸੋਚ ਦੇ ਪੁੰਜ ਮੁਸਤਜਾਬੁਲ ਦਾਵਾਤ ਹੁੰਦੇ ਹਨ, ਇਸ ਪੰਥ ਦੀ ਭਗਤੀ ਤੇ ਬੰਦਗੀ ਆਪਣੇ ਗੁਰੂ ਦੀ ਬਾਣੀ ਪੜ੍ਹਨਾ ਹੈ ਜਿਸ ਨੂੰ ਧੁਰ ਮਲੈਅ ਵਿਚ ਲਾਇਆ ਜਾਂਦਾ ਹੈ।

ਬਾਣੀ ਨੇ ਮੋਹ ਮਾਇਆ ਦੀ ਮੈਲ ਇਹਨਾਂ ਦੇ ਦਿਲਾਂ ਤੋਂ ਲਾਹ ਦਿੱਤੀ ਏ। ਆਪਣਾ ਪਰਾਇਆ ਇਹਨਾਂ ਦੀ ਨਜ਼ਰ ਵਿਚ ਇਕੋ ਜਿਹਾ ਹੈ। ਦੋਸਤ ਨਾਲ ਜੋ ਯਾਰਾਨਾ ਹੈ ਜੇ ਦੁਸ਼ਮਨ ਘਰ ਆ ਗਿਆ ਤਾਂ ਗਲੇ ਨਾਲ ਲਾ ਲਿਆ ਦੁਸ਼ਮਨੀ ਪਰ ਲਾ ਕੇ ਉੱਡ ਗਈ। ਇਹ ਹੋਰ ਕਿਸੇ ਸੰਪਰਦਾ ਵਿਚ ਨਹੀਂ। ਗੁਰੂ ਦਾ ਨਾਂਅ ਜਪਣਾ ਤੇ ਆਏ ਗਏ ਦੀ ਸੇਵਾ ਕਰਨੀ ਇਸ ਨੂੰ ਹੀ ਇਹ ਭਗਤੀ ਮੰਨਦੇ ਹਨ। ਜੇ ਕਿਸੇ ਨੇ ਅੱਧੀ ਰਾਤ ਨੂੰ ਵੀ ਬੂਹਾ ਆਣ ਖੜਕਾਇਆ ਤੇ ਗੁਰੂ ਨਾਨਕ ਦਾ ਨਾਂਅ ਲੈ ਲਿਆ, ਭਾਵੇਂ ਚੋਰ ਵੀ ਹੋਵੇ, ਉਸ ਨੂੰ ਅੰਦਰ ਵਾੜ ਲੈਂਦੇ ਹਨ ਤੇ ਖਿਦਮਤ ਕਰਦੇ ਹਨ।

ਸਿੱਖ ਨੇ ਇਹ ਅਸਚਰਜ ਮਹਿਮਾ ਖੇਡ ਖੇਡਣੀ ਕਰਤਾਰਪੁਰ ਤੋਂ ਸਿੱਖੀ ਸੀ। ਗੁਰੂ ਨਾਨਕ ਤੇ ਇਕ ਰਸ ਨਾਮ ਜਪਦੇ ਰਹਿਣਗੇ ਤੇ ਸਾਰੀ ਸ੍ਰਿਸ਼ਟੀ ਆਪਣੀ ਬਰਕਤ ਨਾਲ ਤਾਰ ਦਿੱਤੀ। ਆਪ ਰਾਜ ਯੋਗ ਮੱਲਿਆ ਤੇ ਸਿੱਖਾਂ ਨੂੰ ਵੀ ਰਾਜ ਯੋਗ ਮੱਲਣ ਦੀ ਜਾਚ ਸਿੱਖਾਈ।

ਹਰਿ ਰਾਮ ਰਸਕਿ ਨਾਨਕ ਗੁਰ ਰਾਜੁ ਯੋਗ ਤੇ ਮਾਣਿਓ!

ਗੁਰੂ ਨਾਨਕ ਨੇ ਧਰਮ ਦਾ ਰਾਜ ਚਲਾਇਆ ਤੇ ਜਿਹਦੀ ਨੀਂਹ ਪੱਕੀ ਤੇ ਕਿੱਸਾ ਮਜ਼ਬੂਤ ਹੈ। ਇਹ ਕਿਸੇ ਪਖੰਡ ਪੂਜਾ, ਵਹਿਮ ਤੇ ਭਰਮ ਤੇ ਨਹੀਂ ਖਲੋਤਾ ਸਗੋਂ ਸੱਚ ਤੇ ਖਲੋਤਾ ਹੈ।

ਨਾਨਕ ਰਾਜੁ ਚਲਾਇਆ ਸਚੁ ਕੋਟੁ ਸਤਾਨੀ ਨੀਵ ਦੈ।

ਨੀਂਹ ਤੇ ਚੰਗੀ ਪੁੱਟੀ ਹੈ ਭਰੀ ਵੀ ਚੰਗੀ ਗਈ ਹੈ। ਹੁਣ ਇਹਦੇ ਤੇ ਜਿਹੜੀ ਇਮਾਰਤ ਉਸਾਰਨੀ ਹੈ ਉਹ ਵੇਖਣੀ ਹੈ। ਆਗਮਨ ਤੇ ਚੰਗਾ ਹੈ ਅੰਜਾਮ ਵੇਖਣਾ ਹੈ।

□□

# ੧੯

## ਬਾਬਣੋ ਘਰਿ ਚਾਨਣ ਲਹਿਣਾ

ਇਕ ਦਿਨ ਬਾਬਾ ਬੁੱਢਾ ਪੁੱਛਣ ਲਗਾ ਲਛਮੀ ਚੰਦ ਨੂੰ—

—ਘਰ ਮਹਾਰਾਜ ਨਵੀਂ ਕੌਮ ਦੀ ਉਸਾਰੀ ਕਰ ਰਹੇ ਹਨ, ਨਵੇਂ ਧਰਮ ਦੀ ਨੀਂਹ ਰੱਖੀ ਏ, ਹਜ਼ੂਰ ਦੀ ਉਮਰ ਵੀ ਹੋ ਗਈ ਏ ਸਰੀਰ ਵਿਚ ਤਾਕਤ ਘੱਟ ਰਹੀ ਏ, ਇੰਨਾ ਵੱਡਾ ਅਡੰਬਰ ਰਚਾਇਆ ਗਿਆ ਏ, ਇਸ ਨੂੰ ਸਾਂਭਣ ਲਈ ਨਵੇਂ ਪ੍ਰਬੰਧਕ ਦੀ ਲੋੜ ਏ ਜਿਸ ਦੇ ਲਹੂ ਵਿਚੋਂ ਜਵਾਨੀ ਦੇ ਲਹੂ ਦੀ ਹਵਾੜ ਆਵੇ, ਜਿਸ ਦੇ ਜੁੱਸੇ ਵਿਚ ਬਲ ਹੋਵੇ, ਹੌਸਲਾ ਬੁਲੰਦ ਹੋਵੇ, ਸਿਰੜੀ ਹੋਵੇ। ਕੰਮ ਦੀ ਲਗਨ ਵਿਚ ਉਤਸਾਹ ਹੋਣਾ ਜ਼ਰੂਰੀ ਏ। ਜ਼ਿੰਮੇਵਾਰੀ ਸਮਝੇ ਤੇ ਕੰਮ ਨੂੰ ਸੰਭਾਲੇ। ਤਾਂ ਜਾ ਕੇ ਗੁਰੂ ਦੇ ਖ਼ਵਾਬ ਪੂਰੇ ਹੋਣਗੇ। ਨਹੀਂ ਤੇ ਇਕ ਬੁੱਲ੍ਹਾ ਆਇਆ ਸੀ ਉੱਡ ਗਿਆ। ਬਾਹਰ ਦੇ ਆਦਮੀਆਂ ਤੇ ਭਰੋਸਾ ਘੱਟ ਕੀਤਾ ਜਾਂਦਾ ਏ। ਪਿਓ ਦੀ ਜਾਇਦਾਦ ਜੇ ਪੁੱਤ ਸਾਂਭਣ ਤੇ ਉਸ ਕੋਠੇ ਤੇ ਨਵੀਂ ਉਸਾਰੀ ਵੀ ਤੇ ਹੋ ਸਕਦੀ ਏ, ਵਰਨਾ ਲੋਕਾਂ ਨੇ ਤੇ ਬਾਲੇ ਵੀ ਲਾਹ ਕੇ ਲੈ ਜਾਣੇ ਹਨ। ਸਾਰੀ ਸੰਗਤ ਦੀ ਅੱਖ ਤੁਹਾਡੇ ਤੇ ਲੱਗੀ ਹੋਈ ਏ। ਬਾਬਾ ਬੁੱਢਾ ਇੰਨੀ ਗੱਲ ਕਹਿ ਕੇ ਚੁੱਪ ਹੋ ਗਿਆ।

ਅੱਗੋਂ ਲਛਮੀ ਚੰਦ ਨੇ ਵੀ ਬੁਲ੍ਹਾਂ ਤੋਂ ਬੁਲ੍ਹ ਨਾ ਚੁੱਕਿਆ ਤੇ ਨਾ ਹੀ ਕੋਈ ਜੁਆਬ ਈ ਦਿੱਤਾ।

—ਮੈਂ ਆਖਿਆ ਸੀ, ਮੈਨੂੰ ਉੱਤਰ ਨਈਂ ਮਿਲਿਆ।

ਲਛਮੀ ਚੰਦ ਨੇ ਜ਼ਰਾ ਕੁ ਬੋਲਣ ਦਾ ਹੀਆ ਕੀਤਾ ਪਰ ਫਿਰ ਚੁੱਪ ਸਾਧ ਲਈ, ਜੁਆਬ ਫਿਰ ਨਾ ਅਹੁੜਿਆ, ਐਵੇਂ ਹੂੰ-ਹਾਂ ਕਰ ਕੇ ਚੁੱਪ ਹੋ ਗਿਆ।

ਬਾਬੇ ਬੁੱਢੇ ਨੇ ਫਿਰ ਹਹੂਕਾ ਦਿੱਤਾ ਤੇ ਫਿਰ ਉਹੋ ਹੀ ਸਵਾਲ ਕੀਤਾ।

—ਬਾਬਾ ਜੀ ਤੁਸੀਂ ਸਭ ਕੁਝ ਜਾਣਦੇ ਹੋਏ ਵੀ ਭੋਲੇ ਬਣ ਰਹੇ ਹੋ ਤੇ ਮੈਨੂੰ ਐਵੇਂ ਪੁੱਛੀ ਜਾ ਰਹੇ ਹੋ। ਗੱਗਲੂਆਂ ਤੋਂ ਮਿੱਟੀ ਨਾ ਝਾੜੋ ਬਾਬਾ ਜੀ, ਮੈਂ ਕੀ ਜੁਆਬ ਦੇਵਾਂ, ਮੇਰੀ ਸਮਝ ਵਿਚ ਕੁਝ ਨਹੀਂ ਆਉਂਦਾ।

—ਵਿਚਾਰਨਾ ਤੇ ਪਵੇਗਾ। ਉਸ ਨੂੰ ਪਾਣੀ ਵੀ ਦੇਣਾ ਏ ਤੇ ਇਹਦੀ ਪਾਲਣਾ ਵੀ ਕਰਨੀ ਏਂ।

—ਪਿਤਾ ਜੀ ਨੇ ਇੰਨਾ ਵੱਡਾ ਕੰਮ ਛੋਹ ਤੇ ਲਿਆ ਏ ਪਰ ਇਹਦੀ ਰਾਖੀ ਕਰਨ ਵਾਲਾ ਬੰਦਾ ਨਈਂ ਚੁਣਿਆ। ਸੰਭਾਲ ਵੀ ਜ਼ਰੂਰੀ ਏ, ਬਾਹਵਾਂ ਘੱਟ ਹਨ ਤੇ ਖਲੇਰਾ ਜ਼ਿਆਦਾ ਏ। ਭਾਈ ਸਾਹਿਬ ਸ੍ਰੀ ਚੰਦ ਜੀ ਤੇ ਏਧਰ ਧਿਆਨ ਈ ਨਈਂ ਦਿੰਦੇ, ਉਹ ਤੇ ਆਪਣੇ ਧਿਆਨ ਵਿਚ ਮਗਨ ਹਨ। ਮੈਨੂੰ ਜਾਪਦਾ ਏ ਕਿ ਉਹ ਨਵੀਂ ਸੰਪਰਦਾ ਬਨਾਉਣਾ ਚਾਹੁੰਦੇ ਹਨ। ਇਧਰ ਉਹਨਾਂ ਖ਼ਿਆਲ ਬਿਲਕੁਲ ਈ ਨਈਂ ਦੇਣਾ, ਵੇਖਣਾ ਤੇ ਦੂਰ ਕਨਾਰ ਉਹਨਾਂ ਕਦੀ ਝਾਤੀ ਵੀ ਨਈਂ ਮਾਰਨੀ। ਮੈਂ ਕੱਲਾ ਭਾਰ ਉਸ ਨੂੰ ਸੰਭਾਲ ਨਈਂ ਸਕਦਾ।

—ਤੁਸੀਂ ਇਕੱਲੇ ਕਿਉਂ ਓ, ਅਸੀਂ ਜੁ ਤੁਹਾਡੇ ਨਾਲ ਹਾਂ। ਤੁਸੀਂ ਹੁਕਮ ਕਰੋ ਅਸੀਂ ਤੁਹਾਡੇ ਹਰ ਹੁਕਮ ਤੇ ਫੁੱਲ ਚੜ੍ਹਾਵਾਂਗੇ।

—ਨਈਂ ਬਾਬਾ ਜੀ ਐਵੇਂ ਹਵਾ 'ਚ ਤਲਵਾਰਾਂ ਨਈਂ ਮਾਰੀਆਂ ਜਾਣੀਆਂ। ਫੋਕੀਆਂ ਲਿਫਾਫੇਬਾਜ਼ੀਆਂ ਨਈਂ ਚਲਣਈਆਂ। ਕੰਮ ਕਰਨਾ ਪੈਣਾ ਏਂ। ਇਹ ਪੰਡ ਮੈਨੂੰ ਭਾਰੀ ਜਾਪਦੀ ਏ, ਮੈਥੋਂ ਨਈਂ ਚੁੱਕੀ ਜਾਣੀ। ਮੈਂ ਸਾਰੇ ਪਾਸੇ ਨਜ਼ਰ ਮਾਰੀ ਏ ਮੈਨੂੰ ਤੇ ਕੋਈ ਐਸਾ ਬੰਦਾ ਨਜ਼ਰ ਨਹੀਂ ਆਉਂਦਾ ਜਿਹੜਾ ਇਹ ਕੰਮ ਸੰਭਾਲ ਲਏ। ਇਹ ਪੰਡ ਕੋਈ ਜਿਗਰੇ ਵਾਲਾ ਈ ਚੁੱਕੂ। ਲੈ ਦੇ ਕੇ ਭਾਈ ਲਹਿਣਾ ਈ ਜਾਪਦਾ ਏ। ਜੇ ਉਹ ਪੰਡ ਚੁੱਕ ਸਕੇ ਤਾਂ, ਮੈਨੂੰ ਉਸ ਦੇ ਹੌਂਸਲੇ ਬੁਲੰਦ ਜਾਪਦੇ ਹਨ। ਉਸ ਨੂੰ ਲਗਨ ਵੀ ਏ, ਸਾਰੇ ਜਣੇ ਰਲ ਕੇ ਇਹ ਪੰਡ ਉਸ ਦੇ ਸਿਰ ਤੇ ਰੱਖ ਦਿਓ। ਸਾਡੀ ਸਾਰੀ ਮੁਸ਼ਕਲ ਹੱਲ ਹੋ ਸਕਦੀ ਏ। ਪਿਤਾ ਜੀ ਦਾ ਅਸ਼ੀਰਵਾਦ, ਉਹਨਾਂ ਦੀ ਦ੍ਰਿਸ਼ਟੀ ਵੀ ਉਹਨਾਂ ਤੇ ਹੈ। ਬੰਦਾ ਭਰੋਸੇ ਯੋਗ ਏ, ਕੰਮ ਨੇਪਰੇ ਚੜ੍ਹਾ ਲਊ।

—ਗੱਲ ਸਾਨੂੰ ਸਮਝਣੀ ਪੈਣੀ ਏਂ। ਫੈਸਲਾ ਅਸਾਂ ਕਰਨਾ ਏਂ ਨਈਂ ਤੇ ਇਹ ਬਣੀ ਬਣਾਈ ਖੇਡ ਵਿਗੜ ਜਾਏਗੀ ਤੇ ਹਾਸੋ ਹੀਣੀ ਹੋਵੇਗੀ ਜਗ ਵਿਚ। ਬਾਬੇ ਬੁੱਢੇ ਦੇ ਬੋਲ ਸਨ।

—ਬਾਬਾ ਜੀ, ਐਵੇਂ ਉਦਾਸ ਨਾ ਹੋਵੋ। ਇਹ ਗੱਲ ਨਈਂ ਇਹ ਕੁਦਰਤ ਨੇ ਕਾਜ ਰਚਾਇਆ ਏ ਕੁਦਰਤ ਈ ਇਹ ਕਾਰਜ ਨੇਪਰੇ ਚਾੜ੍ਹੇਗੀ। ਭਲਾ ਬੰਦਾ ਕਾਹਦੇ ਜੋਗਾ ਏ।

—ਉੱਦਮ ਤੇ ਸਾਨੂੰ ਈ ਕਰਨਾ ਪੈਣਾ ਏਂ ਕਰੇਗੀ ਤੇ ਭਾਵੇਂ ਕੁਦਰਤ ਈ। ਅਖਾੜੇ ਵਿਚ ਕਈ ਪਹਿਲਵਾਨ ਘੁਲਦੇ ਹਨ, ਮਾਲੀ ਤੇ ਇਕੋ ਨੂੰ ਮਿਲਦੀ ਏ। ਸਾਰੇ ਮਾਲੀ ਤੇ ਨਈਂ ਨਾ ਲਾ ਸਕਦੇ। ਬਾਬਾ ਬੁੱਢਾ ਬੋਲਿਆ।

—ਤੁਸੀਂ ਠੀਕ ਆਖਦੇ ਓ, ਪਰ ਸਾਨੂੰ ਚੋਣ ਕਰ ਲੈਣੀ ਚਾਹੀਦੀ ਏ, ਭਾਵੇਂ

ਫੈਸਲਾ ਪਿਤਾ ਜੀ ਦੇ ਹੱਥ ਏ। ਪਰ ਸਾਨੂੰ ਪਿਤਾ ਜੀ ਦੇ ਹੱਥ ਮਜ਼ਬੂਤ ਕਰਨੇ ਚਾਹੀਦੇ ਹਨ ਤੇ ਉਤਰ ਅਧਿਕਾਰੀ ਚੁਣ ਕੇ ਉਹਦੇ ਮਗਰ ਖੜੇ ਹੋ ਜਾਣਾ ਚਾਹੀਦਾ ਏ। ਪੰਡ ਭਾਰੀ ਏ, ਹੋਏਗੀ! ਚੁੱਕਣੀ ਤੇ ਹੈ ਏ ਨਾ। ਹੁਣ ਰਹੀ ਇਹ ਗੱਲ ਕਿ ਕੌਣ ਚੁੱਕਦਾ ਏ, ਇਹ ਵਕਤ ਨੇ ਫੈਸਲਾ ਕਰਨਾ ਏ।

—ਤੁਹਾਡੇ ਖ਼ਿਆਲ ਮੁਤਾਬਕ ਭਾਈ ਲਹਿਣੇ ਨੂੰ ਪਰਖ ਕੇ ਵੇਖ ਲਈਏ?

—ਤੁਹਾਡੇ ਖ਼ਿਆਲ ਬੜੇ ਉੱਤਮ ਹਨ, ਸਾਨੂੰ ਆਪਣਾ ਆਗੂ ਚੁਣ ਲੈਣਾ ਚਾਹੀਦਾ ਏ। ਭਾਈ ਸ੍ਰੀ ਚੰਦ ਨੇ ਇਧਰ ਨਜ਼ਰ ਪੁੱਟ ਕੇ ਵੀ ਨਹੀਂ ਵੇਖਣੀ। ਉਹਨਾਂ ਨੂੰ ਮਜਬੂਰ ਵੀ ਨਹੀਂ ਕਰਨਾ ਚਾਹੀਦਾ। ਜੇ ਭਾਈ ਲਹਿਣਾ ਜ਼ਰਾ ਕੁ ਹੌਸਲਾ ਕੱਢੇ ਤੇ ਪੰਡ ਚੁੱਕਣ ਨੂੰ ਤਿਆਰ ਹੋ ਜਾਏ ਤੇ ਹੱਥ ਪਾ ਕੇ ਪੰਡ ਚੁੱਕ ਕੇ ਉਹਦੇ ਸਿਰ ਤੇ ਰੱਖ ਦਿਓ। ਇਹ ਢੇਰ ਸਾਰਾ ਲਾਣਾ ਉਹਨਾਂ ਦੇ ਮਗਰ ਈ ਏ, ਅਸੀਂ ਪੰਡ ਡੋਲਣ ਨਹੀਂ ਦਿੰਦੇ। ਮੇਰੇ ਵਿਚਾਰ ਵਿਚ ਭਾਈ ਲਹਿਣਾ ਈ ਯੋਗ ਏ। ਭਾਈ ਲਹਿਣੇ ਬਾਰੇ ਸਾਡੇ ਦੂਜੇ ਸਾਥੀਆਂ ਦੇ ਕੀ ਵਿਚਾਰ ਹਨ। ਭਾਈ ਲਛਮੀ ਚੰਦ ਨੇ ਉੱਤਰ ਦਿੱਤਾ।

—ਖੂਹ ਵਿਚ ਇੱਟ ਪਈ ਕੌਣ ਕੱਢੇ. ਕੌਣ ਲੰਗੋਟਾ ਬੰਨ੍ਹ ਕੇ ਖੂਹ ਵਿਚ ਛਾਲ ਮਾਰੇ? ਟੱਲੀ ਬਿੱਲੀ ਦੇ ਗਲ ਵਿਚ ਬੱਝੀ ਏ ਖੋਲ੍ਹੇ ਕੌਣ? ਬਾਬਾ ਬੁੱਢਾ ਬੋਲਿਆ।

ਲਛਮੀ ਚੰਦ ਨੇ ਇਕ ਸਲਾਹ ਦਿੱਤੀ—

—ਪੰਚਾਇਤ ਬੈਠੇ ਵਿਚਾਰ ਕਰੀਏ, ਫੈਸਲਾ ਕਿਸੇ ਨੱਕੇ ਤੇ ਆ ਕੇ ਮੁੱਕੇਗਾ ਈ ਨਾ?

ਭੱਟ ਵੀ ਆਏ, ਸੱਤਾ ਬਲਵੰਤ ਵੀ। ਰਬਾਬੀ ਵੀ ਤੇ ਬਾਕੀ ਦਾ ਭਾਈਚਾਰਾ ਵੀ। ਇਕ ਢਾਣੀ ਜਿਹੀ ਇਕੱਠੀ ਹੋ ਗਈ। ਵਿਚਾਰ ਆਪੋ ਆਪਣੇ ਸਨ। ਸਾਰਿਆਂ ਦੇ ਵਿਚਾਰ ਜੇ ਇਕ ਜਗ੍ਹਾ ਆਣ ਕੇ ਇਕ ਹੋਣ ਤਾਂ ਕਾਰਜ ਸਿੱਧ ਹੋ ਜਾਏਗਾ।

—ਭਾਈ ਲਹਿਣੇ ਨੂੰ ਸੱਤ ਸਾਲ ਹੋ ਗਏ ਹਨ ਕਰਤਾਰਪੁਰ 'ਚ ਟਿਕਿਆਂ, ਹੁਣ ਵਸਨੀਕ ਬਣ ਗਿਆ ਏ ਕਰਤਾਰਪੁਰ ਦਾ। ਉਹਦੇ ਹੱਥਾਂ ਨਾਲ ਕਈ ਕੋਠੇ ਬਣੇ ਦੀਵਾਨ ਖਾਨਾ ਉਸਾਰਿਆ। ਉਹ ਤੇ ਇਸ ਦਾ ਹੁਣ ਭੇਤੀ ਹੋ ਗਿਆ ਏ।

ਬਾਬਾ ਬੁੱਢਾ ਫਿਰ ਬੋਲਿਆ—

—ਭਾਈ ਲਹਿਣਾ ਦੇਵੀ ਦੀ ਪੂਜਾ ਕਰਦਾ ਆਇਆ ਏ। ਕ੍ਰਿਸ਼ਨ, ਸਾਧਨਾ, ਸ਼ਾਂਤੀ, ਨਰਮ ਸੁਭਾਓ, ਹੱਥ ਜੋੜਨਾ, ਇਹਦੀ ਮੌਲੀ ਦਾ ਉਸ ਗਾਨਾ ਬੰਨ੍ਹਿਆ ਹੋਇਆ ਏ। ਇਹ ਸੁਭਾਵਕ ਈ ਏ ਇਸ ਸੁਭਾਓ ਨੂੰ ਪਹਿਲਾਂ ਤੋੜਨਾ ਤੇ ਫਿਰ ਨਵੇਂ ਖ਼ਿਆਲ ਨਾਲ ਜੋੜਨਾ, ਧਾਗਾ ਟੁੱਟ ਜਾਏ ਜੋੜਨਾ ਮੁਸ਼ਕਲ ਹੁੰਦਾ ਏ। ਹੌਲੀ-ਹੌਲੀ ਸੁਭਾਓ ਬਦਲਦੇ ਹਨ ਤੇ ਹੌਲੀ-ਹੌਲੀ ਆਦਤਾਂ। ਕੋਈ ਇੰਨਾ ਸਹਿਲ ਨਹੀਂ। ਗੁਰੂ ਨਾਨਕ ਦੇਵ ਜੀ ਨੇ ਈ ਕਮਾਲ ਕੀਤਾ ਏ ਕਿ ਭਾਈ ਲਹਿਣੇ ਦੀ ਐਸੀ ਘੜਤ ਘੜੀ ਕਿ ਉਹਨਾਂ ਦਾ ਰੂਪ ਹੋ ਗਏ।

ਵਿਚ ਬਲਵੰਤ ਬੋਲ ਪਿਆ—

—ਗੁਰੂ ਅਕਾਲ ਪੁਰਖ ਦੀ ਬਖ਼ਸ਼ਿਸ਼ ਹੋਈ, ਮਸਤੀ ਰੂਪੀ ਤਲਵਾਰ ਦੇ ਜ਼ੋਰ ਨਾਲ ਪੂਰਾ ਬਲ ਲਾ ਕੇ ਬਾਬੇ ਨੇ ਭਾਈ ਲਹਿਣੇ ਅੰਦਰੋਂ ਪਹਿਲਾ ਜੀਵਨ ਕੱਢ ਕੇ

ਆਤਮਕ ਜ਼ਿੰਦਗੀ ਬਖਸ਼ੀਬ ਸਿਫ਼ਤ-ਸਲਾਹ ਲਾਹਿਆ ਤੇ ਨਾਮ ਬਲ ਪਾਇਆ। ਗੁਰਾਂ ਦੇ ਬਚਨ ਅਜੇ ਉਨ੍ਹਾਂ ਦੇ ਬੁੱਲ੍ਹਾਂ ਵਿਚ ਹੀ ਹੁੰਦੇ ਹਨ, ਲਹਿਣਾ ਅਗੇ ਦੀ ਤਿਆਰ ਖੜ੍ਹਾ ਵੇਖੀਦਾ ਏ। ਧੰਨ ਏ ਭਾਈ ਲਹਿਣਾ ਜਿਨ੍ਹਾਂ ਹਰ ਕਾਰ ਖਿੜੇ ਮੱਥੇ ਨਿਭਾਈ। ਪੁੱਤਰ ਤੱਕ ਇਹ ਕਾਰ ਨਾ ਨਿਭਾ ਸਕੇ ਕੰਨ ਖਿਸਕਾ ਕੇ ਲੰਘ ਜਾਣਾ, ਗੱਲ ਅਣਸੁਣੀ ਕਰ ਦੇਣੀ, ਮੈਨੂੰ ਤੇ ਇਹਦੇ ਵਿਚ ਬਗਾਵਤ ਦੀ ਬੋ ਨਜ਼ਰ ਆਉਂਦੀ ਏ।

ਲਛਮੀ ਚੰਦ ਨੇ ਫ਼ਰਮਾਇਆ—ਬੰਦਾ ਉਹ ਕਿਹੜਾ ਏ ਜਿਹੜਾ ਮੂੰਹ ਤੇ ਆਖੇ ? ਦੁੱਧ ਤੇ ਪਾਣੀ ਨੂੰ ਨਿਤਾਰਨਾ, ਬੜਾ ਕਠਨ ਕੰਮ ਏ। ਗੱਲ ਪਤੇ ਦੀ ਆਖੀ ਏ "ਪੁਤਰੀ ਕਉਲ ਨ ਪਾਲਿਉ ਕੰਨ ਮੁਰਟੀਐ।" ਲਾਕੜੀ ਆਕੜ ਖਾਂ—ਹੱਕਦਾਰ ਆਕੀ ਫਿਰਨ ਤੇ ਦੂਜੇ ਪਾਸੇ ਜਿਹੜਾ ਵੀ ਕੰਮ ਕੀਤਾ ਨਿਮਰਤਾ ਵਿਚ ਰਹਿ ਕੇ। ਕਿਤੇ ਆਪਣਾ ਆਪ ਨਾ ਚਤਾਰਿਆ। ਤੁਹਾਡੇ ਸਾਹਮਣੇ ਦੋ ਵਿਅਕਤੀਤਵ ਹਨ, ਉਨ੍ਹਾਂ ਵਿਚੋਂ ਤੁਸੀਂ ਕਿਸ ਨੂੰ ਚੁਣੋਂਗੇ ?

—ਜਵਾਰ, ਮੁੰਜੀ ਚੰਗੀ ਹੈ ਜਿਹੜੀ ਨੀਵੇਂ ਪਲਦੀ ਏ ਫੁਲਦੀ ਏ ਸੋਹਣੀ ਵੀ ਲਗਦੀ ਏ।

—ਜਵਾਰ ਵੱਲ ਵੇਖੋ, ਇਹ ਉੱਗਦੀ ਵੀ ਉਥੇ ਹੈ ਜਿਥੇ ਦਰਿਆ ਦੇ ਹੜ੍ਹ ਨਾਲ ਜ਼ਮੀਨ ਮਲੱਤਨ ਪੈ ਜਾਂਦੀ ਹੈ। ਬਰਖਾ ਆਉਣ ਨਾਲ ਫੁਲਦੀ ਵੀ ਨਹੀਂ ਸਗੋਂ ਸੜ੍ਹਾਂਦ ਛੱਡਦੀ ਏ। ਇਸ ਨੂੰ ਪੋਹਲੀ ਵਾਂਗ ਕੰਡੇ ਲੱਗਦੇ ਹਨ। ਮੁੰਜੀ ਨੂੰ ਵੱਲ। ਲਹਿਣੇ ਨੂੰ ਨਿਮਰਤਾ ਧਾਰੀ ਨਾਮ ਮਿਲਿਆ। ਇੰਨੀ ਫਸਲ ਉੱਗੀ ਜਿਸ ਨਾਲ ਸ੍ਰਿਸ਼ਟੀ ਦੀ ਆਤਮਕ ਭੁੱਖ ਦੂਰ ਹੋਈ। ਇਹ ਕ੍ਰਿਸ਼ਮਾ ਗੁਰੂ ਨਾਨਕ ਦਾ ਈ ਸੀ। ਉਨ੍ਹਾਂ ਇਕ ਹੱਟੀ ਪਾਈ ਹੋਈ ਸੀ। ਨਾਮ ਪਦਾਰਥ ਵੰਡਣ ਲਈ ਲਹਿਣੇ ਨੂੰ ਹੱਟੀ ਦੀਆਂ ਕੁੰਜੀਆਂ ਦੇ ਦਿੱਤੀਆਂ ਤੇ ਕਿਹਾ—ਲੈ ਬਈ ਹੱਟੀ ਚਲਾ ਤੱਕੜੀ 'ਚ ਪਾਸਕੂ ਨਹੀਂ ਹੋਣਾ ਚਾਹੀਦਾ।

ਭੱਟ ਕਲਸਹਾਰ ਆਖਣ ਲੱਗਾ—ਗਾਖੜੀ ਬਿਖਮਕਾਰ ਨੂੰ ਭਾਈ ਲਹਿਣੇ ਨੇ ਅਪਣਾ ਲਿਆ ਏ। ਪਹਿਲਾਂ ਆਤਮਕ ਪ੍ਰੇਮ ਨੂੰ ਇਕੱਠਾ ਕੀਤਾ ਤੇ ਫਿਰਨ ਜਰਨ ਤੇ ਸਹਿਨ ਸ਼ਕਤੀ ਆਪਣੇ ਅੰਦਰ ਪੈਦਾ ਕੀਤੀ। ਤਾਅਨੇ ਮਿਹਣੇ ਸਹਾਰੇ ਤੇ ਬਚਨ ਮਿੱਠੇ ਬੋਲੇ। ਪਹਿਲਾਂ ਨਾਮ ਦੀ ਬਾਣੀ ਪੜ੍ਹੀ ਸੇਧਾ ਲੈ ਕੇ ਜਦ ਕੰਠ ਹੋ ਗਈ ਤੇ ਫਿਰ ਵਸਾਈ ਹਿਰਦੇ ਅੰਦਰ। ਜਦ ਗੁਰੂ ਮਿਹਰਬਾਨ ਹੋਇਆ, ਗੁਰੂ ਨੇ ਗੰਭੀਰਤਾ ਬਖਸ਼ੀ। ਗਹਿਰ-ਗੰਭੀਰ ਹੋ ਗਏ ਆਤਮ-ਅਡੋਲਤਾ ਵਾਲੀ ਸਮਾਧੀ ਲੱਗ ਗਈ। ਗੁਰੂ ਸ਼ਬਦ ਤਾਈਂ ਸੱਚ ਦੀ ਮਹਿਮਾ ਪਾ ਲਈ ਤੇ ਸੱਚ ਹੀ ਉਨ੍ਹਾਂ ਦਾ ਸੰਜਮ ਸੀ।

ਇਹ ਸਾਰੀ ਕਾਰ ਪ੍ਰੇਮ ਤੇ ਕਰਮਾਂ ਦੀ ਸੀ। ਤੇ ਲਹਿਣਾ ਅੰਦਰੋਂ-ਅੰਦਰ ਨਿਹਾਲ ਹੋ ਗਿਆ ਸੀ। ਚਾਨਣ ਨੇ ਉਹਦੇ ਅੰਦਰ ਝਾਤੀ ਮਾਰ ਲਈ ਸੀ। ਇਕ ਸੱਜਣ ਲਹਿਣੇ ਨੂੰ ਪੁੱਛਣ ਲੱਗਾ—ਯਾਰ ਤੂੰ ਕਿੱਦਾਂ ਭਰਮਾ ਲਿਆ ਏ ਗੁਰੂ ਨਾਨਕ ? ਸ਼ੀਸ਼ੇ 'ਚ ਉਤਰਨਾ ਵਾਕਿਆ ਈ ਕਾਰਾਗਰੀ ਏ ! ਭਾਵੇਂ ਕਰਤਾਰਪੁਰ ਵਿਚ ਲੋਕ ਘੱਟ ਆਉਂਦੇ ਹਨ, ਪਰ ਜਿਹੜਾ ਇਕ ਵਾਰੀ ਆ ਜਾਂਦਾ ਏ ਉਹ ਜਾਂਦਾ ਈ ਨਹੀਂ। ਲੋਕੀਂ ਐਵੇਂ ਆਖਦੇ ਹਨ ਕਿ ਨਾਨਕ ਤਪਾ ਢੋਲ ਦਾ ਪੋਲ ਈ ਏ ਵਿਚੋਂ ਖਾਲਮ-ਖਾਲੀ ਏ। ਸਧਾਰਨ ਜਿਹਾ ਪੁਰਸ਼ ਤੇ ਉਹਦੇ ਕੋਲ ਜਾਂਦਾ ਡਰਦਾ ਏ, ਗੁਣੀ-ਗਿਆਨੀ ਉਹਦੇ ਕੋਲੋਂ ਉਦਾਂ ਭੱਜਦੇ ਹਨ,

ਪੰਡਤ, ਬ੍ਰਾਹਮਣ, ਸੁਲਤਾਨ ਉਸਦੇ ਲਾਗੇ ਨਹੀਂ ਲਗਦੇ। ਨਾਨਕ ਦਾ ਯਾਰ ਕਿਹੜਾ ਏ! ਸਾਰੇ ਹੀ ਦੁਸ਼ਮਣ ਹਨ। ਨਾਨਕ ਨੇ ਦੁਸ਼ਮਣ ਜ਼ਿਆਦਾ ਬਣਾਏ ਹਨ ਦੋਸਤ ਘੱਟ। ਜਿਹੜੇ ਦੋਸਤ ਹਨ ਉਹ ਦੁਸ਼ਮਨ ਜ਼ਿਆਦਾ ਹਨ। ਜਿਹੜੇ ਉਨ੍ਹਾਂ ਦੀ ਨਜ਼ਰ 'ਚ ਦੁਸ਼ਮਨ ਹਨ ਉਹ ਦੋਸਤ ਹਨ। ਫ਼ਰਕ ਜ਼ਰਾ ਨਜ਼ਰ ਦਾ ਏ। ਮੈਂ ਕਈਆਂ ਜੋਗੀਆਂ ਸੰਨਿਆਸੀਆਂ ਤੇ ਸਾਧੂਆਂ ਕੋਲੋਂ ਪੁਛਿਆ ਏ, ਉਹ ਤੇ ਦੱਸਦੇ ਹਨ ਕਿ ਨਾਨਕ ਤਪਾ ਜ਼ਰੂਰ ਰੱਬੀ ਤਾਕਤ ਰੱਖਦਾ ਏ। ਉਹਦਾ ਯਾਰਾਨਾ ਸੁਣੀਂਦਾ ਏ ਕਿ ਪਰਮੇਸ਼ਵਰ ਨਾਲ ਏ, ਪਰ ਉਹ ਦੱਸਦਾ ਨਈਂ, ਉਹ ਆਪਣੇ ਆਪ 'ਚ ਮਸਤ ਏ। ਪਤਾ ਨਹੀਂ ਉਹ ਬੁਚਕੀ ਬੰਨ੍ਹ ਕੇ ਨਾਲ ਲੈ ਜਾਊ?

—ਨਈਂ ਇਹ ਗੱਲ ਨਹੀਂ, ਹਜ਼ਾਰਾਂ ਸੇਵਕ ਉਹਦੇ ਦਰ ਤੇ ਧੂਣੀ ਜਗਾਉਂਦੇ, ਉਹਦੇ ਨਾਮ ਦੀ ਮਾਲਾ ਜਪਦੇ ਹਨ। ਉਹ ਜੰਗਲਾਂ ਵਿਚ ਜਾਣ ਦੀ ਸਲਾਹ ਨਈਂ ਦਿੰਦਾ ਤੇ ਨਾ ਤਨ ਤੇ ਧੂਣੀ ਮਲਣ ਦੀ ਸਿਖਿਆ ਮਿਲਦੀ ਏ ਉਹਦੇ ਦਰ ਤੋਂ। ਕਿਰਤ ਕਰੋ, ਸ਼ੁਧ ਕਿਰਤ, ਕਿਵੇਂ ਕਰੀਏ? ਜੇ ਕਿਰਤ ਈ ਕਰਨੀ ਸੀ ਫਿਰ ਸਾਧ ਕਿਉਂ ਬਣਨਾ ਸੀ। ਮਜ਼ੇ ਲੈਣ ਲਈ ਸਾਧ ਬਣੇ ਹਾਂ, ਜੇ ਸਾਧ ਬਣਕੇ ਈ ਸਿਆਪਾ ਕਰਨਾ ਏਂ ਤੇ ਫਿਰ ਸਾਧ ਬਣਨ ਦੀ ਕੀ ਲੋੜ ਸੀ? ਗੁਲਛੱਰੇ ਉਡਾਣ ਲਈ ਸਿਰ ਮੁਨਾਇਆ ਸੀ। ਲੋਕ-ਲਾਜ ਲਾਹੀ, ਇੱਜ਼ਤ ਨੂੰ ਚੁਲ੍ਹੇ 'ਚ ਸੁਟਿਆ, ਸਾਰਿਆਂ ਸਾਹਮਣੇ ਸਿਰ 'ਚ ਸਵਾਹ ਪਾ ਲਈ, ਹੁਣ ਸਾਡੇ ਤੋਂ ਇਹ ਜੰਜਾਲ ਗਲ 'ਚ ਨਈਂ ਪਾਏ ਜਾ ਸਕਦੇ।

—ਤੁਸੀਂ ਨਗੌਰੀ ਸਾਨ੍ਹ ਜੁ ਹੋਏ; ਪਰ ਜਿਨ੍ਹਾਂ ਅਜੇ ਤੁਹਾਡੇ ਟੋਲੇ 'ਚ ਕਦਮ ਨਈਂ ਰਖਿਆ, ਉਨ੍ਹਾਂ ਨੂੰ ਤੇ ਆਉਣ ਦਿਓ ਨਾਨਕ ਦੇ ਨੇੜੇ।

—ਸਾਡਾ ਤੇ ਸ਼ਰੀਕ ਜੰਮ ਪਿਆ ਏ ਨਾਨਕ। ਇਸ ਸਾਡੇ ਢਿੱਡ ਤੇ ਲੱਤ ਮਾਰੀ ਏ। ਸਾਡੀ ਰੋਜ਼ੀ ਖੋਹ ਲਈ ਏ। ਅਗੇ ਲੋਕ ਸਾਡੇ ਮਗਰ ਫਿਰਦੇ ਸਨ ਜਦੋਂ ਦੀ ਬਾਬੇ ਨੇ ਛਛੂੰਦਰ ਛੱਡੀ ਏ, ਹੁਣ ਸਾਨੂੰ ਉਨ੍ਹਾਂ ਦੇ ਦਰਵਾਜ਼ਿਆਂ ਉਤੇ ਟੱਕਰਾਂ ਮਾਰਨੀਆਂ ਪੈਂਦੀਆਂ ਹਨ।

—ਗ੍ਰਹਿਸਥ ਆਸ਼ਰਮ ਈ ਸਭ ਤੋਂ ਵੱਡਾ ਏ। ਗ੍ਰਹਿਸਥੀ ਉੱਤਮ ਹਨ, ਇਹੋ ਈ ਪਵਿੱਤਰਤਾ ਤੇ ਭਗਤੀ ਦਾ ਮਾਰਗ ਏ। ਇਨ੍ਹਾਂ ਤੋਂ ਬਗੈਰ ਕਿਸੇ ਜੋਗੀ, ਸਾਧ, ਸੰਨਿਆਸੀ, ਤਪਸਵੀ, ਵਲੀ-ਅੱਲ੍ਹਾ ਫ਼ਕੀਰ, ਫੱਕਰ, ਪੀਰ, ਇਨ੍ਹਾਂ ਦੀ ਕਿਤੇ ਢੋਈ ਨਈਂ। ਗ੍ਰਹਿਸਥੀ ਇਨ੍ਹਾਂ ਨੂੰ ਦੇਵੇ ਦੁੱਧ, ਘਿਓ, ਮੱਖਣ ਤੇ ਮਲਾਈ। ਢਿੱਡ ਨੂੰ ਝੁਲਕਾ ਦੇਣ ਲਈ ਸਾਰੀ ਸਮਗਰੀ ਦੇਵੇ ਗ੍ਰਹਿਸਥੀ। ਤੁਸੀਂ ਖਾ ਪੀ ਕੇ ਢਿੱਡ ਤੇ ਹੱਥ ਫੇਰੋ ਤੇ ਨਿੰਦਿਆ ਕਰੋ ਗ੍ਰਹਿਸਥੀ ਦੀ। ਵਿਹਲੜ ਜਾਂ ਗੱਪਾਂ ਮਾਰੋ ਜਾਂ ਚਿਲਮਾਂ ਪੀਓ। ਹਲ ਵਾਹੇ ਤੇ ਗ੍ਰਹਿਸਥੀ ਅਨਾਜ ਪੈਦਾ ਕਰੇ ਤੇ ਗ੍ਰਹਿਸਥੀ, ਖਾਣ ਵਿਹਲੇ ਸਾਨ੍ਹ ਹੱਟੇ ਕੱਟੇ ਸਾਧ! ਇਹ ਕਿਧੋਂ ਦੀ ਭਗਤੀ ਏ? ਗ੍ਰਹਿਸਥ ਵਿਚ ਰਹੋ ਤੇ ਪ੍ਰਭੂ ਦੀ ਭਗਤੀ ਕਰੋ। ਭਗਵਾਨ ਤੁਹਾਨੂੰ ਆਪ ਆਵਾਜ਼ ਮਾਰ ਕੇ ਮਿਲੂ।

ਬਾਬੇ ਬੁੱਢੇ ਨੇ ਇਕ ਵਾਰ ਫਿਰ ਆਖਿਆ—ਜਿਸ ਨੂੰ ਤੁਸੀਂ ਨਾਨਕ ਤਪਾ ਆਖਦੇ ਓ, ਉਸ ਨੇ ਇਹਦਾ ਘੇਰਾ ਹੋਰ ਵੀ ਘਟ ਕਰ ਦਿਤਾ ਏ ਦਸਾਂ ਨਹੁੰਆਂ ਦੀ ਕਮਾਈ ਕਰੋ ਤੇ ਖਾਓ। ਉਹਦੇ ਵਿਚੋਂ ਲੋੜਵੰਦ ਨੂੰ ਦਾਨ ਦਿਓ। ਦਿਨੇ ਮੁਗਧਰ ਨਾ

ਭਿਰੋ, ਬਾਣੀ ਪੜ੍ਹੋ, ਇਸ਼ਨਾਨ ਕਰੋ ਮਾਲਾ ਤੇ ਮਨ ਟਿਕਾਓ, ਮਾਲਾ ਹੱਥ ਵਿਚ ਫੜਕੇ ਮੂੰਹ 'ਚੋਂ ਝੂਠੇ ਬੋਲ ਨਾ ਕੱਢੋ, ਝੂਠ ਨਾ ਬੋਲੋ। ਝੂਠ ਬੋਲਣਾ, ਕਿਸੇ ਨੂੰ ਦੁੱਖ ਦੇਣਾ ਇਹ ਅਧਰਮ ਏ, ਸੇਵਾ ਆਪ ਕਰੋ ਤੇ ਦੂਜਿਆਂ ਨੂੰ ਕਰਨ ਦੀ ਜਾਚ ਦੱਸੋ। ਫੇਰ ਵੇਖੋ ਰੱਬ ਤੁਹਾਡਾ ਦਰਵਾਜ਼ਾ ਆਪ ਆਣ ਖੜਕਾਏਗਾ, ਤੁਹਾਡਾ ਨਾਂ ਪੁੱਛ ਕੇ ਤੁਹਾਨੂੰ ਮਿਲੇਗਾ। ਤੁਸੀਂ ਰੱਬ ਨੂੰ ਲੱਭਦੇ ਓ, ਰੱਬ ਤੁਹਾਨੂੰ ਆਪ ਲੱਭੇਗਾ।

ਨਾਨਕ ਤਪਾ ਸਿਰਫ਼ ਇਹੋ ਈ ਗੱਲ ਆਖਦਾ ਏ ਨਾ। ਪਖੰਡ ਨਾ ਕਰੋ। ਦੁਨੀਆਂ ਨੂੰ ਟੇਢੇ ਮੇਢੇ ਰਾਹ ਤੇ ਨਾ ਪਾਓ। ਸਿੱਧਾ ਰਾਹ ਦੱਸੋ, ਗ਼ਲਤ ਡੰਡੀਆਂ ਜ਼ਿੰਦਗੀ ਲਈ ਉਲਝਣ ਬਣ ਜਾਂਦੀਆਂ ਹਨ। ਇਹ ਤੁਸੀਂ ਕਰਨ ਲਈ ਤਿਆਰ ਨਹੀਂ। ਇਸੇ ਲਈ ਨਾਨਕ ਤੁਹਾਡੇ ਨਾਲ ਨਰਾਜ਼ ਏ।

ਕਿਸੇ ਮਹਾਂ ਪੁਰਸ਼ ਨੂੰ ਉਂਜ ਵੀ ਰਿਝਾਉਣਾ ਕਠਨ ਕੰਮ ਏਂ, ਪਰ ਨਾਨਕ ਨੂੰ ਨਾ ਨਿੰਦਿਆ, ਨਾ ਉਸਤਤ, ਨਾ ਕਰਮ, ਨਾ ਪੂਜਾ, ਨਾ ਧਨ, ਨਾ ਦੌਲਤ ਰਿਝਾ ਸਕੀ। ਅਸੀਂ ਕਿਸ ਤਰ੍ਹਾਂ ਕੀਲ ਲਵਾਂਗੇ ਨਾਗ ਦੇਵਤਾ। ਲਹਿਣੇ ਨੇ ਉਸ ਨੂੰ ਕਿਸ ਤਰ੍ਹਾਂ "ਹੱਥਾਂ" ਤੇ ਪਾ ਲਿਆ ਏ? ਇੰਨਾ ਵੱਡਾ ਗੜ੍ਹ ਫ਼ਤਿਹ ਕਰ ਲਿਆ ਸੂ। ਇਹ ਸੂਰਬੀਰਤਾ ਏ।

—ਇਹ ਗੱਲ ਮੈਂ ਤੇ ਦੱਸ ਨਹੀਂ ਸਕਦਾ ਲਹਿਣਾ ਈ ਦੱਸੇ ਤੇ ਦੱਸੇ। ਵੈਸੇ ਸਿਆਣਿਆਂ ਦੇ ਅੰਦਾਜ਼ੇ ਹਨ।

ਕਿਸ ਦਾਇ ਤੂ ਰੀਝਾਇਆ—ਕਿਹੜੀ ਆਗਿਆ ਮੰਨੀ ਕਿ ਗੁਰੂ ਬਾਬੇ ਤੇਰੇ ਬਿਅ ਅਪਣਾ, ਸਰੂਪ ਪਲਟ ਛੱਡਿਆ।

ਲਹਿਣਾ ਖ਼ਾਮੋਸ਼ ਸੀ, ਮਗਨ ਸੀ, ਚੁੱਪ ਸੀ, ਸੁਣ ਰਿਹਾ ਸੀ ਸੰਤਾਂ ਮਹੰਤਾਂ ਦੀਆਂ ਗੱਲਾਂ। ਆਖ਼ਰਕਾਰ ਬੁੱਲ੍ਹ ਖੁੱਲ੍ਹੇ—

—ਮੈਂ ਉਸਦੀ ਕ੍ਰਿਪਾ ਦੀ ਘਾਲ ਘਾਲੀ ਏ, ਇਹ ਪਹਿਲੀ ਘਾਲ ਏ ਜੋ ਪਾਸਕੂ ਵੀ ਨਹੀਂ। ਮੈਂ ਆਪ ਬਗੀਚਾ ਲਵਾਇਆ ਸੀ ਤੇ ਕਰਤਾਰਪੁਰ ਦੇ ਪਾਣੀ ਨਾਲ ਸਿੰਜ ਰਿਹਾ ਹਾਂ। ਉਹ ਪਿਆਰ ਤੇ ਸ਼ਰਧਾ ਦਾ ਜਲ ਸੀ, ਮੇਰੀ ਖੇਤੀ ਪੁੰਗਰ ਪਈ ਏ, ਪਰ ਅਜੇ ਡੋਡੀਆਂ ਨਹੀਂ ਪਈਆਂ, ਇਕ ਘੁੰਡੀ ਏ ਜਿਹੜੀ ਅਜੇ ਤੱਕ ਖੁਲ੍ਹੀ ਨਹੀਂ। ਇਸੇ ਭਾਲ ਵਿਚ ਹਾਂ। ਮੈਂ ਵੀ ਅਖੌਤੀ ਗੁਰੂਆਂ ਦੇ ਮਗਰ ਭੌਂਵਿਆਂ ਹਾਂ। ਮੈਂ ਨਿਸ਼ਚਾ ਪੱਕਾ ਕਰ ਲਿਆ ਏ ਤੇ ਮਨ ਨੂੰ ਟਿਕਾਣੇ ਬਿਠਾ ਲਿਆ ਏ, ਨਿਸਚੇ ਵਾਲਿਆਂ ਦੇ ਬੇੜੇ ਪਾਰ ਹੁੰਦੇ ਹਨ। ਮੈਂ ਐਵੇਂ ਜ਼ਰਾ ਕੁ ਮਹਿਸੂਸ ਕੀਤਾ ਏ ਕਿ ਕੱਛ ਕਿਵੇਂ ਪੈਂਦੀ ਏ, ਲੰਗੋਟ ਕਿੱਦਾਂ ਬੰਨ੍ਹਿਆ ਜਾਂਦਾ ਏ। ਜੱਗ ਕਿਵੇਂ ਜਿੱਤਿਆ ਜਾਂਦਾ ਏ, ਭਗਤੀ ਦਾ ਮਾਰਗ ਕਿਸ ਬੰਦੇ ਨੂੰ ਕਿਵੇਂ ਮਿਲਦਾ ਏ? ਗੱਲ ਨਿਗੂਣੀ ਜਿਹੀ ਏ, ਪਰ ਹੈ ਬੜੀ ਮੁਸ਼ਕਲ। ਜਗਤ ਵਿਚ ਰਹਿ ਕੇ ਭਗਤੀ ਕਿਸ ਤਰ੍ਹਾਂ ਕਰਨੀ ਏਂ। ਮੈਨੂੰ ਐਵੇਂ ਭੁਲਾ ਜਾਪਦਾ ਏ। ਹੂਟੇ ਆਉਂਦੇ ਹਨ, ਰਾਹ ਦਾ ਭਾਉਲਾ ਪੈਂਦਾ ਏ, ਪਰ ਰਾਹ ਨਹੀਂ ਲੱਭਦਾ। ਮੈਂ ਅਜੇ ਅਨਜਾਣ ਹਾਂ।

ਵੈਸੇ ਕਰਤਾਰਪੁਰ ਵਿਚ ਜਪ, ਤਪ, ਪੂਜਾ, ਪਾਖੰਡ, ਜੰਤਰ-ਮੰਤਰ, ਨਾਟਕੀ ਕਰਾਮਾਤ, ਮੜ੍ਹੀ ਮਸਾਣ, ਵਰ ਤੇ ਸਰਾਪ, ਦੇਵੀ ਦੇਵਤਿਆਂ ਦੀ ਅਰਾਧਨਾ ਨਹੀਂ ਇਥੇ।

ਇਥੇ ਤਾਂ ਨਿਰੋਲ ਸਾਧ ਸੰਗਤ, ਅੰਮ੍ਰਿਤ ਵੇਲਾ, ਕਿਰਤ, ਵਰਤੋਂ ਧਰਮ ਦੀ, ਸ਼ਬਦ ਸੁਣੋ ਤੇ ਸੁਣਾਓ, ਇਥੇ ਤੇ ਇਹੋ ਸੰਥਾ ਦਿੱਤੀ ਜਾਂਦੀ ਏ। ਹੋਰ ਇਥੇ ਕੋਈ ਨਵੀਂ ਗੱਲ ਨਹੀਂ, ਐਵੇਂ ਹਊਆ ਨਾ ਬਣਾਓ ਕਰਤਾਰਪੁਰ ਨੂੰ। ਰੀਤੀ ਰਿਵਾਜ, ਧਰਮ ਤੇ ਪਖੰਡ, ਭਰਮ, ਕਰਮ ਕਾਂਡ, ਮੁੰਡਣ, ਰੌਂਦਣ, ਪਿੰਡ ਭਰਨੇ, ਟੂਟੇ, ਕਬਰਾਂ, ਮਕਬਰੇ ਤੇ ਤਕੀਏ ਤੇ ਜਾ ਕੇ ਮੱਥਾ ਟੇਕਣਾ ਮੁੱਕ ਗਿਆ ਏ ਇਥੋਂ। ਸਿਰਫ ਘਰ ਗ੍ਰਹਿਸਥੀ ਜੀਵਨ ਮੁਕਤ ਹੋਣ ਦੀ ਜਾਚ ਸਿਖਾਈ ਜਾ ਰਹੀ ਏ, ਕਿੰਨੀ ਰਹਿਣੀ-ਸਹਿਣੀ ਆਸਾਨ ਬਣਾ ਦਿੱਤੀ ਏ, ਸੇਵਕ ਦੀ ਗੁਰੂ ਨਾਨਕ ਨੇ। ਇਹਦਾ ਵਰਨਣ ਇਸ ਤਰ੍ਹਾਂ ਹੈ :

—ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰਨਾ, ਫਿਰ ਸਮਾਧੀ 'ਚ ਬੈਠ ਕੇ ਮਨ ਇਕਾਗਰ ਕਰਨਾ, ਬਾਣੀ ਪੜ੍ਹਨੀ, ਮਨ ਸ਼ੁਧ ਕਰਨਾ, ਮੂੰਹ ਤੇ ਲਾਲੀਆਂ ਚੜ੍ਹ ਜਾਂਦੀਆਂ ਹਨ ਤੇ ਇਹ ਲਾਲੀ ਹਰ ਸਮੇਂ ਰਹਿੰਦੀ ਏ। ਸ਼ਬਦ ਵਿਚ ਮਨ ਖੁਭ ਜਾਂਦਾ ਏ ਤੇ ਫਿਰ ਬਾਣੀ ਗਾਉਂਦੇ ਤੇ ਸੁਣਦੇ ਹਨ ਤੇ ਫਿਰ ਪ੍ਰੇਮ ਭਗਤੀ ਦੀ ਮੂਰਤ ਬਣ ਜਾਂਦਾ ਏ ਸੇਵਕ। ਸਾਰੀ ਦਿਹਾੜੀ ਕਿਰਤ ਕਰਦੇ ਆਪਣੇ ਹੱਥੋਂ ਦੇ ਕੇ ਭਲਾ ਮੰਗਦੇ। ਆਏ ਗਏ ਦੀ ਸੇਵਾ ਕਰਕੇ ਪ੍ਰਸੰਨ ਹੁੰਦੇ ਹਨ। ਕਿਸੇ ਨੂੰ ਖੁਆ ਕੇ ਮਗਰੋਂ ਜੋ ਕੁਝ ਬਚ ਜਾਏ ਫਿਰ ਖਾਂਦੇ ਹਨ। ਦਿਨ ਢਲਿਆ ਸ਼ਾਮ ਪਈ, ਮੂੰਹ ਹੱਥ ਧੋਤਾ, ਸੁਰਤ ਟਿਕਾਣੇ ਕੀਤੀ ਤੇ ਫਿਰ ਉਸੇ ਟੋਲੀ 'ਚ ਜਾ ਬੈਠੇ ਤੇ ਗੁਰੂ ਨਾਲ ਲਿਵ ਲਾ ਬੈਠੇ। ਕੁਸੰਗ ਨੂੰ ਤਿਆਗਦੇ ਹਨ, ਮੰਨਤਾਂ ਤੋਂ ਦੂਰ ਰਹਿੰਦੇ ਹਨ, ਸ਼ਾਮੀਂ ਕੁਸੰਗ ਦਾ ਦੇਵਤਾ ਪ੍ਰਗਟ ਹੁੰਦਾ ਏ ਪੈਰਾਂ 'ਚ ਘੁੰਗਰੂ ਪਾ ਕੇ ਤੇ ਫਿਰ ਸਾਰੀ ਰਾਤ ਉਹਦੀ ਆਪਣੀ ਹੁੰਦੀ ਏ। ਪਰ ਗੁਰੂ ਦਾ ਸੇਵਕ ਸੋਹਲੇ ਦਾ ਪਾਠ ਕਰਨ 'ਚ ਰੁਝ ਜਾਂਦਾ ਏ, ਨਸ਼ਿਆਂ ਨੂੰ ਪਹਿਲਾਂ ਈ ਤਿਲਾਂਜਲੀ ਦੇ ਰੱਖੀ ਏ। ਦੁਨੀਆਂ ਦਾ ਮਨੁੱਖ ਰਾਤੀਂ ਨਸ਼ੇ ਵਿਚ ਗੁੱਟ ਹੋਇਆ ਝੂਮਦਾ, ਲਹਿਰਾਂ ਲੈਂਦਾ, ਜੰਮਣ ਦੇ ਝੂਟੇ ਲੈਂਦਾ ਏ, ਪਰ ਗੁਰੂ ਦਾ ਸੇਵਕ ਅੰਮ੍ਰਿਤ ਦੇ ਪਿਆਲੇ ਵਿਚੋਂ ਘੁਟ-ਘੁਟ ਅੰਮ੍ਰਿਤ ਦਾ ਰਸ ਪੀਂਦਾ ਏ ਤੇ ਮਸਤੀ ਮਾਣਦਾ ਏ। ਦੁਨੀਆਂ ਉਸ ਨੂੰ ਅਲਮਸਤ ਜ਼ਰੂਰ ਆਖੇਗੀ ਪਰ ਬਾਵਲਾ ਨਹੀਂ। ਉਹ ਬੇਸੁਧ ਹੁੰਦਾ ਏ ਤੇ ਗੁਰੂ ਦਾ ਸਿੱਖ ਹੁਸ਼ਿਆਰ-ਚੇਤੰਨ। ਇਹ ਪਿਆਲਾ ਪੀ ਇੰਨਾ ਮਸਤ ਹੋ ਜਾਏ ਇਹ ਤੇ ਗੱਲ ਕਰਤਾਰਪੁਰ ਦੀ ਏ।

ਬਾਬਾ ਬੁੱਢਾ ਬੋਲਿਆ—ਮਾਰਫਤ ਦੇ ਇਸ਼ਾਰੇ, ਲੋਕਾਂ ਤੋਂ ਦੂਰ ਹਨ, ਰਮਜ਼ਾਂ ਵਾਲੇ ਰਮਜ਼ਾਂ ਸਮਝਣ, ਸਧਾਰਣ ਕੀ ਸਮਝੇ।

—ਅੰਮ੍ਰਿਤ ਦਾ ਪਿਆਲਾ ਤੇ ਅਸਾਂ ਕਰਤਾਰਪੁਰ 'ਚ ਵੇਖਿਆ ਨਈਂ ਤੇ ਨਾ ਈ ਕੋਈ ਕੁੰਡ ਈ ਵੇਖਿਆ ਏ। ਗੱਲਾਂ ਅੰਮ੍ਰਿਤ ਦੀਆਂ ਪਰ ਪੀਣ ਨੂੰ ਕਿਤੇ ਪਾਣੀ ਦਾ ਤਲਾਅ ਵੀ ਨਈਂ। ਕਰਤਾਰਪੁਰ ਇਕ ਪਿੰਡ ਏ, ਵੱਖਰਾ ਜਿਹਾ, ਲਾਹਬੇ ਜਿਹਾ। ਇਥੋਂ ਦੇ ਬੰਦੇ ਕੁਝ ਸੂਝਵਾਨ ਹਨ ਤੇ ਉਹਨਾਂ ਆਪਣੇ ਲਈ ਕਝ ਅਸੂਲ ਬਣਾਏ ਹਨ, ਅਸੀਂ ਬੇਅਸੂਲੇ ਹਾਂ, ਇਕ ਪਰਦੇਸੀ ਆਖ ਰਿਹਾ ਸੀ।

—ਇਹ ਫਰਕ ਕੌਣ੍ਹ ਏ ? ਸ਼ਕਲ ਸੂਰਤ ਤੇ ਬੰਦੇ ਦੀ ਉਹੋ ਈ ਰਹਿੰਦੀ ਏ ਫਰਕ ਤੇ ਬੋਲਚਾਲ ਵਿਚ ਈ ਪੈਂਦਾ ਏ। ਮਿੱਠੀ ਬੋਲੀ ਨਿੱਘਾ ਸੁਭਾਓ ਜੀ-ਜੀ ਕਰਦੇ ਫਿਰਨਾ, ਆਏ ਗਏ ਦਾ ਆਦਰ ਭਾਅ ਕਰਨਾ, ਖਿੜੇ ਮੱਥੇ ਤੇ ਹੱਸ ਬੋਲਣਾ, ਇਹ ਗੁਣ ਦੇਵਤਿਆਂ ਦੇ ਹਨ।

ਜਿਹੜੀਆਂ ਗੱਲਾਂ ਤੁਸੀਂ ਸੁਣੀਆਂ ਹਨ ਇਹ ਸਾਖੀਆਂ ਕਰਤਾਰਪੁਰ ਦੇ ਬੰਦਿਆਂ ਵਿਚ ਹਨ।

—ਤਾਂ ਤੇ ਫਿਰ ਸਵਰਗ ਦਾ ਟੋਟਾ ਹੋਇਆ ਨਾ ਕਰਤਾਰਪੁਰ।

ਪੁੱਤਰ ਇਕ ਦਿਨ ਆਖਣ ਲੱਗੇ ਅਸੀਂ ਕੋਈ ਪੁੱਤਰ ਥੋੜ੍ਹੇ ਹਾਂ। ਪਿਤਾ ਜੀ ਨੂੰ ਤੇ ਸਿਰਫ ਲਹਿਣਾ ਹੀ ਨਜ਼ਰ ਆਉਂਦਾ ਹੈ, ਸਾਨੂੰ ਤੇ ਸਿਰਫ ਚੌਂਕੇ ਜੋਗਾ ਹੀ ਰਖਿਆ ਹੈ। ਜਦੋਂ ਸੰਗਤ 'ਚ ਬਹਿਣ ਦੀ ਵਾਰੀ ਆਉਂਦੀ ਏ ਫਿਰ ਲਹਿਣਾ ਪ੍ਰਧਾਨ। ਲਹਿਣੇ ਨੇ ਸਾਡੇ ਘਰੋਂ ਕਿਹੜੀ ਹੋਰ ਦੋਰੂ ਸੂਤਵਾ ਲੈਣੀ ਏਂ ?

ਦੂਜਾ ਜਣਾ ਬੋਲਿਆ—ਪੁੱਤਰ ਫਕੀਰੀ, ਧਨ ਤੋਂ ਖਾਲੀ ਸਨ, ਤਾਹੀਓਂ ਇਹੋ ਜਿਹੇ ਉਲਾਂਭੇ ਦਿੰਦੇ ਹਨ।

ਸ਼ਬਦ ਦੀ ਜੋਤ ਜਗਾਈ ਦੀਵੇ ਦੀ ਲਾਟ ਨਾਲ ਦੀਵੇ ਦੀ ਬੱਤੀ ਲੱਗੀ ਦੀਵਾ ਜੋਤ ਬਣ ਗਿਆ। ਗੁਰੂ ਨੇ ਆਪਣੀ ਜੋਤ ਲਹਿਣੇ ਦੀ ਜੋਤ ਵਿਚ ਧਰ ਦਿੱਤੀ। ਇਹ ਸਭ ਸ਼ਬਦ ਦੀ ਜਾਦੂਗਰੀ ਏ—

ਪਾਰਸ ਹੋਆ ਪਾਰਸਹੁ, ਸਤਿਗੁਰ ਪਰਚੇ ਸਤਿਗੁਰ ਕਹਿਣਾ।
ਚੰਦਨ ਹੋਆ ਚੰਦਨਹੁ, ਗੁਰ ਉਪਦੇਸ਼ ਰਹਿਤ ਵਿਚ ਰਹਿਣਾ।
ਸੱਚ ਸਮਾਣਾ ਸਚੁ ਵਿਚਿ ਗਾਡੀ ਰਾਹੁ ਸਾਧ ਸੰਗਿ ਵਹਿਣਾ।
ਬਾਬਾਣੇ ਘਰਿ ਚਾਣਨੁ ਲਹਿਣਾ।

□□

## ੨੦

# ਬੋਲਿਆ ਬਾਬਰ ਪਾਤਸ਼ਾਹ

ਨਵਾਂ ਮੁਲਕ, ਨਵੀਂ ਜ਼ਬਾਨ, ਵੰਨ-ਸੁਵੰਨੇ ਮੌਸਮ, ਨਾ ਵੇਖੇ ਨਾ ਸੁਣੇ। ਨਵੇਂ-ਨਵੇਂ ਲੋਕ, ਨਵੀਆਂ ਰੂਹਾਂ ਤੇ ਨਵੇਂ ਚਿਹਰੇ। ਮੈਨੂੰ ਤੇ ਅੱਲਾ ਤਾਲਾ ਨੇ ਹਕੂਮਤ ਬਖਸ਼ੀ ਏ, ਮੈਂ ਇਬਰਾਹੀਮ ਲੋਧੀ ਦਾ ਸਿਰ ਵੱਢ ਕੇ ਦਿੱਲੀ ਦੇ ਤਖ਼ਤ ਤੇ ਪੈਰ ਰੱਖੇ ਹਨ। ਇੰਨੀ ਵੱਡੀ ਹਕੂਮਤ ਬਾਬਰ ਨੂੰ ਨਸੀਬ ਕਿੱਦਾਂ ਹੋ ਸਕਦੀ ਸੀ। ਇਹ ਤੇ ਖ਼ੁਦਾ ਦੀ ਰਹਿਮਤ ਏ ਮੈਂ ਇਸ ਨੂੰ ਛੱਡ ਕੇ ਹੁਣ ਕਿਦਾਂ ਜਾਵਾਂ ? ਉਸ ਪੱਕੀ ਪੈਰੀਂ ਇਥੇ ਆਪਣੀ ਰਿਹਾਇਸ਼ ਬਣਾ ਲਈ। ਹੁਣ ਜੀਊਣਾ ਮਰਨਾ ਮੇਰਾ ਇਥੇ ਹੀ ਹੈ।

ਰਾਣਾ ਸਾਂਘਾ ਦੀ ਸ਼ਹਾਦਤ ਪਿਛੋਂ ਬਾਬਰ ਹਿੰਦੁਸਤਾਨ ਦਾ ਵਾਹਦ ਮਾਲਕ ਬਣ ਗਿਆ।

ਹਿੰਦੁਸਤਾਨ ਧਰਮਾਂ ਦਾ ਦੇਸ਼ ਏ, ਇਥੇ ਤਲਵਾਰ ਦੇ ਜ਼ੋਰ ਨਾਲ ਈ ਈਮਾਨ ਦੇ ਝੰਡੇ ਖੜ੍ਹੇ ਰੱਖਣੇ ਹਨ। ਲੋਧੀ ਬਾਦਸ਼ਾਹ ਦੇ ਰਾਜ ਵਿਚ ਸੱਯਦਾਂ, ਫ਼ਕੀਰਾਂ, ਕਾਜ਼ੀਆਂ ਦਾ ਈ ਹੁਕਮ ਚਲਦਾ ਸੀ ਤੇ ਬਾਦਸ਼ਾਹ ਇਹਨਾਂ ਦੇ ਹੁਕਮ ਦੇ ਅਧੀਨ ਸੀ। ਪਰ ਬਾਬਰ ਸ਼ਹਿਨਸ਼ਾਹ ਤੇ ਬਣ ਗਿਆ। ਉਸ ਇਕ ਵਾਰ ਵੀ ਕਾਜ਼ੀਆਂ ਦੀ ਗੱਲ ਨਾ ਸੁਣੀ। ਉਸਦਾ ਜਦੋਂ ਦਿਲ ਕੀਤਾ ਬੰਦੇ ਕਤਲ ਕਰਵਾ ਕੇ ਸਿਰਾਂ ਦੇ ਮਿਨਾਰ ਬਣਵਾ ਦਿੱਤੇ ਤੇ ਆਪਣਾ ਰਾਂਝਾ ਰਾਜ਼ੀ ਕਰ ਲਿਆ।

ਬਾਬਰ ਦੇ ਕਾਨੂੰਨ ਵੱਖਰੇ ਸਨ, ਹਕੂਮਤ ਦਾ ਰੰਗ ਢੰਗ ਨਿਰਾਲਾ ਸੀ ਪਰ ਉਹ ਇਹ ਨਹੀਂ ਸੀ ਜਾਣਦਾ ਕਿ ਹਿੰਦੁਸਤਾਨ ਵਿਚ ਇਹ ਗੱਲਾਂ ਨਹੀਂ ਚੱਲ ਸਕਦੀਆਂ। ਜੇ ਇਥੇ ਰਹਿਣਾ ਏ ਤਾਂ ਫਿਰ ਇਹਨਾਂ ਦੇ ਮੁਤਾਬਿਕ ਈ ਚੱਲਣਾ ਏਂ। ਬਾਬਰ ਤੇ ਜਾਬਰ ਲੋਕਾਂ ਦੇ ਦੇਸ਼ ਦਾ ਵਾਸੀ ਸੀ। ਉਥੇ ਹੁਕਮ ਦੇਣ ਲਗਿਆਂ ਕਦੇ ਸੋਚਿਆ ਨਹੀਂ ਸੀ ਜਾ ਸਕਦਾ। ਪਰ ਹਿੰਦੁਸਤਾਨ ਵਿਚ ਇਹ ਗੱਲਾਂ ਉਕਾ ਨਹੀਂ ਸਨ ਚੱਲ ਸਕਦੀਆਂ।

ਦਿੱਲੀ ਵਿਚ ਜਦੋਂ ਉਸਨੇ ਆਪਣੇ ਕਦਮ ਪਾਏ ਤੇ ਦਿੱਲੀ ਦੇ ਅਮੀਰਾਂ ਵਜ਼ੀਰਾਂ ਨੇ ਸਲਾਹ ਦਿੱਤੀ ਕਿ ਹਜ਼ੂਰ ਪਹਿਲਾਂ ਸ਼ੇਖ ਨਿਜ਼ਾਮੂਦੀਨ ਔਲੀਆ ਦੀ ਕਦਮਬੋਸੀ ਲਈ ਜਾਓ, ਫਾਤਿਹਾ ਪੜ੍ਹੀ ਤੇ ਦੂਜੇ ਦਿਨ ਖਵਾਜਾ ਕੁਤਬੁਲਦੀਨ ਖਾਕੀ ਦੇ ਮਜ਼ਾਰ ਤੇ ਹਾਜ਼ਰੀ ਦਿੱਤੀ। ਫਿਰ ਖਿਲਜੀ ਸੁਲਤਾਨ ਤੇ ਬਲਬਨ ਦੇ ਮਜ਼ਾਰ ਦੇ ਦੀਦਾਰ ਕੀਤੇ ਤੇ ਉਥੇ ਈ ਨਿੱਠ ਕੇ ਬਹਿ ਗਿਆ। ਸ਼ਰਾਬ ਦੀ ਮਹਿਫ਼ਲ ਉਥੇ ਈ ਜੰਮੀ।

ਬਾਬਰ ਸ਼ਰਾਬੀ ਕਵਾਬੀ ਸੀ, ਉਸਦੇ ਦੇਸ਼ ਵਿਚ ਸ਼ਰਾਬ ਕੋਈ ਐਬ ਨਈਂ ਸੀ। ਇਕ ਲੋਧੀ ਸਰਦਾਰ ਨੇ ਅਰਜ਼ ਕੀਤੀ—ਬਾਦਸ਼ਾਹ ਸਲਾਮਤ ਸ਼ਰਾਬ ਪੀਣ ਜੀਅ ਭਰ ਕੇ, ਮਟਕੇ ਤੇ ਮਟਕਾ ਰੱਖ ਕੇ, ਪਰ ਪਰਦੇ ਦੇ ਓਹਲੇ। ਏਦਾਂ ਹਜ਼ੂਰ ਬਦਨਾਮ ਹੋ ਜਾਣਗੇ, ਬਗ਼ਾਵਤ ਫਿਰ ਘਰ-ਘਰ ਵਿਚੋਂ ਉਠੇਗੀ। ਸੰਭਾਲਣੀ ਫਿਰ ਮੁਸ਼ਕਲ ਹੋ ਜਾਵੇਗੀ।

ਹਿੰਦੁਸਤਾਨ ਪੀਰਾਂ, ਫ਼ਕੀਰਾਂ ਤੇ ਸਾਧਾਂ ਦਾ ਦੇਸ਼ ਏ, ਇਥੇ ਹਕੂਮਤ ਕਰਨ ਲਈ ਮਜ਼ਹਬ ਨੂੰ ਅੱਖੋਂ ਓਹਲੇ ਨਾ ਕਰੋ। ਧਰਮ ਦੇ ਝੰਡੇ ਥੱਲੇ ਲੱਖਾਂ ਕਤਲ ਕਰਾਓ ਕੋਈ ਦਮ ਨਈਂ। ਪਰ ਹਕੂਮਤ ਦੇ ਨਸ਼ੇ ਵਿਚ ਦੋ ਚਾਰ ਕਤਲ ਵੀ ਸਿਰ ਦਰਦ ਬਣ ਜਾਣਗੇ।

ਬਾਬਰ ਇਹ ਕਬੂਲ ਕਰਨ ਲਈ ਤਿਆਰ ਨਈਂ ਸੀ ਕਿ ਸੱਯਦਾਂ, ਕਾਜ਼ੀਆਂ, ਮੌਲਾਣਿਆਂ, ਮੌਲਵੀਆਂ ਦੀ ਸਲਾਹ ਮੇਰੀ ਹਕੂਮਤ ਵਿਚ ਪੈਰ ਅੜਾਵੇ। ਬਾਬਰ ਨੇ ਪਹਿਲਾਂ ਸੋਚਿਆ ਕਿ ਇਹਨਾਂ ਦੀ ਅਲੱਖ ਮੁਕਾ ਦਿੱਤੀ ਜਾਏ, ਨਾ ਰਹੇ ਬਾਂਸ ਤੇ ਨਾ ਵੱਜੇ ਬੰਸਰੀ।

ਇਕ ਨਵੀਂ ਲਹਿਰ ਪੰਜਾਬ ਵਿਚੋਂ ਫੁਟ ਰਹੀ ਸੀ ਉਹਦੀ ਉਮਰ ਵੀ ਥੋੜ੍ਹੀ ਸੀ ਬਾਬਰ ਉਹਦਾ ਨਜ਼ਾਰਾ ਇਕ ਵਾਰ ਵੇਖ ਚੁੱਕਾ ਸੀ। ਉਸ ਲਹਿਰ ਦਾ ਵੀ ਗਲ ਘੁਟ ਦੇਣਾ ਚਾਹੀਦਾ ਏ। ਇਕ ਅਮੀਰ ਲੋਧੀ ਨੇ ਅਰਜ਼ ਕੀਤੀ—

—ਇਹਨਾਂ ਫ਼ਕੀਰਾਂ, ਸਾਧਾਂ ਤੇ ਸੰਤ ਪੁਰਸ਼ਾਂ ਨਾਲ ਭਿੜਨ ਦੀ ਕੀ ਲੋੜ ਏ! ਇਹਨਾਂ ਨੂੰ ਜਗੀਰਾਂ ਦਿਓ ਆਪ ਰਾਜ ਕਰੋ ਤੇ ਬੁਲ੍ਹੇ ਲੁੱਟੋ। ਸੱਯਦਾਂ ਨੂੰ ਵੀ ਜਗੀਰਾਂ ਦੇ ਕੇ ਨਿਵਾਜਿਆ ਜਾਏ।

ਬਾਬਰ ਦੀ ਗੱਲ ਸਮਝ ਵਿਚ ਆ ਗਈ ਸੀ।
ਪਰ ਇੰਨੀ ਜਲਦੀ ਸੁਭਾਓ ਕਿੰਦਾਂ ਬਦਲੇ ?

ਬਾਬਰ ਲਈ ਤਾਂ ਇਹ ਤਾਣਾ ਬਾਣਾ ਆਪਣੀ ਤਰ੍ਹਾਂ ਦਾ ਸੀ। ਹਰ ਚੀਜ਼ ਓਹਦੇ ਲਈ ਅਜਨਬੀ ਸੀ। ਉਹ ਆਪ ਆਪਣੀ 'ਤੌਜ਼ਕ' ਵਿਚ ਲਿਖਦਾ ਏ ਕਿ ਮੇਰੇ ਲਈ ਇਹ ਧਰਤੀ ਵੀ ਨਵੀਂ ਏ, ਇਥੇ ਲੋਕ ਮੇਰੇ ਸੁਭਾਓ ਨਾਲ ਮੇਲ ਨਹੀਂ ਖਾਂਦੇ, ਮੈਂ ਇਹਨਾਂ ਦੀ ਜ਼ਬਾਨ ਤੋਂ ਕੋਰਾ ਹਾਂ, ਮੇਰੇ ਅਮੀਰ-ਵਜ਼ੀਰ ਵੀ ਇਹ ਜ਼ਬਾਨ ਨਹੀਂ ਜਾਣਦੇ, ਜਦ ਤੱਕ ਅਸੀਂ ਇਹਨਾਂ ਦੀ ਜ਼ਬਾਨ ਤੋਂ ਜਾਣੂ ਨਹੀਂ ਹੋ ਜਾਂਦੇ, ਤਦ ਤੱਕ ਸਾਨੂੰ ਹਕੂਮਤ ਦੇ ਕਾਨੂੰਨ ਨਹੀਂ ਬਦਲਣੇ ਚਾਹੀਦੇ। ਜਿਸ ਤਰ੍ਹਾਂ ਅੱਗੇ ਚੱਲ ਰਿਹਾ ਏ ਉਸੇ ਤਰ੍ਹਾਂ ਚੱਲਣ ਦਿਓ—ਐਵੇਂ ਕਿਤੇ ਕਿਤੇ ਮਨ ਮਰਜ਼ੀ ਕਰਕੇ ਵੇਖ ਲਓ ਕਿ ਇਹ ਲੋਕ ਕਿਥੋਂ ਤੱਕ ਬਰਦਾਸ਼ਤ ਕਰਦੇ ਹਨ।

ਮੈਂ ਹੁਣ ਏਥੇ ਰਹਿਣਾ ਏਂ ਤੇ ਮੇਰਾ ਇਹੋ ਈ ਦੇਸ਼ ਏ। ਮੈਨੂੰ ਇਥੋਂ ਦਾ ਰੱਬ ਕਬੂਲ ਕਰਨਾ ਪੈਣਾ ਏਂ। ਇਥੋਂ ਦੇ ਮੋਏ ਇਥੇ ਦਬਣੇ ਹਨ, ਮੈਂ ਉਹਨਾਂ ਨੂੰ ਮੰਗੋਲ ਥੋੜ੍ਹਾ ਲੈ ਜਾਣਾ ਏਂ! ਗੱਲ ਅਕਲ ਦੀ ਇਹੋ ਈ ਏ ਗੱਲ ਇਥੋਂ ਦੀ ਕਰੋ, ਇਥੋਂ ਦੀ ਬੋਲੀ ਬੋਲੋ।

ਮੈਂ ਆਪਣੀ ਸਾਰੀ ਹਯਾਤੀ ਵਿਚ ਇਥੇ ਖ਼ੂਬਸੂਰਤ ਮਹਿਲ ਵੇਖੇ ਹਨ। ਮੈਂ ਸਿਰਫ਼ ਗੱਲਾਂ ਈ ਸੁਣੀਆਂ ਸਨ। ਮਹਿਮੂਦ ਗਜ਼ਨਵੀ ਦੀ ਔਲਾਦ ਨੇ ਬੜਾ ਚਿਰ ਆਪਣਾ ਸਿੱਕਾ ਚਲਾਈ ਰਖਿਆ ਏ। ਫਿਰ ਸ਼ਹਾਬੁਦੀਨ ਮੁਹੰਮਦ ਗੌਰੀ ਨੇ ਤੇ ਫਿਰ ਗ਼ੁਲਾਮਾਂ ਨੇ ਵੀ ਖ਼ੂਬ ਡੰਕੇ ਵਜਾਏ ਤੇ ਹੁਣ ਮੈਂ ਤੀਜਾ ਬਾਦਸ਼ਾਹ ਹਾਂ ਜਿਹੜਾ ਪਰਦੇਸੀ ਹਾਂ। ਮੈਨੂੰ ਪਹਿਲਾਂ ਪਠਾਣਾਂ ਨਾਲ ਗਰਾਹੀਆਂ ਸਾਂਝੀਆਂ ਕਰਨੀਆਂ ਚਾਹੀਦੀਆਂ ਨੇ। ਮੈਂ ਜ਼ਿੰਦਗੀ 'ਚ ਪਹਿਲੀ ਵਾਰ ਤਾਕਤਵਰ ਜਾਨਵਰ ਹਾਥੀ ਹਿੰਦੁਸਤਾਨ ਵਿਚ ਵੇਖਿਆ ਏ। ਬਾਦਸ਼ਾਹਵਾਂ ਦਾ ਸ਼ਿੰਗਾਰ ਏ। ਝੂਲਦੇ ਹਾਥੀਆਂ ਨੂੰ ਵੇਖ ਕੇ ਲੋਕ ਸਲਾਮਾਂ ਕਰਦੇ ਹਨ ਪਰ ਜਦੋਂ ਕਿਸਮਤ ਮਾੜੀ ਹੋਵੇ ਤਾਂ ਉਹੋ ਹਾਥੀ ਮੌਤ ਦੇ ਫਰਿਸ਼ਤੇ ਬਣ ਜਾਂਦੇ ਹਨ।

ਸਾਡੇ ਮੁਲਕ ਦੀ ਆਬੋ ਹਵਾ ਤੇ ਇਥੋਂ ਦੀਆਂ ਰੁਤਾਂ ਦੋਵੇਂ ਆਪਸ ਵਿਚ ਮੇਲ ਨਈਂ ਖਾਂਦੀਆਂ।

ਗੰਗਾ-ਜਮਨਾ ਭਾਵੇਂ ਦਰਿਆ ਹਨ, ਪਰ ਲੋਕ ਇਹਨਾਂ ਨੂੰ ਦੇਵੀ ਦੇਵਤਿਆਂ ਵਾਂਗ ਪੂਜਦੇ ਹਨ। ਆਬੇ ਜ਼ਮ-ਜ਼ਮ ਤੋਂ ਘੱਟ ਰੁਤਬਾ ਨਈਂ ਇਹਨਾਂ ਦਾ। ਮੈਨੂੰ ਇਹਨਾਂ ਵਿਚ ਦਖ਼ਲ ਨਈਂ ਦੇਣਾ ਚਾਹੀਦਾ।

ਇਥੋਂ ਦੀ ਕੁਦਰਤ ਵੀ ਅਜੀਬ ਏ ਦਰਖ਼ਤਾਂ ਨੂੰ ਸਿਰਫ਼ ਦੋ ਸਾਲ ਪਹਿਲਾਂ ਪਾਣੀ ਦੇਣ ਦੀ ਲੋੜ ਏ ਤੇ ਫਿਰ ਇਹ ਆਪਣੀ ਖ਼ੁਰਾਕ ਜ਼ਮੀਨ ਵਿਚੋਂ ਖਿਚ ਲੈਂਦੇ ਹਨ। ਇਥੇ ਖੂਹ ਨਾਲ ਖੇਤੀ ਹੁੰਦੀ ਏ ਤੇ ਕਿਤੇ-ਕਿਤੇ ਦਰਿਆ ਵਿਚੋਂ ਨਹਿਰਾਂ ਕੱਢ ਕੇ ਖੇਤ ਸਰ-ਸਬਜ਼ ਕੀਤੇ ਜਾਂਦੇ ਹਨ। ਇਹ ਗੱਲਾਂ ਮੇਰੇ ਤੇ ਮੇਰੇ ਆਦਮੀਆਂ ਲਈ ਸਭ ਨਵੀਆਂ ਹਨ।

ਇਥੋਂ ਦੇ ਸ਼ਹਿਰ ਬੜੇ ਗੰਦੇ ਹਨ। ਬਾਗ਼ ਲਾਉਣ ਦਾ ਸ਼ੌਕ ਤੇ ਬੜਾ ਏ ਪਰ ਅਕਲ ਨਈਂ, ਜਿਸ ਬਾਗ਼ ਦੇ ਚੁਗਿਰਦੇ ਦੀ ਤਾਰ ਨਈਂ ਉਹ ਬਾਗ਼ ਕਾਹਦਾ।

ਨਦੀਆਂ ਦੇ ਕੰਢੇ ਘਾਹ ਉਗ ਪੈਂਦਾ ਏ ਤੇ ਦਲ-ਦਲ ਬਣ ਜਾਂਦੀ ਏ, ਅਸਾਂ

ਇਸ ਤਰ੍ਹਾਂ ਕਦੇ ਵੇਖਿਆ ਨਹੀਂ। ਅਸਾਂ ਪਹਾੜੀ ਦਰਿਆ ਵੇਖੇ ਹਨ, ਇਹ ਮੈਦਾਨੀ ਇਲਾਕਾ ਏ। ਪਹਾੜ ਤੇ ਮੈਦਾਨ ਵਿਚ ਜ਼ਮੀਨ ਅਸਮਾਨ ਦਾ ਫਰਕ ਏ। ਨਾ ਅਸਾਂ ਖੂਹ ਵੇਖੇ ਤੇ ਨਾ ਤਾਲਾਬ। ਘਾਹ ਫੂਸ ਤੇ ਚਾਰ ਲੱਕੜੀਆਂ ਇਕੱਠੀਆਂ ਕੀਤੀਆਂ ਤੇ ਝੌਂਪੜੀ ਬਣਾ ਲਈ ਨਾ ਦੀਵਾਰਾਂ ਦੀ ਲੋੜ ਤੇ ਨਾ ਪੱਥਰ ਇਕੱਠੇ ਕਰਨ ਦੀ ਖੇਚਲ।

ਹਾਥੀ ਚਹੁੰ ਉਠਾਂ ਦੀ ਖੁਰਾਕ ਇਕੱਲਾ ਖਾ ਜਾਂਦਾ ਏ।

ਹਿਰਨ ਇਕ ਬਹੁਤ ਖ਼ੂਬਸੂਰਤ ਜਾਨਵਰ ਏ, ਉਹਦਾ ਗੋਸ਼ਤ ਮਜ਼ੇਦਾਰ ਹੁੰਦਾ ਏ।

ਅਸੀਂ ਸ਼ਰਾਬ ਨਿੱਤ ਦੇ ਪੀਣ ਵਾਲੇ ਇਥੇ ਤੇ ਅਫ਼ੀਮ ਵੀ ਹਜ਼ਮ ਨਹੀਂ ਹੁੰਦੀ।

ਨਿਓਲਾ ਵੀ ਮੇਰੇ ਲਈ ਇਕ ਕ੍ਰਿਸ਼ਮਾ ਏ। ਮੋਰ ਬੜਾ ਖ਼ੂਬਸੂਰਤ ਤੇ ਪਿਆਰਾ ਜਾਨਵਰ ਏ। ਇਹਦੇ ਪਰਾਂ ਦੀਆਂ ਕਲਗੀਆਂ ਬਣਦੀਆਂ ਨੇ। ਖਾਣ ਨੂੰ ਵੀ ਮਜ਼ੇਦਾਰ ਏ। ਸ਼ਰਾਬ ਪੀਣ ਪਿਛੋਂ ਕੁਝ ਪਤਾ ਨਹੀਂ ਲੱਗਦਾ ਕੀ ਚੰਗਾ ਏ ਤੇ ਕੀ ਮੰਦਾ ਏ।

ਗਜਰ ਬੜੀ ਪਿਆਰੀ ਸ਼ੈਅ ਏ। ਇਹ ਵਕਤ ਦੱਸਦੀ ਏ। ਇਕ ਘੜੀ ਬੀਤ ਗਈ ਦੂਜੀ ਘੜੀ ਲੰਘੀ। ਚਾਰ ਘੜੀਆਂ ਬੀਤੀਆਂ ਤੇ ਦਿਨ ਲੰਘ ਗਿਆ।

ਸਾਡੇ ਮੁਲਕ ਵਿਚ ਚਾਰ ਮੌਸਮ ਹਨ ਪਰ ਇਥੇ ਤਿੰਨ। ਗਰਮੀ ਸਰਦੀ ਤੇ ਬਰਖਾ ਰੁਤ। ਇਥੋਂ ਦਾ ਘੋੜਾ ਚੰਗਾ ਨਹੀਂ ਹੁੰਦਾ। ਮਰੀਅਲ ਜਿਹਾ। ਲੋਕਾਂ ਨੂੰ ਗੋਸ਼ਤ ਬਨਾਉਣ ਦੀ ਜਾਚ ਨਹੀਂ। ਭੁੰਨਿਆਂ ਗੋਸਤ ਤੇ ਖਾਣਾ ਈ ਨਹੀਂ ਜਾਣਦੇ। ਨਾ ਇਥੇ ਅੰਗੂਰ ਚੰਗੇ ਤੇ ਨਾ ਖਰਬੂਜ਼ੇ। ਲੋਕ ਧਰਮਾਂ ਦੇ ਨਾਂ ਦੇ ਫਿਰਕਿਆਂ 'ਚ ਵੰਡੇ ਹੋਏ ਹਨ।

ਹਿੰਦੁਸਤਾਨ ਨੂੰ "ਸੋਨੇ ਦੀ ਚਿੜੀਆ" ਐਵੇਂ ਨਹੀਂ ਆਖਿਆ ਜਾਂਦਾ। ਸੋਨੇ, ਚਾਂਦੀ ਦੀਆਂ ਖਾਨਾਂ ਦੇ ਭੰਡਾਰ ਹਨ। ਬਰਸਾਤ ਦੇ ਮੌਸਮ 'ਚ ਹਵਾ ਚਲਦੀ ਏ ਬੜੀ ਮਜ਼ੇਦਾਰ ਹੁੰਦੀ ਏ। ਸੰਗਤਰਾਸ਼ ਇਥੇ ਇੰਨੇ ਹਨ ਕਿ ਵਢਿਆਂ ਨਹੀਂ ਮੁਕਦੇ, ਪਿੰਡਾਂ ਦੇ ਪਿੰਡ ਵਸੇ ਹੋਏ ਹਨ। ਪਰ ਸਾਡੇ ਮੁਲਕ ਵਿਚ ਭਾਲਿਆਂ ਕੋਈ ਨਹੀਂ ਲੱਭਦਾ।

ਗਰਮੀ ਅੱਲ੍ਹਾ ਪਨਾਹ। ਮੇਰੇ ਅਮੀਰ-ਵਜ਼ੀਰ ਤੰਗ ਆ ਗਏ ਹਨ। ਕਈਆਂ ਦਾ ਤੇ ਦਿਲ ਈ ਚੁਕਿਆ ਗਿਆ ਏ। ਉਹ ਵਾਪਸ ਚਲੇ ਗਏ ਹਨ ਤੇ ਉਹਨਾਂ ਦੀਆਂ ਜਗੀਰਾਂ ਇਥੇ ਧਰੀਆਂ ਰਹਿ ਗਈਆਂ ਹਨ।

ਗਰਮੀ ਇਥੇ ਇੰਨੀ ਏ ਕਿ ਆਦਮੀ ਪਸੀਨੇ ਨਾਲ ਗੁਸਲ ਕਰ ਸਕਦਾ ਏ। ਮੁਲਕ ਗਰਮ ਏ, ਇਥੇ ਮਲਮਲ ਦੇ ਲਿਬਾਸ ਪਾਏ ਜਾਂਦੇ ਹਨ ਤੇ ਅਸੀਂ ਖੱਲਾਂ ਪਾਉਣ ਵਾਲੇ ਕੀ ਜਾਣੀਏ। ਬਾਂਦਰ ਕੀ ਜਾਣੇ ਬਨਾਤ। ਸਾਡਾ ਕਰੂਲਾ ਆਪਸ ਵਿਚ ਕਿਵੇਂ ਰਲੇ।

ਮੈਨੂੰ ਅੱਲ੍ਹਾ ਨੇ ਇੰਨੀ ਵੱਡੀ ਹਕੂਮਤ ਬਖਸ਼ੀ ਏ, ਮੈਨੂੰ ਚਾਹੀਦਾ ਏ ਕਿ ਜ਼ਰ ਕੇ ਖਾਵਾਂ। ਮੈਂ ਕੀ ਲੈਣਾ ਏ ਇਹਨਾਂ ਪੀਰਾਂ, ਫ਼ਕੀਰਾਂ ਕੋਲੋਂ। ਇਹ ਆਪਣੀ ਡੁਗ-ਡੁਗੀ ਵਜਾਈ ਜਾਣ ਤੇ ਮੈਂ ਆਪਣੇ ਧੌਂਸੇ ਵਜਾਈ ਜਾਂਦਾ ਹਾਂ।

ਬਾਬਰ ਜਦੋਂ ਵੀ ਕਦੇ ਤਾਰੀਫ਼ ਕਰਦਾ ਤਾਂ ਐਮਨਾਬਾਦ ਦਾ ਜ਼ਿਕਰ ਜ਼ਰੂਰ ਕਰਦਾ। ਆਖਦਾ ਇਕ ਨਾਨਕ ਸ਼ਾਹ ਫਕੀਰ ਨਾਲ ਦੋ ਚਾਰ ਗੱਲਾ ਹੋਈਆਂ ਸਨ। ਮੈਨੂੰ ਤੇ ਪਹੁੰਚਿਆ ਫ਼ਕੀਰ ਜਾਪਿਆ ਸੀ।

ਅੱਲਾ ਦਾ ਨੂਰ ਸਿਰਫ਼ ਉਸ ਘਰਾਣੇ ਵਿਚ ਏ। ਕੋਈ ਕਿਸੇ ਦੇ ਧਰਮ ਵਿਚ ਦਖ਼ਲ ਨਾ ਦੇਵੇ ਇਹ ਮੇਰਾ ਹੁਕਮ ਏ।

ਅਸੀਂ ਬਾਦਸ਼ਾਹ ਹਾਂ, ਅਸੀਂ ਹਕੂਮਤ ਕਰਨ ਆਏ ਆਏ ਹਾਂ। ਇਹ ਵੀ ਕਿਸੇ ਥਾਂ ਦੇ ਬਾਦਸ਼ਾਹ ਹਨ। ਬਾਦਸ਼ਾਹ ਈ ਬਾਦਸ਼ਾਹ ਦੀ ਇੱਜ਼ਤ ਕਰਦੇ ਹਨ।

ਜੇ ਕਦੀ ਬਾਦਸ਼ਾਹ ਕੋਈ ਵਿਗੜ ਬੈਠੇਗਾ ਤੇ ਇਹੋ ਜਿਹੇ ਫਿਰਕਿਆਂ ਮੇਰੀ ਇਕ ਘੁਰਕੀ ਨਈਂ ਸਹਿਣੀ। ਇਹ ਆਪਣੇ ਘੜੇ ਦੀ ਮੱਛੀ ਹਨ। ਹਕੂਮਤ ਨਾਲ ਇਹਨਾਂ ਕੀ ਟੱਕਰ ਲੈਣੀ ਏਂ। ਇਹ ਮੇਰੀਆਂ ਮਿਹਰਬਾਨੀਆਂ ਦੇ ਮੁਥਾਜ ਰਹਿਣਗੇ।

ਯਾ ਅੱਲ੍ਹਾ-ਯਾ ਖ਼ੁਦਾ ਰਹਿਮ। ਸ਼ੁਕਰ ਏ ਤੇਰਾ ਪਰਵਰਦਿਗਾਰ। ਅੱਲ੍ਹਾ ਦੇ ਲੋਕੋ ਮੈਨੂੰ ਦੁਆਵਾਂ ਦਿਓ ਮੈਂ ਹਿੰਦੁਸਤਾਨ ਦਾ ਮਾਲਕ ਬਣਿਆਂ ਹਾਂ। ਮੇਰਾ ਰਾਜ ਬਣਿਆ ਰਹੇ।

ਮੇਰੀ "ਤੋਜ਼ਕ" ਇਸ ਗੱਲ ਦੀ ਗਵਾਹ ਰਹੇਗੀ ਕਿ ਮੈਂ ਲੋਕਾਂ ਲਈ ਅਮਨ-ਪਸੰਦ ਬਾਦਸ਼ਾਹ ਸਾਂ।

ਦੁਆ ਫ਼ਕੀਰਾਂ ਰਹਿਮ ਅੱਲ੍ਹਾ।'

□□

## ੨੧

# ਪਾਣੀ ਤੇ ਬਰਸੇ ਜ਼ੋਰ ਸੇ

ਘਟਾ ਚੜ੍ਹੇ ਬੱਦਲ ਗੱਜਣ, ਬਿਜਲੀ ਚਮਕੇ, ਹਵਾ ਵਿਚ ਨਮੀ ਹੋਵੇ ਤੇ ਛਪੜਾਂ ਵਿਚ ਡੱਡੂ ਬੋਲਣ ਤੇ ਸਿਆਣੇ ਫੇਰ ਆਖਦੇ ਹਨ ਕਿ ਮੀਂਹ ਆਉਣ ਵਾਲਾ ਹੈ। ਜੇ ਇਹੋ ਜਿਹਾ ਕੋਈ ਲੱਛਣ ਈ ਨਾ ਲੱਭੇ ਤੇ ਫਿਰ ਬੱਦਲ ਦਾ ਕੀ ਕੰਮ ਏ। ਨੌਂ ਕੋਹ ਤੇ ਮੀਂਹ ਵਰ੍ਹਦਾ ਹੋਵੇ ਤਾਂ ਬਜ਼ੁਰਗ ਦਸ ਦਿੰਦੇ ਹਨ ਕਿ ਮੀਂਹ ਆਉਣ ਵਾਲਾ ਹੈ। ਅਕਾਸ਼ ਬਲੌਰ ਵਾਂਗ ਸਾਫ਼ ਸੀ, ਚਿੱਟੀ ਦੁੱਧ ਚਾਦਰ ਵਾਂਗ। ਬੱਦਲ ਨਾ ਬਦਲੀ ਦੀ ਭੈਣ। ਨਾ ਹੁਸੜ ਤੇ ਨਾ ਗਰਮੀ ਦੀ ਤਪਸ਼। ਮੌਸਮ ਖ਼ੁਸ਼ਗਵਾਰ, ਤੇ ਫਿਰ ਬਰਖਾ ਰਾਣੀ ਦੀ ਜੰਵ ਕਿਥੋਂ ਆ ਜਾਊ ?

ਕਰਤਾਰਪੁਰ ਸੰਗਤ ਜੁੜੀ ਹੋਈ ਸੀ। ਭਾਵੇਂ ਵੇਖਣ ਨੂੰ ਥੋੜ੍ਹੀ ਸੀ ਪਰ ਸਾਰੀ ਦੀ ਸਾਰੀ ਮਾਲਾ ਦੇ ਮਣਕੇ ਵਾਂਗ ਪਰੁਚੀ ਹੋਈ ਸੀ। ਉਹਨਾਂ ਵਿਚ ਕਿਤੇ ਸੂਈ ਜਿੰਨੀ ਵਿੱਥ ਨਹੀਂ ਸੀ। ਰੁੱਖਾ ਮਿੱਸਾ ਖਾ ਕੇ ਆਨੰਦ ਮਾਣ ਰਹੇ ਸਨ। ਮੋਟਾ ਖਾਣਾ ਤੇ ਮੋਟਾ ਪਹਿਨਣਾ ਤੇ ਮੋਟੀ ਗੱਲ ਕਰਨੀ। ਉਲਝਨ ਗਲ ਵਿਚ ਪੈਣ ਨਈਂ ਦੇਣੀ। ਗੱਲ ਉਹ ਕਰਨੀ ਜਿਹੜੀ ਅਗਲੇ ਦੀ ਸਮਝ ਵਿਚ ਆ ਜਾਏ। ਨਾ ਬੁਝਾਰਤਾਂ ਬੁਝਣੀਆਂ। ਖੁਲ੍ਹੀਆਂ-ਡੁਲ੍ਹੀਆਂ ਗੱਲਾਂ ਕਰਨੀਆਂ। ਗੱਲ ਉਹ ਕਰਨੀ ਜਿਹੜੀ ਅਗਲੇ ਦੀ ਧੁੰਨੀ ਤਕ ਪੁੱਜ

ਜਾਵੇ । ਭਾਵੇਂ ਉਸ ਗੱਲ ਦਾ ਉਸ ਵੇਲੇ ਅਸਰ ਨਾ ਵੀ ਹੋਵੇ ਪਰ ਥੋੜੀ ਦੇਰ ਬਾਅਦ ਉਹਦਾ ਆਨੰਦ ਆਉਣ ਲੱਗ ਪੈਂਦਾ ਏ । ਪਰ ਸਿਆਣੇ ਆਖਦੇ ਹਨ ਕਿ ਔਲੇ ਦਾ ਖਾਧਾ ਤੇ ਸਿਆਣੇ ਦਾ ਆਖਿਆ ਪਿਛੋਂ ਪਤਾ ਲਗਦਾ ਏ । ਗੱਲ ਉਹੋ ਈ ਹੁੰਦੀ ਏ, ਹਰ ਕੋਈ ਗੱਲ ਈ ਕਰਦਾ ਏ ਪਰ ਗੱਲ ਕਰਨ ਵਿਚ ਫਰਕ ਏ । ਗੱਲ ਕਰਨ ਦੀ ਜਾਚ ਹੋਣੀ ਚਾਹੀਦੀ ਏ ਤੇ ਫਿਰ ਗੱਲ ਅਗਲੇ ਦੇ ਖਾਨੇ ਪਜੇ ਇਹ ਵੀ ਤੇ ਇਕ ਕਮਾਲ ਏ । ਦੁਨੀਆਂ ਗੱਲਾਂ ਬਹੁਤ ਕਰਦੀ ਏ, ਪਰ ਗੱਲ ਉਹੀ ਹੈ ਜਿਸ ਦਾ ਮੁੱਲ ਹੋਵੇ । ਮੁੱਲ ਉਸੇ ਗੱਲ ਦਾ ਪੈਂਦਾ ਏ ਜਿਹੜੀ ਆਪਣੇ ਤੇ ਵਰਤ ਚੁਕੀ ਹੋਵੇ ਤੇ ਦੂਜੇ ਉਪਰ ਫੇਰ ਈ ਉਸੇ ਦਾ ਅਸਰ ਹੁੰਦਾ ਏ । ਗੱਲ ਵੱਢ ਪਾ ਦਿੰਦੀ ਏ ਤੇ ਫੇਰ ਉਸੇ ਗੱਲ ਨੂੰ ਦੂਜੇ ਢੰਗ ਨਾਲ ਆਖਿਆ ਜਾਏ ਤਾਂ ਉਹ ਵੱਢ ਮੇਲ ਵੀ ਦਿੰਦੀ ਏ । ਗੱਲ ਮਰਹਮ ਦਾ ਕੰਮ ਕਰਦੀ ਏ ਤੇ ਗੱਲ ਕੁਹਾੜੀ ਦੀ ਜ਼ਬਾਨ ਵੀ ਬੋਲਦੀ ਏ । ਗੱਲ ਵਿਚ ਮਿਠਾਸ ਹੋਣੀ ਚਾਹੀਦੀ ਏ । ਗੱਲ ਵਿਚ ਨਿਮਰਤਾ ਹੋਵੇ ਤਾਂ ਅਗਲੇ ਦਾ ਦਿਲ ਮੋਹ ਲਵੇ । ਦੁਸ਼ਮਣ ਵੀ ਆਪਣਾ ਬਣ ਜਾਂਦਾ ਏ ਗੱਲ ਨਾਲ । ਗੱਲ ਕਰਕੇ ਲੀਕ ਨਾ ਪਾਉ । ਤਰੇੜਾਂ ਮੇਲਣ ਦਾ ਕੰਮ ਕਰੇ ਗੱਲ ਤੇ ਫੇਰ ਉਸ ਨੂੰ ਸੋਨੇ ਨਾਲ ਤੋਲਿਆ ਜਾ ਸਕਦਾ ਏ । ਗੱਲ ਵਿਚੋਂ ਸ਼ਹਿਦ ਚੋਂਦਾ ਏ, ਗੱਲ ਕਰਨ ਵਾਲੇ ਨੂੰ ਆਦਰ ਮਿਲਦਾ ਏ ਸਤਿਕਾਰ ਮਿਲਦਾ ਏ, ਚਹੁੰ ਬੰਦਿਆਂ ਵਿਚ ਬਹਿਣ ਨੂੰ ਜਗ੍ਹਾ ਮਿਲਦੀ ਏ, ਪਰ ਇਹ ਪ੍ਰਤਾਪ ਸਿਰਫ ਗੱਲ ਦਾ ਈ ਏ । ਗੱਲ ਗੱਲਾਂ ਵਿਚੋਂ ਨਿਕਲਦੀ ਏ । ਗੱਲ ਕਰਨ ਵਾਲਾ ਬਾਬਾ ਬੁੱਢਾ ਸੀ ।

ਕਰਤਾਰਪੁਰ ਦੀ ਸੰਗਤ ਵਿਚ ਵੱਖ ਵੱਖ ਤਰ੍ਹਾਂ ਦੀਆਂ ਹਸਤੀਆਂ ਸਨ । ਗੁਣਾਂ ਦੀਆਂ ਗੁਥਲੀਆਂ । ਹੀਰੇ ਗੋਦੜੀਆਂ ਵਿਚ ਲੁਕੇ ਹੋਏ ਸਨ । ਗੁਰੂ ਨਾਨਕ ਦੀ ਮਿਹਰ ਹੋਵੇ ਤੇ ਲੋਕ ਉਹਨਾਂ ਦੇ ਦਰਸ਼ਨ ਕਰਨ । ਨਵੇਂ ਅਖਾੜੇ ਹੌਲੀ ਹੌਲੀ ਭਰਦੇ ਹਨ । ਧੀਰਜ, ਸਬਰ, ਤਸੱਲੀ, ਮੇਲੇ ਉਸੇ ਦੀ ਸ਼ਾਨ ਹੁੰਦੀ ਏ ਜਿਹੜਾ ਹੌਲੀ-ਹੌਲੀ ਭਰੇ । ਜਿਹੜੇ ਮੇਲੇ ਛੇਤੀ ਭਰਦੇ ਹਨ, ਉਹ ਛੇਤੀ ਉਜੜ ਜਾਂਦੇ ਹਨ । ਭਾਈ ਤਾਰੂ ਆਖਣ ਲੱਗਾ ।

ਬਾਬਾ ਬੁੱਢਾ ਜੀ ਬੋਲੇ—ਬਹੁਤਿਆਂ ਬੰਦਿਆਂ ਦੀ ਅਸਾਂ ਮਿਹੜ ਪਾਉਣੀ ਏਂ । ਛੋਟਾ ਪ੍ਰੀਵਾਰ ਤੇ ਰੌਣਕ ਵਿਹੜੇ ਦੀ । ਸਾਰੇ ਵੱਗ ਵਿਚ ਦੁੱਧ ਦੇਣ ਵਾਲੀਆਂ ਗਊਆਂ ਦੋ-ਚਾਰ ਈ ਹੁੰਦੀਆਂ ਨੇ ਬਾਕੀ ਤੇ ਹਮਾਤੜ ਸਾਥ ਈ ਹੁੰਦਾ ਏ । ਸੀਲ ਗਊਆਂ ਲੱਕੀਂ ਐਵੇਂ ਨਈਂ ਲਭਦੇ । ਚੰਗੇ ਬੰਦੇ ਆਉਣ ਤੇ ਸੋਭਾ ਏ ਕਰਤਾਰਪੁਰ ਦੀ, ਤੇ ਜੇ ਚੰਡਾਲ ਮੰਡਲੀ ਇਕੱਠੀ ਹੋ ਗਈ ਤੇ ਜੀਊਣਾ ਮੁਹਾਲ ਹੋ ਜਾਊ । ਇਕ ਵਾਰ ਤੇ ਇਥੇ ਉਹ ਬੰਦੇ ਵੱਸਣੇ ਚਾਹੀਦੇ ਹਨ ਜਿਹੜੇ ਆਪਣੀ ਕਸਵਟੀ ਤੇ ਪੂਰੇ ਉਤਰਨ । ਸਾਡੀ ਕੁਠਾਲੀ ਵਿਚੋਂ ਨਿਕਲਿਆ ਸੋਨਾ ਸੁਧਾ ਪਾਸੇ ਦਾ ਹੋਣਾ ਚਾਹੀਦਾ ਏ । ਦੁੱਧ ਪੀਓ ਜਿਸ ਵਿਚ ਪਾਣੀ ਦੀ ਛਿੱਟ ਨਾ ਪਈ ਹੋਵੇ । ਦੇਸੀ ਘਿਓ ਖਾਓ ਜੁੱਸੇ ਬਲਵਾਨ ਹੋਣ । ਭਗਤੀ ਤੇ ਦਿਲ ਟਿਕੇ ਤੇ ਮਨ ਵੀ ਇਕਾਗਰ ਹੋਵੇ । ਸ਼ੁਧ ਖਾਧਿਆਂ ਸ਼ੁਧ ਵਿਚਾਰ ਬਣਦੇ ਹਨ । ਜਿਹਾ ਅੰਨ ਤਿਹੀ ਬੁਧ ।

ਭਾਈ ਤਾਰੂ ਨੇ ਫਿਰ ਇਕ ਵਾਰ ਅਰਜ਼ ਕੀਤੀ—ਬਾਬਾ ਜੀ ਕਰਤਾਰਪੁਰ ਦੀ ਨੁਹਾਰ ਤੇ ਤੁਸਾਂ ਈ ਨਿਖਾਰਨੀ ਏਂ ।

—ਮੇਰੇ 'ਬੱਚਿਆ' ਇਹ ਗੱਲ ਲੋਪਰੇ ਨਈਂ ਚੜ੍ਹਨੀ । ਹਰ ਬੰਦਾ ਜਿੰਨੇ ਜੋਗਾ

ਦੇ ਆਪਣਾ ਹਿੱਸਾ ਪਾਏ। ਗੁਰੂ ਨਾਨਕ ਦੇ ਖਾਬ ਪੂਰੇ ਹੋਣ। ਦੁਨੀਆਂ ਵੀ ਸੁੱਖ ਦੀ ਨੀਂਦਰੇ ਸੋਵੇ। ਜਿਸ ਅੰਦਰ ਭਗਤੀ ਦੀ ਕੰਬਲੀ ਦੀ ਮਾੜੀ ਜਿਹੀ ਛਿੱਟ ਵੀ ਰਲੀ ਗਈ ਫਿਰ ਉਹਦੀ ਖਲੜੀ ਵਿਚੋਂ ਰੋਮ ਖੰਭ ਲਾ ਕੇ ਉੱਡ ਜਾਏਗਾ। ਨਵੀਂ ਹਕੂਮਤ ਏ, ਨਵੇਂ-ਨਵੇਂ ਕਾਨੂੰਨ ਹਨ, ਜਿਉਂ-ਜਿਉਂ ਭਿੱਜੇ ਕੰਬਲੀ ਤਿਉਂ-ਤਿਉਂ ਭਾਰੀ ਹੋ। ਹਕੂਮਤ ਦਾ ਜਬਰ ਵੇਖੋ, ਉਸ ਨੂੰ ਉਥੋਂ ਤੱਕ ਜਰੋ ਜਿਥੋਂ ਤੀਕ ਜਰ ਸਕਦੇ ਓ। ਜਦੋਂ ਜਰਨ ਦੀ ਸਤਿਆ ਨਾ ਰਹੇ ਤੇ ਫੇਰ ਇਹ ਕੰਬਲ ਲਾਹ ਕੇ ਸੁੱਟ ਦਿਓ, ਇਹ ਬੁਰਾ ਫਿਰ ਕਿਸੇ ਕੰਮ ਦਾ ਨਹੀਂ ਤੁਹਾਡਾ ਸਬਰ ਸੰਤੋਖ ਈ ਹਕੂਮਤ ਨੂੰ ਠੱਲ੍ਹ ਪਾਊ। ਹਕੂਮਤ ਨੂੰ ਆਪ ਛੇੜੋ ਨਾ ਤੇ ਬਦੋਬਦੀ ਜੇ ਗਲ ਪੈ ਜਾਏ ਤੇ ਫੇਰ ਸਿੱਧੇ ਹੋ ਜਾਓ। ਟਾਕਰਾ ਫੇਰ ਵੀ ਨਹੀਂ ਕਰਨਾ। ਸਮਝਾਉਣਾ ਪਿਆਰ ਨਾਲ ਮੁਹੱਬਤ ਨਾਲ। ਜੇ ਅੱਖਾਂ ਵੀ ਕੱਢਣੀਆਂ ਪੈਣ ਤੇ ਝਕਣਾ ਨਹੀਂ। ਸਿਆਣੇ ਬੰਦੇ ਵਿਚ ਪੈ ਕੇ ਸਮਝਾ ਲੈਂਦੇ ਹਨ ਬਾਦਸ਼ਾਹ ਨੂੰ। ਸਾਧ ਮੂਰਖਾਂ ਦਾ ਟੋਲਾ ਤੇ ਹੁੰਦਾ ਨਹੀਂ। ਤੁਸੀਂ ਪੈਰ ਪੈਰ ਫੂਕ ਕੇ ਰੱਖੋ। ਧੀਰਜ ਨਾਲ ਉਠੋ ਤੇ ਹੌਲੀ ਹੌਲੀ ਆਪਣੀਆਂ ਗੱਲਾਂ ਆਪਣੇ ਅਕੀਦੇ ਪਹਿਲਾਂ ਲਾਹੌਰ ਦਰਬਾਰ ਵਿਚ ਤੇ ਫਿਰ ਦੂਜੇ ਦਰਬਾਰ ਵਿਚ ਸੁਣਾਏ ਜਾਣ। ਇਸ ਤਰ੍ਹਾਂ ਹੌਲੀ ਹੌਲੀ ਲੋਕ ਨਿੱਤਰ ਆਉਣਗੇ। ਅਹੁਦਿਆਂ ਵਾਲੇ ਅਹਿਲਕਾਰ ਮੁਨਸ਼ੀ-ਮੁਸੱਦੀ। ਤਾਦਾਦ ਵਧੇਗੀ। ਗਿਣਤੀ ਵਿਚ ਵਾਧਾ ਹੋਵੇਗਾ। ਸਿਆਣਿਆਂ ਬੰਦਿਆਂ ਦੀ ਸੰਗਤ ਜੁੜੇਗੀ। ਫਿਰ ਤੁਸੀਂ ਆਪਣੇ ਕਰਤਾਰਪੁਰ ਦੀ ਗੱਲ ਛੇੜੋ। ਤੁਹਾਡਾ ਕਰਤਾਰਪੁਰ ਤੇ ਬਿਲਕੁਲ ਈ ਵੱਖਰਾ ਏ। ਗੰਗਾ ਤੀਨ ਲੋਕ ਸੇ ਨਿਆਰੀ। ਦੁਨੀਆ ਅੱਯਾਸ਼ੀ ਤੋਂ ਤੰਗ ਆ ਚੁਕੀ ਏ। ਤਿਹਾਈਆਂ ਤਲਵਾਰਾਂ ਦੀ ਲਹੂ ਨੇ ਪਿਆਸ ਬੁਝਾ ਦਿੱਤੀ ਏ, ਕਤਲੇ-ਆਮ ਦਾ ਮਜ਼ਾ ਲੋਕਾਂ ਨੇ ਚੱਖ ਲਿਆ ਏ। ਲਹੂ ਦੀ ਮਹਿੰਦੀ ਲੋਕਾਂ ਨੇ ਹੱਥਾਂ ਤੇ ਲਾਕੇ ਵੇਖ ਲਈ ਏ। ਦੌਲਤਾਂ ਦੇ ਲੋਕਾਂ ਦੇ ਘਰ ਅੰਬਾਰ ਲੱਗੇ ਹੋਏ ਹਨ। ਕੋਈ ਅਰਾਮ ਨਹੀਂ ਕੋਈ ਸੁੱਖ ਨਹੀਂ। ਨੀਂਦ ਅੱਖਾਂ ਵਿਚ ਆਉਣੋਂ ਡਰਦੀ ਏ ਰੁੱਸੀ ਵਿਹੜੇ ਨਹੀਂ ਵੜਦੀ। ਫਿਰ ਦੌਲਤ ਕਾਹਦੇ ਜੋਗੀ? ਨਾਗਣ ਨਾ ਹੋਈ ਤੇ ਫਿਰ ਕੀ ਏ। ਰੋਟੀਆਂ ਤੇ ਦੋ ਈ ਖਾਣੀਆਂ ਨੇ ਬੰਦੇ ਨੇ। ਫਿਰ ਇੰਨਾ ਝੰਜਟ ਕਿਉਂ ਪਾਲੇ ਬੰਦਾ? ਬਾਬਰ ਨੇ ਹੁਣ ਤਲਵਾਰ ਨੂੰ ਮਿਆਣ ਵਿਚ ਪਾ ਲਿਆ ਏ। ਹੁਣ ਲਹੂ ਦੇ ਤਲਾਬ ਨਹੀਂ ਭਰਨਗੇ, ਝੜੀਆਂ ਨਹੀਂ ਲੱਗਣੀਆਂ। ਲੋਕ ਸ਼ਾਂਤੀ ਲੱਭਦੇ ਹਨ ਉਨ੍ਹਾਂ ਨੂੰ ਸ਼ਾਂਤੀ ਨਹੀਂ ਮਿਲਦੀ। ਇਕ-ਇਕ ਕਰਕੇ ਉਨ੍ਹਾਂ ਨੂੰ ਕਰਤਾਰਪੁਰ ਵਿਚ ਲਿਆਓ। ਜਿਹੜਾ ਇਥੇ ਇਕ ਵਾਰ ਆ ਗਿਆ ਫਿਰ ਨਾ ਗਿਆ। ਪਿੰਡ ਵਾਲੇ ਆਖਦੇ ਹਨ ਜਿਹੜਾ ਲੂਣ ਦੀ ਖਾਣ ਵਿਚ ਗਿਆ ਲੂਣ ਹੋ ਗਿਆ। ਜਿਸ ਗੁਰੂ ਨਾਨਕ ਦੀ ਬਾਣੀ ਇਕ ਵਾਰੀ ਪੜ੍ਹ ਲਈ ਉਹ ਬਾਬੇ ਨਾਨਕ ਦਾ ਹੋ ਗਿਆ। ਗੱਲ ਬਾਬੇ ਬੁੱਢੇ ਨੇ ਛੋਹੀ ਸੀ।

ਗੁਰੂ ਨਾਨਕ ਨੇ ਮਨ ਬਣਾਇਆ ਰਾਵੀ ਤੇ ਇਸ਼ਨਾਨ ਕਰਨ ਦਾ। ਸਾਰਾ ਟੋਲਾ ਨਾਲ ਤੁਰ ਪਿਆ, ਜਿਵੇਂ ਪ੍ਰਾਹੁਣਾ ਤੋਰਨ ਜਾਏ ਪਿੰਡ ਤੇ ਨਾਲ ਭਾਈ ਲਹਿਣਾ ਵੀ ਸੀ। ਕੌਤਕ ਰੱਬ ਦਾ ਇਹ ਵਰਤਿਆ, ਧੁੱਪ ਨੇ ਚਿੱਟੀ ਚਾਦਰ ਤਾਣੀ ਹੋਈ ਸੀ, ਸੂਰਜ ਸਵਾ ਨੇਜ਼ੇ ਤੇ ਚਮਕ ਰਿਹਾ ਸੀ, ਇੰਦਰ ਭਗਵਾਨ ਦਾ ਮਨ ਆ ਗਿਆ ਜਾਂ ਗੁਰੂ ਨਾਨਕ ਦੇਵ ਦੇ ਦਰਸ਼ਨ ਕਰਨ ਦੇਵਤੇ ਆ ਗਏ। ਇਕਦਮ ਮੌਸਮ ਨੇ ਪਲਟਾ ਖਾਧਾ। ਅਸਮਾਨ ਨੇ ਕਿਤੇ ਅੱਖ ਝਮਕਣ ਨਾ ਦਿੱਤੀ, ਬੱਦਲੀਆਂ ਦੇ ਨਿੱਕੇ ਨਿੱਕੇ ਝੁੰਡ ਕਤਾਰਾਂ ਬੰਨ੍ਹ ਕੇ ਚਲੇ ਆਏ।

ਖੁੱਲ੍ਹਾ-ਡੁੱਲ੍ਹਾ ਇਸ਼ਨਾਨ ਕਰਨਾ ਪੰਜਾਬੀਆਂ ਦੀ ਆਦਤ ਵਿਚ ਸ਼ਾਮਲ ਏ।

ਪੰਜਾਬ ਦੇ ਸਾਧ, ਸੰਤ, ਫ਼ਕੀਰ, ਅੱਲਾ ਵਾਲੇ ਲੋਕ ਖੁਲ੍ਹਾ ਇਸ਼ਨਾਨ ਕਰਨ ਦੇ ਆਦੀ ਹਨ। ਸਰੀਰ ਖੁਲ੍ਹਦਾ ਏ, ਰੂਹ ਖਿੜਦੀ ਏ, ਅੱਲਾ ਨਾਲ ਲਿਵ ਲਗਦੀ ਏ, ਇਹ ਰੀਤ ਆਰੀਆਵਰਤ ਦੇ ਲੋਕਾਂ ਬਣਾਈ ਸੀ। ਖੁਲ੍ਹੀ ਹਵਾ ਵਿਚ ਰਹਿਣਾ ਤੇ ਰੱਬ ਰੱਬ ਕਰਨਾ। ਇਸੇ ਲਈ ਆਸ਼ਰਮ ਹੋਂਦ ਵਿਚ ਆਏ ਸਨ। ਮੰਦਰਾਂ ਨਾਲੋਂ ਆਸ਼ਰਮਾਂ ਨੂੰ ਪਵਿੱਤਰ ਮੰਠਿਆ ਜਾਂਦਾ ਸੀ।

—ਬੱਦਲੀਆਂ ਚੜ੍ਹੀਆਂ ਨੇ ਕੋਈ ਤੂਫ਼ਾਨ ਨਈਂ ਆ ਗਿਆ। ਕੁਦਰਤ ਦੀਆਂ ਰਹਿਮਤਾਂ ਬਰਸਣ ਲੱਗੀਆਂ ਨੇ। ਚਾਰ ਛਿੱਟਾਂ ਪੈ ਜਾਣ ਤੇ ਫ਼ਸਲਾਂ ਛੇਤੀ ਜਵਾਨੀ ਚੜ੍ਹ ਜਾਣਗੀਆਂ। ਮੀਂਹ ਤੋਂ ਕੀ ਡਰਨਾ ਹੋਇਆ! ਸਾਡੇ ਕਿਹੜੇ ਰੇਸ਼ਮ ਦੇ ਲੀੜੇ ਭਿੱਜ ਚੱਲੇ ਨੇ! ਅਜੇ ਬੱਦਲ ਬੜੀ ਦੂਰ ਏ! ਇਸ਼ਨਾਨ ਕਰਨ ਨਾਲ ਰੂਹ ਖਿੜੇਗੀ, ਰੱਬ ਦੇ ਬੰਦੇ ਰੱਬ ਨਾਲ ਰਿਸ਼ਤਾ ਜੋੜਨਗੇ। ਗੁਰੂ ਨਾਨਕ ਦੇਵ ਨੇ ਫ਼ਰਮਾਇਆ।

—ਡਰਪੋਕ ਡਰਦੇ ਹਨ ਮੀਂਹ ਤੋਂ, ਸਾਨੂੰ ਤੇ ਬੜਾ ਆਨੰਦ ਆ ਰਿਹਾ ਏ। ਕੁਦਰਤ ਮਿਹਰਬਾਨ ਏ। ਭਾਈ ਲਹਿਣਾ ਬੋਲਿਆ।

ਭਾਈ ਤਾਰੂ ਨੇ ਹੁੰਗਾਰਾ ਭਰਿਆ। ਸ਼ੁਭ ਕੰਮ ਕਰਨ 'ਚ ਦੇਰ ਨਈਂ ਕਰਨੀ ਚਾਹੀਦੀ। ਰਾਵੀ ਕਿਹੜੀ ਵਲਿੱਖ ਤੇ ਹੈ?

ਬਾਬੇ ਬੁੱਢੇ ਨੇ ਆਖਿਆ—ਇਹਦੇ ਵਿਚ ਵੀ ਕੋਈ ਰਾਜ਼ ਏ। ਰੱਬ ਦੇ ਰੰਗ ਹਨ।

—ਚੱਲੋ ਜਲਦੀ ਜਲਦੀ ਪੈਰ ਪੁੱਟੋ। ਰਾਵੀ ਦੀਆਂ ਛੱਲਾਂ ਸਾਡਾ ਇੰਤਜ਼ਾਰ ਕਰ ਰਹੀਆਂ ਨੇ। ਸ਼ਬਦ ਗੁਰੂ ਨਾਨਕ ਦੇ ਸਨ।

—ਕਿਤੇ ਕੋਈ ਨਵੀਂ ਉਦਾਸੀ ਤੇ ਨਈਂ ਸ਼ੁਰੂ ਹੋ ਰਹੀ?

—ਗੁਰੂ ਦੀਆਂ ਰਮਜ਼ਾਂ ਗੁਰੂ ਈ ਜਾਣੇ। ਤਾਰੂ ਭਾਈ ਆਖਣ ਲੱਗਾ।

ਰਾਵੀ ਆ ਗਈ ਤੇ ਬੱਦਲ ਵੀ ਚੜ੍ਹ ਆਏ। ਇਕ ਵਾਰ ਬਿਜਲੀ ਕੜਕੀ। ਕਾਲੀਆਂ ਘਟਾਵਾਂ ਨੇ ਪਤਾ ਨਈਂ ਕਿਧਰੋਂ ਹਮਲੇ ਕਰ ਦਿੱਤੇ। ਟੋਲੀ ਅੱਗੇ ਵਧ ਰਹੀ ਸੀ। ਕੰਢਾ ਰਾਵੀ ਦਾ। ਨਾ ਕੋਈ ਦਰਖਤ, ਨਾ ਕੋਈ ਸਿਰ ਲੁਕਾਉਣ ਨੂੰ ਜਗ੍ਹਾ। ਬਾਬੇ ਦੀਆਂ ਮੌਜਾਂ ਹਨ, ਬਾਬਾ ਬੁੱਢਾ ਬੋਲਿਆ।

—ਅਜੇ ਪਹਿਲੀ ਚੁੱਭੀ ਗੁਰੂ ਨਾਨਕ ਨੇ ਰਾਵੀ ਵਿਚ ਮਾਰੀ ਸੀ, ਮੀਂਹ ਵਰ੍ਹਨ ਲੱਗ ਪਿਆ। ਪਰਨਾਲੇ ਭਰਵਾਂ ਮੀਂਹ ਸੀ। ਮੀਂਹ ਆਖੇ ਮੈਂ ਅੱਜ ਹੀ ਆਂ! ਛੋਟੇ ਛੋਟੇ ਨਾਲੇ ਭਰ ਗਏ। ਰਾਵੀ ਵਿਚ ਅਣਗਿਣਤ ਨਾਲੇ ਆਣ ਮਿਲੇ। ਇਉਂ ਜਾਪੇ ਜਿਉਂ ਕੁੜਮਾਂ ਦੀ ਮਿਲਣੀ ਹੋ ਰਹੀ ਏ। ਨਾ ਕੋਈ ਰੁੱਖ ਤੇ ਨਾ ਕੋਈ ਸਿਰ ਲੁਕਾਉਣ ਨੂੰ ਜਗ੍ਹਾ। ਵਰ੍ਹਦੇ ਮੀਂਹ ਵਿਚ ਲੋਕ ਜਾਣ ਕਿਥੇ? ਕਾਈ ਕਿੰਨਿਆਂ ਕੁ ਨੂੰ ਆਪਣੀ ਬੁੱਕਲ 'ਚ ਲੁਕੋ ਲਏ। ਮਾਂਗਵੀਂ ਧਾੜ ਤੇ ਪਹਿਲਾਂ ਈ ਨੱਸ ਗਈ ਤੇ ਰਹਿੰਦ-ਖੂੰਹਦ ਪਿਛੋਂ ਭੜ ਗਈ।

ਗੁਰੂ ਨਾਨਕ ਰਾਵੀ 'ਚ ਚੁੱਭੀਆਂ ਲਾ ਰਹੇ ਸਨ ਤੇ ਭਾਈ ਲਹਿਣਾ ਮੀਂਹ ਦਾ ਨਜ਼ਾਰਾ ਵੇਖ ਰਿਹਾ ਸੀ। ਮੋਹਲੀਂ ਮੀਂਹ ਵਰ੍ਹਿਆ। ਬੜੇ ਠਰ੍ਹੰਮੇ ਨਾਲ ਗੁਰੂ ਨਾਨਕ ਜੀ ਰਾਵੀ 'ਚੋਂ ਨਹਾ ਕੇ ਨਿਕਲੇ।

ਭਾਈ ਲਹਿਣਾ ਖੜਾ ਗੁਰੂ ਮਹਾਰਾਜ ਦੇ ਕੌਤਕ ਵੇਖ ਰਿਹਾ ਸੀ। ਪਾਣੀ ਵਿਚ ਖਲੋਤਾ ਲਹਿਣਾ ਰਾਵੀ ਦੀਆਂ ਲਹਿਰਾਂ ਦਾ ਨਜ਼ਾਰਾ ਵੇਖਦਾ ਰਿਹਾ।

ਸਤਿਗੁਰ ਬਾਹਰ ਨਿਕਲੇ, ਪਰਨੇ ਨਾਲ ਪਿੰਡਾ ਪੂੰਝਣ ਲੱਗੇ। ਵਰ੍ਹਦੇ ਮੀਂਹ ਵਿਚ ਪਿੰਡਾ ਕਿੱਦਾਂ ਪੂੰਝਿਆ ਜਾਏ। ਜਿੰਨਾ ਪੂੰਝਦੇ ਓਨਾ ਮੀਂਹ ਹੋਰ ਪੈ ਜਾਂਦਾ। ਭਾਵੇਂ ਦੂਰ ਤੋਂ ਦੂਜੇ ਸੱਜਣ ਵੀ ਵੇਖ ਰਹੇ ਸਨ।

ਗੁਰੂ ਨਾਨਕ ਨੇ ਫੁਰਮਾਇਆ—ਲਹਿਣਿਆਂ, ਇੰਨੇ ਮੀਂਹ ਵਿਚ ਖੜਾ ਕਿਉਂ ਰਿਹਾ ਏਂ, ਮੈਂ ਤੇ ਨਹਾ ਕੇ ਨਿਕਲ ਈ ਆਉਣਾ ਸੀ?

ਅੱਗੋਂ ਭਾਈ ਲਹਿਣਾ ਚੁੱਪ ਰਿਹਾ, ਬੋਲਿਆ ਨਾ!

ਗੁਰਾਂ ਫੇਰ ਪੁੱਛਿਆ—ਖੜ੍ਹੇ ਹੋਣ ਦਾ ਕਾਰਨ ਕੀ ਸੀ? ਸਾਡੀ ਨਵੀਂ ਉਦਾਸੀ ਦਾ ਸ਼ੱਕ ਤੇ ਨਹੀਂ ਸੀ ਪੈ ਰਿਹਾ?

—ਨਹੀਂ ਹਜ਼ੂਰ! ਹੱਥ ਜੋੜੀ ਲਹਿਣਾ ਬੋਲਿਆ, ਬੱਦਲ ਤੇ ਗਜੇ ਗੁਰੂ ਵਲੋਂ ਮੂੰਹ ਫੇਰਿਆ ਦੇਣ ਤੇ ਫਿਰ ਸੇਵਕ ਦੀ ਸੇਵਾ ਕਾਹਦੀ?

—ਤੁਸਾਂ ਦੀ ਤੇ ਪੂਰਨੇ ਪਾਏ ਹਨ ਕਿ ਔਕੜ ਵੇਲੇ ਗੁਰੂ ਵਲੋਂ ਮੂੰਹ ਨਹੀਂ ਮੋੜਨਾ। ਦਾਸ ਇਸ ਲਈ ਖੜ੍ਹਾ ਸੀ। ਮੀਂਹ, ਝੱਖੜ ਆਉਣਗੇ ਚਲੇ ਜਾਣਗੇ ਪਰ ਗੁਰੂ ਦੀ ਸੇਵਾ ਦਾ ਮੌਕਾ ਹੱਥ ਨਹੀਂ ਆਉਣਾ। ਗਿਆ ਵਕਤ ਕਦੀ ਹੱਥ ਆਇਆ ਏ?

ਤਦ ਮੌਜ ਵਿਚ ਆ ਕੇ ਸਤਿਗੁਰਾਂ ਫਰਮਾਇਆ:—

ਜੋ ਮੇਰੇ ਪਰਿ ਸ਼ਰਧਾ ਧਰਿਹੀ।
ਮਨ ਕਰ ਸ਼ਬਦ ਕਮਾਵਨ ਕਰਿਹੀ।
ਨਾਨਕ ਪੰਥੀ ਜਿਨ ਕੋ ਨਾਮ।
ਵਾਹਿਗੁਰੂ ਜਪ, ਰਹ ਅਕਾਮ।
ਸੋ ਜਮ ਕੋ ਨਹਿ ਦੇਖਣ ਪੈ ਹੈ,
ਸੁਖ ਸੋਂ ਗਤਿ ਪ੍ਰਾਪਤ ਤਿਨ ਹ੍ਵੈ ਹੈ।

□□

## ੨੨

## ਕਿੱਕਰ

ਫੁੱਲੀਆਂ ਕਿੱਕਰਾਂ, ਤੁਕਲੇ ਲੱਗੇ, ਕਿੱਕਰ ਦੀ ਲੱਕੜ ਦਾ ਮੋਛਾ ਲੋਹੇ ਵਰਗਾ ਪੱਕਾ, ਪਲੰਘ ਬਣਾਉਣਾ ਹੋਵੇ ਤਾਂ ਤਰਖਾਣ ਮੋਛਾ ਲੱਭੇ ਕਿੱਕਰ ਦਾ। ਚੁਗਾਠਾਂ ਕਿੱਕਰ ਦੀਆਂ। ਤੇ ਧੀ ਨੂੰ ਦਾਜ ਦੇਣਾ ਹੋਵੇ ਤਾਂ ਗੁਲੀ ਕੱਢ ਕੇ ਤਰਖਾਣ ਬਣਾਵੇ ਸੰਦੂਕ, ਸ਼ੀਸ਼ਿਆਂ ਵਾਲਾ ਚਰਖਾ ਤੇ ਉਹ ਵੀ ਕਿੱਕਰ ਦਾ।

ਏਧਰ ਕਿੱਕਰਾਂ ਫੁਲੀਆਂ ਤੇ ਓਧਰ ਕਿੱਕਰਾਂ ਨੂੰ ਫਲ ਪਏ। ਜੱਟ ਦੀ ਜਿੰਦ

ਵੇਚ ਲਵੇ, ਕਢਾ ਲਏਗਾ ਪਰ ਕਿੱਕਰ ਦਾ ਮੋਛਾ ਨਾ ਦੇਵੇ। ਟਾਹਲੀ ਤੋਂ ਵੀ ਮਹਿੰਗੀ ਕਿੱਕਰ। ਕਿੱਕਰ ਨਾ ਹੋ ਗਈ ਮੁੰਢ ਦੀ ਗੰਢੀ ਹੋ ਗਈ।

ਦਾਤਣ ਫਲਾਹ ਦੀ ਤੇ ਰੰਨ ਵਿਆਹ ਦੀ।

ਤੇ ਜਾਂ ਕਿੱਕਰ ਦੀ। ਸਾਰੇ ਪੰਜਾਬ ਵਿਚ ਕਿੱਕਰ ਹੀ ਪ੍ਰਧਾਨ ਸੀ। ਕਿੱਕਰ ਲਾਏ ਪਿੰਡ ਦਾ ਚੌਧਰੀ ਜਾਂ ਧਨਾਢ ਜੱਟ। ਗਰੀਬ ਗੁਰਬੇ ਨੇ ਕੀ ਕਿੱਕਰ ਲਾਉਣੀ ਏ। ਜੇ ਕਿਸੇ ਨੇ ਹਵੇਲੀ ਵਿਚ ਕਿੱਕਰ ਲਾ ਵੀ ਲਈ, ਜਵਾਨੀ ਚੜ੍ਹੀ ਤਾਂ ਵੀਹਾਂ ਦੀ ਨਜ਼ਰ ਵਿਚ ਰੜਕੀ। ਗਰੀਬ ਘਰ ਕੁੜੀ ਤੇ ਜਵਾਨ ਹੋਈ ਕਿੱਕਰ ਦੀ ਹਿਫਾਜ਼ਤ ਇਕੋ ਜਿੰਨੀ ਏ। ਮੁਟਿਆਰ ਹੋਈ ਕਿੱਕਰ ਤੇ ਦੁਆਲੇ ਪੰਜ ਭਾਰੂ ਗੇੜੇ ਮਾਰਨ ਲਗ ਪੈਂਦੇ ਨੇ। ਕਿੱਕਰ ਨਾ ਹੋਈ ਜਵਾਨ ਜਹਾਨ ਮੁਟਿਆਰ ਹੋ ਗਈ।

—ਤੇਰੇ ਘਰ ਜਵਾਨ ਜਹਾਨ ਕੁੜੀ ਏ, ਫਿਰ ਘਬਰਾਉਂਦਾ ਕਿਉਂ ਏਂ, ਕਿੱਕਰ ਵੇਚ ਕੇ ਵਿਆਹ ਕਿਉਂ ਨਹੀਂ ਕਰ ਲੈਂਦਾ। ਪੈਸੇ ਅਗਾਉਂ ਲੈ ਲੈ ਤੇ ਕਿੱਕਰ ਸਾਲ ਨੂੰ ਵੱਢ ਲਵਾਂਗੇ। ਵਿਚੋਂ ਜੇ ਤੂੰ ਕੁੜੀ ਦਾ ਸੰਦੂਕ ਬਣਾਉਣਾ ਹੋਵੇ ਤਾਂ ਬਣਾ ਲਵੀਂ। ਤੇਰੀ ਕੁੜੀ ਤੇ ਸਾਡੀ ਕੁੜੀ ਵਿਚ ਕੀ ਫਰਕ ਏ। ਓ ਯਾਰ ਮਜ਼ਦੂਰੀ ਮੈਂ ਦੇ ਦੇਵਾਂਗਾ। ਇਹ ਵੀ ਤੇ ਪੁੰਨ ਏ ਨਾ, ਕੰਨਿਆਂ ਦੇ ਹੱਥ ਪੀਲੇ ਹੋ ਜਾਣਗੇ। ਪਿੰਡ ਦੀ ਇੱਜ਼ਤ ਏ, ਆਪਣੇ ਘਰ ਜਾਏ, ਧੀਆਂ ਸਾਰਿਆਂ ਦੀਆਂ ਸਾਂਝੀਆਂ ਹੁੰਦੀਆਂ ਨੇ।

—ਤੁਹਾਡੇ ਲਈ ਤੇ ਲਾਈ ਏ, ਨੰਬਰਦਾਰਾ ਮੈਂ ਕਿਹੜਾ ਪਲੰਘ ਬਣਾਉਣਾ ਏ। ਬੰਦਾ ਕੁੜੀਆਂ ਜਵਾਨ ਕਰਕੇ ਆਪਣੇ ਵਿਹੜੇ ਦੀ ਰੌਣਕ ਸਹੁਰੇ ਤੋਰ ਦਿੰਦਾ ਏ। ਇਹ ਵੀ ਤੇ ਮੇਰੇ ਘਰ ਦੀ ਕੰਜਕ ਏ। ਇਹਨੂੰ ਵੀ ਤੇ ਇਕ ਦਿਨ ਸਹੁਰੇ ਤੋਰਨਾ ਏ ਨਾ, ਪਿੰਡ ਦਾ ਕਾਮਾ ਆਖਣ ਲੱਗਾ।

—ਤੇਰੇ ਵਿਹੜੇ ਦੀ ਬਰਕਤ ਏ, ਸੋਚ ਸਮਝ ਲੈ, ਸੱਜਣਾ ਤੇਰੀ ਦੌਲਤ ਏ, ਅੱਜ ਵੇਚ ਲੈ ਜਾਂ ਕਲ੍ਹ। ਸਾਡਾ ਕੋਈ ਜ਼ੋਰ ਥੋੜ੍ਹਾ ਏ। ਨੰਬਰਦਾਰ ਆਖਣ ਲੱਗਾ। ਪਰ ਇਕ ਗੱਲ ਯਾਦ ਰੱਖੀਂ, ਦੂਜੀ ਪੱਤੀ ਵਾਲੇ ਨੰਬਰਦਾਰ ਦੇ ਮੁੰਡੇ ਆਖ ਰਹੇ ਸਨ ਕਿੱਕਰ ਖੂਬ ਪਾਲੀ ਏ। ਰਮਜ਼ਾਨ ਮੀਆਂ ਕੁੜੀ ਨੂੰ ਸੰਦੂਕ ਦੇਣਾ ਏ ਨਾ। ਤਰਖਾਣ ਸੱਦ ਲੈ। ਰਮਜ਼ਾਨ ਕਿੱਕਰ ਬੜੀ ਵੱਡੀ ਤੇ ਕਾਲੀ ਏ। ਤੇ ਜਿਹਦਾ ਇਹਦਾ ਸੰਦੂਕ ਬਣ ਗਿਆ ਤਾਂ ਇਹਦੀਆਂ ਧੁੰਮਾਂ ਪੈ ਜਾਣਗੀਆਂ। ਕੁੜਮਣੀ ਸੰਦੂਕ ਵਿਖਾਉਂਦੀ ਫਿਰੇਗੀ ਸਾਰੇ ਪਿੰਡ ਨੂੰ। ਓ ਯਾਰ ਮੂੰਹ ਮੰਗੇ ਪੈਸੇ ਲੈ ਲੈ ਅਤੇ ਜੇ ਤੂੰ ਇਨਕਾਰ ਕੀਤਾ ਤਾਂ ਰਾਤੀਂ ਕਿਸੇ ਵੇਲੇ ਵੀ ਮੋਛੇ ਪਾ ਦਿੱਤੇ ਜਾਣਗੇ। ਤੁਰਿਆ ਫਿਰੀਂ ਕਾਜ਼ੀ ਦੀ ਚੌਂਕੀ। ਸਾਡੀ ਕਿਹੜੀ ਲੱਤ ਭੰਨ, ਦੇਊ ਕਾਜ਼ੀ। ਚੋਰੀ ਵੀ ਕਰਾਂਗੇ ਤੇ ਸੀਨਾਜ਼ੋਰੀ ਵੀ। ਦਮੜੇ ਗਿਣ ਲੈ, ਅਸੀਂ ਕੋਈ ਮੁਫਤ ਨਹੀਂ ਮੰਗਦੇ ਕਿੱਕਰ। ਰਮਜ਼ਾਨ ਮੀਆਂ ਇਕ ਵੇਰਾਂ ਹਾਂ ਕਰ ਦੇ, ਵੇਖੀਂ ਕਿਤੇ ਖੂਨ ਨਾ ਕਰਵਾ ਲਵੀਂ। ਸ਼ਰੀਕਾਂ ਦੀ ਦੁਸ਼ਮਣੀ ਬੁਰੀ। ਰੋਜ਼ ਕਤਲ, ਰੋਜ਼ ਮੁਕੱਦਮੇ।

—ਨੰਬਰਦਾਰਾ ਧੀਆਂ ਜਵਾਨ ਹੋ ਜਾਣ, ਇਨ੍ਹਾਂ ਚੰਦਰੀਆਂ ਨੂੰ ਰੋਜ਼ ਗਿੱਠ ਭਾਰ ਆਉਂਦਾ ਏ। ਤੇ ਫੇਰ ਪਿੰਡ ਦੇ ਧਨਾਢ ਖੜਪੈਂਚ, ਜੇ ਕਿਸੇ ਦਾ ਦਾਅ ਲੱਗੇ ਤਾਂ ਚੁੱਕ ਕੇ ਲੈ ਜਾਂਦੇ ਨੇ। ਗਰੀਬ ਵਿਚਾਰਾ ਕੀ ਕਰੇਗਾ।

ਬਾਬਰ ਦਾ ਰਾਜ ਏ, ਸਾਰੇ ਖਾਨਦਾਨ ਨੂੰ ਕੋਹਲੂ ਵਿਚ ਪਿੜਵਾ ਦਊ, ਰਮਜ਼ਾਨ

ਮੀਆਂ ਇਹ ਤੁਹਾਡੀ ਇੱਜ਼ਤ ਨਹੀਂ, ਇਹ ਮੇਰੀ ਵੀ ਧੀ ਏ, ਤੁਹਾਡੀ ਇੱਜ਼ਤ ਕੋਈ ਉਪਰੀ ਏ। ਇਹ ਪਿੰਡ ਦੀ ਸਾਂਝੀ ਇੱਜ਼ਤ ਏ।

ਏਸੇ ਲਈ ਤਾਂ ਮੈਂ ਤੈਨੂੰ ਸਲਾਹ ਦਿੱਤੀ ਸੀ।

ਧੀਆਂ ਜੇ ਮਾਪੇ ਘਰੋਂ ਆਪ ਤੋਰਨ ਤਾਂ ਸ਼ੋਭਾ ਏ ਧੀਆਂ ਦੀ। ਤੇ ਜੇ ਘਰੋਂ ਚੁੱਕ ਕੇ ਲੈ ਜਾਣ ਜਵਾਨ ਜਹਾਨ ਧੀ ਤਾਂ ਡੁੱਬ ਮਰੂ ਸਾਰਾ ਪਿੰਡ।

ਮੇਰੇ ਵੀ ਚਾਰ ਪੁੱਤ ਨੇ ਨੰਬਰਦਾਰਾ। ਮੈਂ ਚਾਰ ਸੰਦੂਕ ਬਣਵਾਣੇ ਨੇ ਨੂਹਾਂ ਲਈ ਤੇ ਇਕ ਧੀ ਵਾਸਤੇ। ਅੱਖਾਂ ਕੱਢ ਦੇਣਗੇ ਮੇਰੇ ਪੁੱਤ ਜਿਹਨੇ ਇਧਰ ਨਜ਼ਰ ਚੁੱਕੀ। ਮੈਂ ਧੀਆਂ ਵਾਂਗੂ ਪਾਲੀ ਏ ਕਿੱਕਰ। ਮੇਰੀ ਜਿੰਦ ਜਾਨ ਏ ਕਿੱਕਰ ਵਿਚ। ਰਮਜ਼ਾਨ ਮੀਏਂ ਨੇ ਆਖਿਆ।

ਹੋਵੇ ਕੰਮੀਂ ਤੇ ਗਰੂਰ ਏਨਾ, ਓਏ ਅਸੀਂ ਇਨਕਾਰ ਸੁਣਨ ਵਾਲੇ ਦਿਨ ਨਹੀਂ ਜੰਮੇ। ਨੰਬਰਦਾਰ ਨੇ ਜ਼ਰਾ ਕੁ ਮਰੋੜਾ ਦਿੱਤਾ ਮੁੱਛ ਨੂੰ।

ਨੰਬਰਦਾਰ ਜੀ ਮੈਂ ਕੋਈ ਤੁਹਾਥੋਂ ਨਾਬਰ ਹਾਂ, ਮੇਰੀ ਵੀ ਮਜਬੂਰੀ ਏ। ਮੈਂ ਆਪਣੀ ਪੱਤੀ ਦੇ ਨੰਬਰਦਾਰ ਤੋਂ ਸਾਈ ਫੜ ਲਈ ਏ। ਇਹੋ ਹੀ ਮੇਰੀ ਮੂਰਖਤਾ ਸੀ। ਪਤਾ ਨਹੀਂ ਇਹਦੀ ਕਿੰਨੀ ਕੁ ਸਜ਼ਾ ਭੁਗਤਣੀ ਪੈਣੀ ਏ। ਇਹ ਕਿੱਕਰ ਮੇਰੀ ਜ਼ਨਾਨੀ ਰਹਿਮਤੇ ਨੇ ਸੁਖਣਾ ਸੁਖੀ ਸੀ। ਮੁੰਡਾ ਲਾਚਾਰ ਹੋ ਗਿਆ ਸੀ ਬੀਮਾਰੀ ਕਾਰਨ, ਬਾਬੇ ਨਾਨਕ ਦੀ ਧਰਮਸਾਲਾ ਵਿਚ। ਅਸਲ ਵਿਚ ਇਹ ਹੁਣ ਅਮਾਨਤ ਬਾਬੇ ਦੀ ਏ। ਸਾਈ ਫੜੀ ਸੀ ਜੁੱਤੀਆਂ ਖਾਣੀਆਂ ਪੈਣੀਆਂ ਹਨ। ਨਾ ਇਹ ਕਿੱਕਰ ਮੈਂ ਤੁਹਾਨੂੰ ਦੇਣ ਦੇਣੀ ਏ ਤੇ ਨਾ ਆਪਣੀ ਪੱਤੀ ਦੇ ਨੰਬਰਦਾਰ ਨੂੰ। ਤੁਸੀਂ ਬਾਬੇ ਨਾਨਕ ਤੋਂ ਪੁਛ ਲਵੋ ਤੇ ਕਿੱਕਰ ਦੇ ਮੌਛੇ ਪਾਕੇ ਲੈ ਜਾਵੋ। ਗੁਰੂ ਪੀਰਾਂ ਦੇ ਦਰਬਾਰ ਵਿਚ ਸੁਖਣਾ ਸੁਖੀ ਹੋਵੇ ਤਾਂ ਬੰਦਾ ਕਿਸ ਤਰ੍ਹਾਂ ਵੇਚ ਸਕਦਾ ਏ ਕਿੱਕਰ। ਰਮਜ਼ਾਨ ਮੀਆਂ ਨੇ ਅਰਜ਼ ਕੀਤੀ ਏਨੀ ਚਲਾਕੀ ਕੰਮੀ ਹੋ ਕੇ। ਉਏ ਇਹ ਗੁਰ ਕਿਥੋਂ ਸਿਖਿਆ ਈ?

ਨੰਬਰਦਾਰ ਜੀ ਜੇ ਕੋਈ ਸੱਚ ਬੋਲੇ ਤਾਂ ਫੇਰ ਵੀ ਗੁੱਸਾ। ਰਹਿਮਤੇ ਸੁਖ ਜੁ ਆਈ, ਮੈਂ ਕੀ ਕਰਾਂ। ਪਾਣੀ ਤੇ ਓਹੋ ਦਿੰਦੀ ਰਹੀ ਏ ਨਾ ਕਿੱਕਰ ਨੂੰ, ਇਹ ਵੀ ਤੇ ਹਿੱਸੇਦਾਰ ਏ ਨਾ। ਘਰ ਵਿਚ ਕਲੇਸ਼ ਖੜਾ ਕਰ ਲਵਾਂ, ਪਿਛਲੀ ਉਮਰ ਵਿਚ। ਨੂਹਾਂ ਨੇ ਰੋਟੀ ਦਾ ਟੁਕੜਾ ਦੇਣਾ ਏ ਕਿ ਨਹੀਂ ਪਤਾ ਨਹੀਂ। ਮੈਂ ਰਹਿਮਤੇ ਨਾਲ ਮਾੜੀ ਜਿਹੀ ਗੱਲ ਪਿਛੇ ਵਿਗਾੜ ਕਿਉਂ ਪੈਦਾ ਕਰ ਲਵਾਂ, ਬਾਕੀ ਤੁਸੀਂ ਮਾਲਕ ਹੋ, ਬਾਕੀ ਮੈਂ ਬਾਬੇ ਨਾਨਕ ਦੀ ਧਰਮਸਾਲਾ ਵਿਚ ਆਪ ਜਾ ਕੇ ਅਰਜ਼ ਕਰ ਦੇਂਦਾ ਹਾਂ। ਜੋ ਉਹ ਹੁਕਮ ਕਰਨਗੇ ਮੈਂ ਉਸੇ ਤਰ੍ਹਾਂ ਕਰ ਲਵਾਂਗਾ।

ਰਮਜ਼ਾਨ ਮੀਆਂ ਪਿੰਡ ਵਿਚ ਵੱਸਣਾ ਈ ਕਿ ਨਹੀਂ।

ਸਾਰੀ ਉਮਰ ਤੁਹਾਡੀਆਂ ਈ ਬੁਤੀਆਂ ਕਰਦਾ ਰਿਹਾਂ। ਕਿੱਕਰ ਵੇਖ ਕੇ ਝਗੜਾ ਖੜਾ ਕਰ ਦਿੱਤਾ ਈ। ਧੀ ਦੇ ਸਾਕ ਦੀ ਕੋਈ ਹਾਂ ਕਰਕੇ ਕੋਈ ਭਲਾ ਸ਼ਖਸ ਨਾਂਹ ਵੀ ਕਰਦਾ ਏ। ਏਸੇ ਜ਼ਬਾਨ ਨਾਲ ਧੀ ਦਾ ਸਾਕ ਕੀਤਾ ਜਾਂਦਾ ਏ ਤੇ ਏਸੇ ਜ਼ਬਾਨ ਨਾਲ ਸੁੱਖਣਾ ਸੁੱਖੀ ਜਾਂਦੀ ਏ। ਏਸੇ ਸ਼ਰਧਾ ਨਾਲ ਸੁੱਖਣਾ ਲਾਹੀ ਜਾਂਦੀ ਏ। ਕਿੱਕਰ ਧੀ ਏ, ਮਾਂ ਨੇ ਜੇ ਨਾਨਕ ਦੇ ਦਰਬਾਰ ਵਿਚ ਚੜ੍ਹਾ ਦਿੱਤੀ ਏ ਤਾਂ ਤੂੰ ਮੈਨੂੰ ਕਿਉਂ ਗੁਨਾਹਗਾਰ ਬਣਾ ਰਿਹਾ ਏਂ। ਨਾਨਕ ਦਾ ਦਰਬਾਰ ਸਾਰਿਆਂ ਦਾ ਸਾਂਝਾ ਏ। ਰਹਿਮਤੇ ਨੇ ਮੈਥੋਂ ਪੁੱਛਿਆ

ਤੋਂ ਬਗੈਰ ਈ, ਅਜੇ ਕਿੱਕਰ ਜਵਾਨ ਵੀ ਨਹੀਂ ਸੀ ਹੋਈ, ਨਾਨਕ ਦੇ ਨਾਂ ਦੀ ਮੌਲੀ ਬੰਨ੍ਹ ਦਿੱਤੀ ਸੀ। ਹੁਣ ਤੁਸੀਂ ਦੱਸੋ ਕਿ ਮੈਂ ਖੁਦਾ ਦੇ ਦਰਬਾਰ ਵਿਚ ਐਵੇਂ ਗੁਨਾਹਗਾਰ ਬਣ ਜਾਵਾਂ। ਮੇਰੇ ਗੁਨਾਹਾਂ ਦੀ ਪੰਡ ਭਾਰੀ ਨਾ ਕਰੋ ਨਹੀਂ ਤੇ ਚੁੱਕਣਾ ਮੁਸ਼ਕਲ ਹੋ ਜਾਵੇਗਾ ਮੇਰਾ ਜਨਾਜ਼ਾ। ਗੁਨਾਹ ਦੀ ਪੰਡ ਹੌਲੀ ਰਹਿਣ ਦਿਓ। ਤੁਸੀਂ ਸਾਡੇ ਮਾਲਕ ਹੋ, ਅੰਨ ਦਾਤੇ ਹੋ, ਤੁਹਾਡੀ ਨਜ਼ਰ ਸਵੱਲੀ ਹੋਣੀ ਚਾਹੀਦੀ ਏ। ਹੱਥ ਬੰਨ੍ਹੀ ਗੁਲਾਮ ਹਾਂ ਮੈਂ ਤੁਹਾਡਾ, ਹੱਥ ਬੰਨ੍ਹੀ ਖੜਾ ਬੋਲਿਆ ਰਮਜ਼ਾਨ ਮੀਆਂ। ਰਮਜ਼ਾਨ ਮੀਆਂ ਬੜਾ ਉਸਤਾਦ ਏਂ ਜਿਹੜੇ ਵਿਚ ਰੰਨ ਨੂੰ ਲਿਆ ਖੜਾ ਕੀਤਾ ਏ। ਤੇਰੀ ਜ਼ਰਾ ਕੁ ਗੱਲ ਸੁਣ ਕੇ ਠਠੰਬਰ ਗਿਆ ਹਾਂ। ਨਹੀਂ ਤੇ ਅਸਾਂ ਰਾਤੀਂ ਸਲਾਹ ਕੀਤੀ ਸੀ ਕਿ ਰਾਤੀਂ ਹੀ ਏਸ ਕਿੱਕਰ ਦੇ ਮੋਛੇ ਪਾ ਦੇਣੇ ਸਨ।

ਰਾਤ ਨੂੰ ਕਸ਼ਟ ਕਰਨ ਦੀ ਕੀ ਲੋੜ ਏ, ਦਿਨੇ ਈ ਕਟ ਲਵੋ।

ਟਿਚਰਾਂ ਨਾ ਕਰ ਰਮਜ਼ਾਨ ਮੀਆਂ, ਤੂੰ ਕਿਸੇ ਦੀ ਪੱਟੀ ਚੜ੍ਹਿਆ ਹੋਇਆ ਜਾਪਦਾ ਏਂ।

ਕਸਮ ਕੁਰਾਨ ਪਾਕ ਦੀ ਮੈਂ ਝੂਠ ਨਹੀਂ ਬੋਲਦਾ। ਰਹਿਮਤੇ ਅੱਲਾ ਨੂੰ ਮੰਨਣ ਵਾਲੀ ਏ। ਗੁਰੂ ਦੇ ਸਿੱਖ ਨੂੰ ਉਂਗਲ ਲਾ ਕੇ ਘਰ ਲੈ ਆਈ ਤੇ ਆਖਣ ਲੱਗੀ ਇਹ ਦੌਲਤ ਹੁਣ ਤੁਹਾਡੀ ਏ।

ਰਮਜ਼ਾਨ ਮੀਆਂ ਤੇਰਾ ਗੁਰੂ ਸਾਡੇ ਗੁਰੂ ਤੋਂ ਵੱਡਾ ਏ।

ਕੁਝ ਦਿਨ ਬੀਤ ਗਏ, ਪਹਿਲਾਂ ਨੰਬਰਦਾਰ ਆਇਆ, ਆਪਣੀ ਪੱਤੀ ਵਾਲਾ ਤੇ ਉਹਨੂੰ ਵੀ ਇਹੋ ਹੀ ਜਵਾਬ ਮਿਲਿਆ ਘੜਿਆ ਘੜਾਇਆ। ਕਿਕਰ ਦੇ ਮਾਲਕ ਕਿੱਕਰ ਵੇਖ ਗਏ ਹਨ। ਸਾਰੇ ਪਿੰਡ ਨੂੰ ਪਤਾ ਲਗ ਗਿਆ ਏ ਕਿ ਇਹ ਜਵਾਨ ਜਹਾਨ ਕਿੱਕਰ ਬਾਬੇ ਨਾਨਕ ਦਾ ਚੜ੍ਹਾਵਾ ਏ। ਫੇਰ ਕਿਹਦੀ ਹਿੰਮਤ ਸੀ ਕਿ ਕਿੱਕਰ ਵੱਲ ਨਜ਼ਰ ਚੁਕ ਕੇ ਵੇਖੇ। ਅੱਲਾ ਦੇ ਰਾਹ ਤੇ ਦਿੱਤੀ ਕਿਸੇ ਵੀ ਚੀਜ਼ ਉਤੇ ਨਾ ਘਰ ਵਾਲਿਆਂ ਦਾ ਕੋਈ ਹੱਕ ਰਹਿ ਜਾਂਦਾ ਏ ਤੇ ਨਾ ਪਿੰਡ ਵਾਲਿਆਂ ਵਿਚੋਂ ਹੀ ਕੋਈ ਮਾਲਕੀ ਜਤਾ ਸਕਦਾ ਏ। ਖੁਦਾ ਦੀ ਅਮਾਨਤ ਦੇ ਵਾਰਸ ਖੁਦਾ ਦੇ ਬੰਦੇ ਹੀ ਹੁੰਦੇ ਹਨ।

ਕਿੱਕਰ ਜਵਾਨੀ ਚੜ੍ਹ ਗਈ ਸੀ। ਕਿੱਕਰ ਦੀ ਦੇਖਭਾਲ ਦਿਨ-ਬਦਿਨ ਵਧਦੀ ਗਈ। ਹੁਣ ਤੇ ਕਿੱਕਰ ਦੀ ਪੂਜਾ ਹੋਣ ਲਗ ਪਈ ਸੀ। ਕਿੱਕਰ ਨਾ ਹੋ ਗਈ ਦੇਵਤਾ ਹੋ ਗਈ। ਸਿੱਖ ਸੇਵਕ ਪੂਜਾ ਤਾਂ ਨਹੀਂ ਸਨ ਕਰਦੇ ਪਰ ਗੁਰੂ ਦੀ ਅਮਾਨਤ ਸਮਝ ਕੇ ਹੱਥ ਜ਼ਰੂਰ ਜੋੜਦੇ ਸਨ।

ਇਹ ਬਰਕਤਾਂ ਵਾਲੀ ਕਿੱਕਰ ਏ, ਇਹ ਰਹਿਮਤਾਂ ਵਾਲੀ ਕਿੱਕਰ, ਇਹਨੂੰ ਹਰ ਕੋਈ ਪਾਕ ਪਵਿੱਤਰ ਮੰਨਣ ਲੱਗ ਪਿਆ ਸੀ। ਸਾਰੇ ਕਰਤਾਰਪੁਰ ਵਿਚ ਇਕੋ ਇਕ ਹੀ ਤੇ ਇਹ ਕਿੱਕਰ ਸੀ।

ਛੋਟੇ ਜਿਹੇ ਪਿੰਡ ਕਰਤਾਰਪੁਰ ਵਿਚ ਵੀ ਲੋਕ ਏਸ ਦੀ ਅਜ਼ਮਤ ਨੂੰ ਨਹੀਂ ਸਨ ਜਾਣਦੇ।

ਅੱਲਾ ਵਾਲੇ ਲੋਕ ਮਿੱਟੀ ਨੂੰ ਵੀ ਅਕਸੀਰ ਬਣਾ ਦੇਂਦੇ ਹਨ। ਅੱਲਾ ਜਿਹਨੂੰ ਦੇਵੇ ਰਮਜ਼ਾਨ ਮੀਆਂ ਆਖ ਰਿਹਾ ਸੀ।

ਰੱਬ ਦੇ ਪਿਆਰੇ ਹੌਲੀ ਹੌਲੀ ਚੋਲਾ ਪਾ ਕੇ ਕਿਸੇ ਦਿਨ ਰੱਬ ਬਣ ਜਾਂਦੇ ਹਨ।

ਭਗਵਾਨ ਭਗਤ ਦੇ ਵੱਸ ਵਿਚ ਹੈ, ਬੜੀ ਸ਼ਕਤੀ ਹੈ ਭਗਤ ਵਿਚ।

ਸਤ ਕਰਤਾਰ ਆਪ ਸਭ ਕਰਨਕਾਰਨ ਨੇ।

ਜੰਗਲਾਂ ਨੂੰ ਜਾਣ ਵਾਲੇ ਤਪ ਵੀ ਕਰਦੇ ਹਨ ਤੇ ਸਾਧਨਾ ਵੀ। ਜਦ ਉਥੇ ਕੁਝ ਇਕਾਗਰਤਾ ਨਹੀਂ ਮਿਲਦੀ ਤਾਂ ਫੇਰ ਉਥੋਂ ਪਰਤਦੇ ਹਨ ਤੇ ਉਹਦੀ ਵਰਤੋਂ ਵਿਚ ਅਣਗਹਿਲੀ ਹੋ ਜਾਂਦੀ ਏ। ਤਪ ਦੀ ਸ਼ਕਤੀ ਨੂੰ ਹਰ ਥਾਂ ਪਰਖਿਆ ਨਹੀਂ ਜਾ ਸਕਦਾ। ਬੰਦਾ ਫੇਰ ਕਿਸੇ ਕੰਮ ਜੋਗਾ ਨਹੀਂ ਰਹਿੰਦਾ। ਹੱਥ ਦੀ ਕਿਰਤ ਵੀ ਗਵਾ ਬਹਿੰਦਾ ਏ ਤੇ ਤਪੱਸਿਆ ਦੀ ਸ਼ਕਤੀ ਵੀ। ਬੰਦਾ ਫੇਰ ਸੁਫਨੇ ਲੈਂਦਾ ਏ ਆਕਾਸ਼ਾਂ ਦੇ, ਪਰ ਉਹ ਪੂਰੇ ਨਹੀਂ ਹੁੰਦੇ। ਜਿਹਨੇ ਸੰਸਾਰ ਵਿਚ ਰਹਿਣਾ ਏ ਉਹਨੂੰ ਕਿਰਤ ਤੋਂ ਮੂੰਹ ਨਹੀਂ ਮੋੜਨਾ ਚਾਹੀਦਾ। ਮੇਰੇ ਗੁਰੂ ਨੇ ਹੱਥੀਂ ਕਿਰਤ ਕੀਤੀ, ਹਲ ਵਾਹਿਆ, ਵਤਰ ਆਇਆ, ਖੇਤ ਵਿਚ ਬੀ ਬੀਜਿਆ, ਖੇਤੀ ਹਰੀ ਭਰੀ ਹੋਈ ਫੇਰ ਜੋਬਨ ਤੇ ਆਈ, ਲਾਲੀਆਂ ਚੜ੍ਹ ਆਈਆਂ, ਦਾਣਿਆਂ ਨਾਲ ਭੜੋਲੀਆਂ ਭਰ ਗਈਆਂ, ਸਾਰੇ ਸਾਲ ਦੀ ਚਿੰਤਾ ਮੁਕ ਗਈ। ਘਰ ਵਸਾਏ ਆਪਣੇ ਲਈ ਤੇ ਲੋਕਾਂ ਲਈ ਵੀ, ਪਿੰਡ ਬੰਨ੍ਹੇ, ਤਾਂ ਕਿ ਲੋਕ ਸੁਖੀ ਵੱਸਣ, ਧਰਮਸ਼ਾਲਾ ਬਣਾਈ, ਆਉਣ ਜਾਣ ਵਾਲਿਆ ਵਾਸਤੇ, ਨਾਲੇ ਨਾਮ ਜਪਣ ਤੇ ਨਾਲੇ ਰਾਤ ਕੱਟਣ। ਧਰਮਸ਼ਾਲਾ ਵੀ ਤੇ ਇਕ ਪਾਠਸ਼ਾਲਾ ਈ ਏ ਨਾ। ਜਿਹੜੇ ਸਾਥੀ ਸੰਪਰਕ ਵਿਚ ਆਏ ਉਹਨਾਂ ਨੂੰ ਵੀ ਕਿਰਤ ਕਰਨ ਦੀ ਜਾਚ ਦੱਸੀ। ਕਿਰਤ ਕਰਨ ਵਾਲਾ ਅਭਿਮਾਨੀ ਨਾ ਹੋ ਜਾਏ। ਕਿਰਤ ਪਵਿੱਤਰ ਹੀ ਰਹੇ, ਅਪਵਿੱਤਰ ਨਾ ਹੋ ਜਾਏ। ਕਿਰਤ ਬੰਦੇ ਤੇ ਏਨੀ ਹਾਵੀ ਨਾ ਹੋ ਜਾਏ ਕਿ ਉਹ ਨਾਮ ਹੀ ਵਿਸਰ ਜਾਏ। ਮਾਲਾ ਏਸ ਲਈ ਹੱਥ ਵਿਚ ਦਿੱਤੀ ਕਿ ਨਾਮ ਚੇਤੇ ਰਹੇ। ਹਲ ਏਸ ਵਾਸਤੇ ਬਖਸ਼ਿਆ ਕਿ ਕਿਰਤ ਨਾ ਭੁਲੇ, ਇਹ ਵਿਚਾਰ ਇਕ ਸਿੱਖ ਸੇਵਕ ਦੇ ਸਨ।

ਕੌਤਕ ਭਾਈ ਲਹਿਣੇ ਨੂੰ ਗੁਰਾਂ ਇਕ ਹੋਰ ਵਿਖਾਉਣਾ ਸੀ, ਵਿਖਾ ਦਿੱਤਾ। ਗੁਰੂ ਦੀ ਮਹਿਮਾ ਅਪਰੰਪਾਰ ਏ, ਕੌਣ ਜਾਣਦਾ ਏ, ਉਹਦੀਆਂ ਉਹੋ ਹੀ ਜਾਣੇ, ਦੂਜੇ ਬੰਦੇ ਦੇ ਵਿਚਾਰ ਸਨ। ਦੁਪਹਿਰਾਂ ਚੜ੍ਹ ਆਈਆਂ, ਲੰਗਰ ਦਾ ਵੇਲਾ ਹੋ ਗਿਆ ਢਿੱਡ ਤੀਕ ਤੰਦੂਰ ਏ, ਜਦ ਤੱਕ ਬਾਲਣ ਨਹੀਂ ਪੈਂਦਾ ਉਹ ਕਿਵੇਂ ਤਪੇ। ਭੁੱਖ ਨਾਲ ਆਂਦਰਾਂ ਨੱਕੀ ਪੂਰ ਖੇਡ ਰਹੀਆਂ ਸਨ। ਬਾਬੇ ਨਾਨਕ ਨੇ ਕਿੱਕਰ ਕੋਲ ਆ ਕੇ ਇਸ਼ਾਰਾ ਕੀਤਾ ਤੇ ਆਖਣ ਲੱਗੇ ਕਿ ਕਿੱਕਰ ਉਪਰ ਚੜ੍ਹ ਜਾਵੋ ਤੇ ਹਲੂਣਾ ਦਿਉ। ਪਰਸ਼ਾਦ ਪਾ ਜਾਓਗੇ, ਪਦਾਰਥ ਮਨ-ਮਰਜ਼ੀ ਦੇ, ਜੋ ਮੰਗੋਗੇ ਉਹੋ ਕੁਝ ਕਿੱਕਰ ਦੇਵੇਗਾ।

ਲੋਕਾਂ ਨੇ ਗੱਲ ਹਵਾ ਵਿਚ ਉਡਾ ਦਿੱਤੀ।

ਫੇਰ ਫੁਰਮਾਇਆ ਬਾਬੇ ਨੇ, ਕਿੱਕਰ ਈ ਤੁਹਾਡੀ ਭੁੱਖ ਦੂਰ ਕਰੇਗੀ, ਪੱਕਾ-ਪਕਾਇਆ ਲੰਗਰ ਕਿੱਕਰ ਦੇਵੇਗੀ, ਜ਼ਰਾ ਖੇਚਲ ਕਰੋ।

ਗੱਲ ਫੇਰ ਅਣਸੁਣੀ ਜਿਹੀ ਹੋ ਗਈ, ਕਿਸੇ ਨੇ ਧਿਆਨ ਨਾ ਦਿੱਤਾ।

ਲਹਿਣਿਆਂ ਕਿੱਕਰ ਤੇ ਚੜ੍ਹ, ਹਲੂਣਾ ਮਾਰ, ਸਾਡੀ ਗੱਲ ਕਿਸੇ ਨੇ ਨਈਂ ਸੁਣਨੀ, ਸੰਗਤ ਨੂੰ ਭੁੱਖ ਲੱਗੀ ਹੋਈ ਏ, ਫੁਰਮਾਇਆ ਬਾਬੇ ਨਾਨਕ ਨੇ।

ਝਟ ਬਿਨ੍ਹਾਂ ਪੁਛਿਆਂ ਕਮਰਕੱਸਾ ਕੀਤਾ, ਆ ਨਾ ਵੇਖਿਆ, ਤਾਅ ਨਾ ਵੇਖਿਆ,

ਲੁਕਿਦਾ, ਕਿੱਕਰ ਤੇ ਚੜ੍ਹ ਗਿਆ। ਲੋਕ ਹੈਰਾਨ ਸਨ, ਹੱਸ ਰਹੇ ਸਨ, ਲਹਿਣੇ ਦੀ ਹਰਕਤ ਤੇ।

ਮੂਰਖਾਂ ਦਾ ਟੋਲਾ ਇਕੱਠਾ ਹੋ ਗਿਆ ਏ, ਭਲਾ ਕਿੱਕਰ ਕੀ ਪਰਸ਼ਾਦ ਦੇਵੇਗਾ, ਕਿੱਕਰ ਕੰਡੇ ਦੇਵੇਗਾ, ਜਾਂ ਤੁਕਲੇ, ਝੋਲੀਆਂ ਭਰ ਲਵੋ।

ਹੁਕਮ ਏ, ਹੁਕਮ ਵਿਚ ਰਹਿਣਾ, ਹੁਕਮ ਮੰਨਣਾ, ਹੁਕਮ ਸੁਣਨਾ, ਫੇਰ ਸੋਚਣਾ ਕੀ। ਲਹਿਣਾ ਵੀ ਚੇਤੰਨ ਸੀ, ਤੇ ਉਹਦੀ ਅਵੱਸਥਾ ਵੀ ਏਸੇ ਤਰ੍ਹਾਂ ਦੀ ਸੀ। ਭਾਈ ਲਹਿਣੇ ਨੇ ਹੰਭਲਾ ਮਾਰਿਆ ਤੇ ਹਲੂਣਾ ਦਿੱਤਾ ਕਿੱਕਰ ਨੂੰ। ਕਿੱਕਰ ਹਿਲੀ, ਸਾਰਾ ਪਿੰਡ ਇਕੱਠਾ ਹੋ ਗਿਆ। ਭੀੜ ਵੇਖ ਰਹੀ ਸੀ, ਪਹਿਲਾਂ ਤੇ ਕੁਝ ਨਾ ਹੋਇਆ, ਮਾੜਾ ਜਿਹਾ ਫੇਰ ਹਲੂਣਾ ਦਿੱਤਾ, ਜ਼ਰਾ ਜ਼ੋਰ ਨਾਲ, ਹਲੂਣੇ ਵਿਚ ਜਿਵੇਂ ਜਿਵੇਂ ਸ਼ਕਤੀ ਆਈ, ਹੁਲਾਰਾ ਜਿਹਾ ਆਇਆ, ਕਿੱਕਰ ਝੂਮੀ, ਵੇਖਣ ਵਾਲੇ ਦੱਸਦੇ ਹਨ, ਜਾਂ ਸਾਖੀਕਾਰ ਨੇ ਵੀ ਇਹ ਗੱਲ ਲਿਖੀ ਹੈ, ਇਹ ਗੱਲ ਇਕ ਅਚੰਭਾ ਸੀ, ਇਕ ਅਣਹੋਣੀ ਜਿਹੀ ਗੱਲ ਸੀ। ਕਿੱਕਰ ਹਿਲ ਰਹੀ ਸੀ ਤੇ ਭਾਈ ਲਹਿਣਾ ਆਪਣੇ ਕਾਰੇ ਲੱਗਾ ਹੋਇਆ ਸੀ।

ਵੰਨ-ਸੁਵੰਨੇ ਭੋਜਨ, ਰੰਗ ਬਰੰਗੇ ਫਲ, ਜ਼ਮੀਨ ਤੇ ਡਿੱਗਣ ਲੱਗ ਪਏ। ਹੈਰਾਨੀ ਦੀ ਹੱਦ ਨਾ ਰਹੀ। ਫਿਰ ਵਿਛਾ ਲਈ ਚਾਦਰ ਉਹਨਾਂ ਜ਼ਮੀਨ ਤੇ, ਏਦਾਂ ਜਾਪੇ ਜਿਵੇਂ ਕਿੱਕਰ ਭੰਡਾਰਾ ਬਣ ਗਈ ਹੋਵੇ। ਕੁਦਰਤ ਦੀਆਂ ਨਿਹਮਤਾਂ ਦੀ ਹਰ ਚੀਜ਼ ਕੁਦਰਤ ਨੇ ਕੇਰੀ, ਕੀ ਇਹ ਸੱਚ ਏ, ਜਾਂ ਝੂਠ ਪਰ ਜਿਹਨਾਂ ਆਪਣੀ ਅੱਖੀਂ ਵੇਖਿਆ ਏ, ਉਹਨਾਂ ਝੂਠ ਥੋੜ੍ਹਾ ਬੋਲਿਆ ਹੋਣਾ ਏ। ਇਹੋ ਜਿਹੇ ਪਦਾਰਥ ਕਦੇ ਕਿਸੇ ਖਾਧੇ ਨਹੀਂ ਸਨ, ਜਿਹੜੇ ਕਿੱਕਰ ਨੇ ਕੇਰੇ, ਖੂਬ ਆਨੰਦ ਆਇਆ, ਭੁੱਖਿਆਂ ਦੀ ਭੁੱਖ ਲੱਥੀ, ਖੂਬ ਨਿਸ਼ਾ ਹੋ ਗਈ, ਕੀ ਫਿਰ ਕਿੱਕਰ ਭਗਵਾਨ ਨਾ ਬਣ ਗਈ ਹੋਵੇਗੀ ?

ਇਹ ਇਕ ਕਰਿਸ਼ਮਾਂ ਸੀ, ਖੁਦਾਈ ਨੂਰ ਦੀ ਝਲਕ ਸੀ। ਲਹਿਣਾ ਜਦ ਕਿੱਕਰ ਤੋਂ ਉਤਰਿਆ ਤਾਂ ਉਹਦੇ ਚਿਹਰੇ ਤੋਂ ਨੂਰਾਨੀ ਨੂਰ ਟਪਕ ਰਿਹਾ ਸੀ।

ਕਰਾਮਾਤ ਨਹੀਂ, ਬਰਕਤ ਨਹੀਂ, ਮੋਅਜਜ਼ਾ ਨਹੀਂ, ਰਹਿਮਤ, ਇਹ ਸਭ ਕੀ ਸੀ, ਇਹ ਤੇ ਕੁਦਰਤ ਈ ਜਾਣੇ, ਬੰਦਾ ਨਈਂ ਜਾਣ ਸਕਦਾ।

ਬਾਬੇ ਨਾਨਕ ਨੇ ਭਾਈ ਲਹਿਣੇ ਨੂੰ ਫੁਰਮਾਇਆ, ਰਿਜ਼ਕ ਕਿਸੇ ਦੇ ਹੱਥ ਵਿਚ ਨਈਂ, ਵਹਿਗੁਰੂ ਦੇ ਹੱਥ ਏ, ਜੰਗਲਾਂ ਵਿਚ ਜਾਣ ਵਾਲੇ, ਫਲ ਫੁਲ ਖਾ ਕੇ ਜਿਉਂਦੇ ਹਨ, ਉਹ ਵੀ ਤੇ ਸਾਡੇ ਵਰਗੇ ਜੀਅ ਹਨ, ਉਹਨਾਂ ਨਾਲ ਵੀ ਸਾਨੂੰ ਪਿਆਰ ਕਰਨਾ ਬਣਦਾ ਏ। ਸਾਡਾ ਫਰਜ਼ ਏ, ਕਿ ਅਸੀਂ ਉਹਨਾਂ ਨੂੰ ਹਿਕ ਨਾਲ ਲਾਈਏ।

ਬੰਦਾ ਕਿਰਤ ਕਰੇ, ਬਰਕਤ ਰੱਬ ਪਾਉਂਦਾ ਏ। ਨਿਸਚਾ ਪੱਕਾ ਹੋਣਾ ਚਾਹੀਦਾ ਏ, ਜੋ ਮੰਗੋ ਮਿਲਦਾ ਏ, ਇਹ ਸਾਰੀਆਂ ਨਿਹਮਤਾਂ ਕੁਦਰਤ ਨੇ ਬੰਦੇ ਲਈ ਹੀ ਬਣਾਈਆਂ ਨੇ। ਤੁਸੀਂ ਉਸ ਸਿਰਜਣਹਾਰ ਦੇ ਬੰਦੇ ਬਣ ਜਾਓ, ਖਾਣ ਲਈ ਉਹ ਆਪ ਹੀ ਦੇਵੇਗਾ। ਪਰ ਉੱਦਮ ਤੁਹਾਨੂੰ ਆਪ ਕਰਨਾ ਈ ਪਵੇਗਾ, ਇਹ ਬੋਲ ਬਾਬੇ ਨਾਨਕ ਦੇ ਸਨ।

ਉੱਦਮ ਅੱਗੇ ਲੱਛਮੀ ਤੇ ਪੱਖੇ ਅੱਗੇ ਪੋਣ।



## ੨੩

# ਅੱਗ ਲਾ ਦਿਓ

ਗੁਰੂ ਨਾਨਕ ਨਾ ਤੇ ਕੋਈ ਰਾਠ ਹੀ ਸੀ ਤੇ ਨਾ ਹੀ ਕੋਈ ਧਨਾਢ ਜ਼ਿਮੀਂਦਾਰ। ਐਵੇਂ ਨਵਾਂ ਜਿਹਾ ਖਿਆਲ ਪਲੇ ਬੰਨ੍ਹ ਕੇ ਤੁਰਿਆ ਸੀ। ਲੋਕਾਂ ਨੇ ਸੁਣਿਆ ਤੇ ਲੁਕਾਈ ਮਗਰ ਲਗ ਗਈ। ਲੋਕਾਂ ਜ਼ਮੀਨ ਦੇ ਦਿੱਤੀ ਤੇ ਲੋਕਾਂ ਹੀ ਮਕਾਨ ਬਣਾ ਦਿੱਤੇ ਧਰਮਸਾਲਾ ਵੀ ਉਸਰ ਗਈ। ਕਿਹੜੀ ਨਾਨਕ ਨੇ ਨਾਲ ਬੰਨ੍ਹ ਕੇ ਲੈ ਜਾਣੀ ਏ? ਰੌਣਕ ਤੇ ਪਿੰਡ ਦੀ ਵਧੇਗੀ ਨਾ, ਸ਼ੋਭਾ ਪਿੰਡ ਦੀ ਬਣੇਗੀ, ਜੋ ਕੁਝ ਬਣੇਗਾ, ਉਹ ਸਾਡਾ ਈ ਏ : ਮੁਸਾਫਿਰ ਜੀ ਆਇਆਂ ਆਉਣ ਜੀਅ ਸਦਕੇ ਰਹਿਣ, ਖਾਣ ਪੀਣ, ਮੌਜਾਂ ਕਰਨ, ਇਹ ਦੇ ਵਿਚ ਸਾਡਾ ਈ ਯਸ਼ ਏ। ਪਿੰਡ ਵਾਲਿਆਂ ਦੇ ਨਾਂ ਨੂੰ ਚਾਰ ਚੰਨ ਲਗਣਗੇ, ਗੁਰੂ ਨਾਨਕ ਨੇ ਤਾਂ ਇਕ ਸਕੂਲ ਖੋਲ੍ਹਿਆ ਸੀ। ਵਿਦਿਆਰਥੀ ਆਉਣ, ਪੜ੍ਹਨ, ਤੇ ਫਿਰ ਆਪਣੇ ਘਰ ਚਲੇ ਜਾਣ। ਇਹੋ ਜਿਹੇ ਸਕੂਲ ਫੇਰ ਉਹ ਆਪ ਖੋਹਲਣ, ਲੋਕਾਂ ਦੀਆਂ ਅੱਖਾਂ ਤਾਂ ਜਾ ਕੇ ਖੁਲ੍ਹਣਗੀਆਂ। ਲੋਕਾਂ ਨੂੰ ਗਿਆਨ ਹੋਵੇਗਾ। ਸਾਰੀ ਉਮਰ ਲੋਕ ਗੁਲਾਮੀ ਕਰਦੇ ਨਾ ਮਰ ਜਾਣ। ਕਦੇ ਸੁਖ ਦੀ ਨੀਂਦਰ ਸੌਂ ਕੇ ਵੀ ਵੇਖਣ। ਜਿਹੜਾ ਕਿਰਤ ਕਰੂ, ਉਹਦੀਆਂ ਭੜੋਲੀਆਂ ਭਰਨਗੀਆਂ, ਢਿਡ ਭਰਵਾਂ ਖਾਣ ਨੂੰ ਮਿਲੇਗਾ। ਨੀਂਦ ਵੀ ਆਊ, ਲੱਤ ਤੇ ਲੱਤ ਧਰ ਕੇ ਸੌਣ ਦੀ ਜਾਚ ਵੀ ਸਿਖਣਗੇ, ਵਿਚਾਰ ਗਹਿਰੀ ਹੋਵੇਗੀ। ਵੇਖਣ ਨੂੰ ਇਹ ਗੱਲ ਮਾਮੂਲੀ ਜਿਹੀ ਲਗਦੀ ਏ, ਪਰ ਇਹਦੀਆਂ ਜੜ੍ਹਾਂ ਪਾਤਾਲ ਵਿਚ ਹਨ। ਜੜ੍ਹ ਪੱਕੀ ਹੋ ਰਹੀ ਸੀ।

ਲੋਕੀਂ ਕੀ ਜਾਣਨ, ਏਸ ਲੰਗਰ ਨੂੰ, ਪਕਾਉਣ ਵਾਲੇ ਵੀ ਲੋਕ, ਲਿਆਉਣ ਵਾਲੇ ਵੀ ਲੋਕ, ਤੇ ਖਾਣ ਵਾਲੇ ਵੀ ਲੋਕ। ਗੁਰੂ ਨਾਨਕ ਦਾ ਇਹਦੇ ਵਿਚ ਕੋਈ ਹੱਥ ਨਹੀਂ ਸੀ। ਸਿਰਫ ਬਰਕਤ ਹੀ ਬਰਕਤ ਸੀ। ਦਾਣਿਆਂ ਵਿਚ ਬਰਕਤ। ਗੁਰੂ ਦੇ ਨਾਂ ਨਾਲ ਬੰਦਾ ਮਗਨ ਹੋ ਜਾਂਦਾ ਏ। ਜਦੋਂ ਲੰਗਰ ਦੀ ਧੁੰਮ ਸ਼ੁਰੂ ਹੋਈ ਤਾਂ ਲੋਕ ਆਪ ਸਿਰ ਤੇ ਪੰਡਾਂ ਬੰਨ ਕੇ ਦਾਣੇ ਚੁਕੀ ਲਿਆਉਂਦੇ। ਖਾਣ ਨੂੰ ਢਿਡ ਨੇ ਤਾਂ ਮੰਗਣਾ ਹੀ ਹੋਇਆ ਨਾ। ਜਿਹਦੇ ਘਰ ਦਾਣੇ ਹੋਏ, ਉਸ ਤੇ ਲੈ ਆਂਦੇ, ਜਿਹਦੇ ਘਰ ਦਾਣੇ ਨਾ ਹੋਏ ਉਹਨੇ ਤਾਂ ਸ਼ਰਧਾ ਹੀ ਲੈ ਕੇ ਆਉਣੀ ਏ ਨਾ। ਸ਼ਰਧਾ ਤੇ ਦਾਣੇ ਮਿਲ ਗਏ, ਆਪ ਵੀ ਖਾਧੇ ਤੇ ਲੋਕਾਂ ਵੀ ਖਾ ਲਏ, ਦੋਹਾਂ ਦਾ ਬੁਤਾ ਸਰ ਗਿਆ। ਇਹ ਇਕ ਆਦਤ ਪਾਈ ਜਾ ਰਹੀ ਸੀ ਤਾਂਕਿ ਸਾਂਝ ਵਧੇ। ਮਿਤਰਤਾ ਵਿਚ ਪਕਿਆਈ ਆਵੇ। ਲੰਗਰ ਵਿਚ ਬਹਿ ਕੇ ਲੋਕ ਖਾਣ ਸਿਖਣ। ਛੂਤ ਛਾਤ ਦੀ ਬਿਮਾਰੀ ਗਲੋਂ ਲਥੇ, ਲੋਕ ਬੰਦੇ ਨੂੰ ਬੰਦਾ ਸਮਝਣ ਲਗ ਪੈਣ।

ਇਹ ਕੋਈ ਕਰਿਸ਼ਮਾਂ ਨਹੀਂ, ਇਕ ਸਾਧਾਰਨ ਜਿਹਾ ਵਾਕਿਆ ਏ, ਸਾਖੀਕਾਰ ਇਉਂ ਆਖਦੇ ਹਨ :

ਇਹ ਦਿਨ ਧਰਮਸ਼ਾਲਾ ਵਿਚ ਕਪੜਿਆਂ ਦਾ ਢੇਰ ਲਗ ਗਿਆ, ਅਨਾਜ ਦੀਆਂ ਪੰਡਾਂ ਦੀਆਂ ਪੰਡਾਂ ਆ ਗਈਆਂ, ਦਾਲਾਂ, ਲੂਣ, ਮਿਰਚ, ਮਸਾਲੇ, ਘਿਓ, ਲਕੜਾਂ ਦਾ ਕੋਈ ਹਿਸਾਬ ਨਾ ਰਿਹਾ। ਗੁਰੂ ਨਾਨਕ ਏਨੀਆਂ ਸਾਰੀਆਂ ਚੀਜ਼ਾਂ ਵੇਖ ਕੇ ਇਕ ਵਾਰ ਮੁਸਕਰਾ ਪਏ ਤੇ ਫੇਰ ਚੁੱਪ ਜਿਹੇ ਹੋ ਗਏ।

—ਆਉਣ ਦਿਉ, ਲੋਕ ਮਿਹਰਬਾਨ ਹੋ ਗਏ ਹਨ, ਕਰਤਾਰਪੁਰ ਤੇ। ਬੋਲ ਬਾਬੇ ਨਾਨਕ ਦੇ ਸਨ, ਲੰਗਰ ਮਹੀਨਿਆਂ ਬੱਧੀ ਚਲਦਾ ਰਹੇਗਾ, ਸੰਗਤ ਆ ਰਹੀ ਏ, ਜਾ ਰਹੀ ਏ, ਲੰਗਰ ਪਕੇਗਾ, ਲੋਕ ਛਕਣਗੇ, ਪਿੰਡ ਦਾ ਯਸ਼ ਵਧੇਗਾ। ਇਕ ਆਵਾਜ਼ ਆਈ, ਜ਼ਰਾ ਕੁ ਹੌਲੀ ਸੀ। ਮਿਠੀ ਸੀ, ਬਹੁਤਿਆਂ ਸੁਣੀ ਬਹੁਤਿਆਂ ਨਾ ਸੁਣੀ, ਪਰ ਗੱਲ ਸਾਰਿਆਂ ਦੇ ਕੰਨੀ ਪਈ।

—ਮੈਂ ਗੁਰੂ ਘਰ ਵਿਚ ਸਭ ਤੋਂ ਜ਼ਿਆਦਾ ਰਸਦ ਦਿੱਤੀ ਏ, ਮੈਂ ਆਪਣੇ ਘਰ ਦੀਆਂ ਭੜੋਲੀਆਂ ਵੀ ਖਾਲੀ ਕਰ ਦਿੱਤੀਆਂ ਨੇ, ਗੁਰੂ ਮੇਰੇ ਨਾਂ ਦੀ ਚਰਚਾ ਕਰਨਗੇ।

ਮੈਂ ਕੁਖ ਕੱਢ ਦਿੱਤੀ ਏ ਲੰਗਰ ਦੀ, ਹੁਣ ਕੋਈ ਨੰਗਾ ਨਹੀਂ ਰਹੇਗਾ, ਮੈਲੇ ਕੁਚੈਲੇ ਕਪੜੇ ਲਾਹ ਦਿਉ ਤੇ ਨਵੇਂ ਪਾਉ।

ਫੇਰ ਮੁਸਕਰਾਏ ਗੁਰੂ ਨਾਨਕ, ਦਾਨੀਦਾਨ ਕਰ ਰਿਹਾ ਏ, ਪਰ ਹੰਕਾਰੀ ਹੋ ਗਿਆ ਏ ਲੋਭੀ ਹੋ ਕੇ ਦਾਨ ਦੇ ਰਿਹਾ ਏ। ਇਸ ਲਾਲਚ ਵਿਚ ਕਿ ਇਕ ਦੇ ਦਸ ਮਿਲਣਗੇ, ਅਗਲੇ ਜੁਗ ਵਿਚ। ਮੈਂ ਕਿਹੜੀ ਹਟੀ ਪਾਈ ਹੋਈ ਏ, ਇਹ ਕਿਹੜਾ ਵਣਜ ਏ, ਇਹ ਤੇ ਸ਼ਰਧਾ ਏ। ਗਰੀਬ ਨੇ ਤਾਂ ਮੁੱਠੀ ਭਰ ਆਟਾ ਲਿਆਉਣਾ ਏ ਤੇ ਜੇ ਅਮੀਰ ਪਰਾਤ ਭਰ ਕੇ ਲੈ ਵੀ ਆਇਆ ਤਾਂ ਕੀ, ਗਰੀਬ ਦੀ ਤੇ ਦਸਾਂ ਨਹੁੰਆਂ ਦੀ ਕਿਰਤ ਏ ਪਰ ਪਰਾਤ ਵਾਲੇ ਨੇ ਤਾਂ ਕਿਸੇ ਦਾ ਧਨ ਦਬਾਅ ਕੇ ਇਕੱਠਾ ਕੀਤਾ ਹੋਇਆ ਏ।

—ਇਕ ਵਿਚ ਪਿਆਰ ਏ ਤੇ ਇਕ ਵਿਚ ਹੰਕਾਰ।

—ਪੁੰਨ ਵਿਚ ਥੋੜਾ ਜਿਹਾ ਪਾਪ ਰਲ ਜਾਏ ਤੇ ਉਹ ਪੁੰਨ ਫਿਰ ਸਾਰਾ ਹੀ ਪਾਪ ਬਣ ਜਾਂਦਾ ਏ। ਇਸ ਆਟੇ ਦੀ ਮੁੱਠ ਵਿਚ ਬਰਕਤ ਏ, ਜਿਹਦੇ ਵਿਚ ਲਹੂ ਪਸੀਨੇ ਦੀ ਕਮਾਈ ਏ। ਡਾਕਾ ਮਾਰ ਕੇ ਲਿਆਂਦਾ ਸਾਰਾ ਧਨ ਹੀ ਦਾਨ ਕਰ ਦਿਉ ਤਾਂ ਉਹਦਾ ਕੋਈ ਮੁੱਲ ਨਹੀਂ, ਉਹਦੇ ਵਿਚੋਂ ਲਹੂ ਹੀ ਹਵਾੜ ਆਏਗੀ ਤੇ ਮੁੱਠ ਆਟੇ ਵਿਚੋਂ ਕਿਰਤ ਦੀ ਖੁਸ਼ਬੂ।

ਇਕ ਢੇਰ ਇਕੱਠਾ ਕਰ ਲਵੋ, ਅੰਨ, ਬਸਤਰ ਤੇ ਹੋਰ ਵਸਤੂਆਂ। ਬਾਬੇ ਨਾਨਕ ਦੇ ਚਿਹਰੇ ਤੇ ਜ਼ਰਾ ਕੁ ਤਿਉੜੀਆਂ ਉਭਰੀਆਂ। ਫੇਰ ਹੁਕਮ ਹੋਇਆ, ਸਭ ਨੂੰ ਅੱਗ ਲਾ ਦਿਉ। ਜਲਾ ਦਿਉ, ਸਵਾਹ ਦੀ ਢੇਰੀ ਬਣਾ ਦਿਉ, ਹੁਕਮ ਬਾਬੇ ਨਾਨਕ ਦਾ ਸੀ।

ਪਿੰਡ ਹੈਰਾਨ ਸੀ, ਸੰਗਤ ਸੋਚੀਂ ਪੈ ਗਈ, ਕੀ ਖੁਨਾਮੀ ਹੋ ਗਈ ਏ ਸਾਥੋਂ।

ਲੋਕਾਂ ਨੇ ਬਾਬੇ ਦੀ ਗੱਲ ਸੁਣੀ ਨਾ, ਕੰਨ ਲਪੇਟ ਕੇ ਲਾਂਬੇ ਹੋ ਗਏ।

ਫੇਰ ਹੁਕਮ ਹੋਇਆ, ਅੱਗ ਲਾ ਦਿਉ, ਇਹਦੇ ਵਿਚ ਪਿਆਰ ਨਹੀਂ, ਮੁਹੱਬਤ ਨਹੀਂ, ਉਨਸ ਨਹੀਂ। ਮੈਨੂੰ ਇਨ੍ਹਾਂ ਵਿਚੋਂ ਹੰਕਾਰ ਦੀ ਬਦਬੂ ਆ ਰਹੀ ਏ। ਜਿਹੜਾ ਖਾਏਗਾ ਉਹ ਵੀ ਹੰਕਾਰੀ ਹੋ ਜਾਏਗਾ, ਇਹ ਅੰਨ ਧਰਮਸ਼ਾਲਾ ਲਈ ਨਹੀਂ, ਮੈਂ ਬੁਧੀ ਮਲੀਨ ਕਰਨ ਲਈ ਧਰਮਸ਼ਾਲਾ ਨਹੀਂ ਖੋਲ੍ਹੀ। ਲੰਗਰਖਾਨੇ ਤੇ ਹਕੂਮਤ ਨੇ ਕਈ ਜਗ੍ਹਾ ਲਾਏ ਹੋਏ ਹਨ। ਮੇਰੇ ਸਿੱਖ, ਮੇਰੇ ਸੇਵਕ, ਕਿਰਤ ਦਾ ਅੰਨ ਖਾਣਗੇ ਤਾਂ ਉਨ੍ਹਾਂ ਦੀ ਬੁਧੀ ਬਲਵਾਨ ਹੋਵੇਗੀ। ਅਸਾਂ ਅਜੇ ਬੜਾ ਪੈਂਡਾ ਤਹਿ ਕਰਨਾ ਏ।

ਲੋਕਾਂ ਫੇਰ ਵੀ ਕੋਈ ਗੱਲ ਨਾ ਸੁਣੀ।

ਫੇਰ ਹੁਕਮ ਹੋਇਆ ਛਪਿਣੇ ਨੂੰ।

ਫੇਰ ਇਕੱਠਾ ਹੀ ਸੀ, ਹੁਕਮ ਮਿਲਿਆ ਤੇ ਅੱਗ ਲਾ ਦਿੱਤੀ।

ਪੁੰਨ ਵੀ ਸੜ ਗਿਆ ਤੇ ਪਾਪ ਵੀ ਅਤੇ ਲੰਗਰ ਮਸਤਾਨਾ ਹੋ ਗਿਆ। ਰੱਬ ਆਪੇ ਦੇਵੇਗਾ। ਰਾਜ਼ਕ, ਉਹ ਕੁਦਰਤ ਏ,

ਪਿੰਡ ਦੀ ਹੈਰਾਨੀ ਦੀ ਹੱਦ ਨਾ ਰਹੀ, ਲੋਕ ਮੂੰਹ ਵਿਚ ਉਂਗਲਾਂ ਪਾ ਰਹੇ ਸਨ।

ਬਾਬੇ ਨਾਨਕ ਨੇ ਫੁਰਮਾਇਆ—ਧਰਮਸ਼ਾਲਾ ਦੀ ਝਾਕ ਨਹੀਂ ਕਰਨੀ। ਇਹ ਦੇਣ ਵਾਲਿਆਂ ਨੂੰ ਇਕ ਚੁਣੌਤੀ ਸੀ। ਜਦ ਤੱਕ ਸੂਰਤ ਪਵਿੱਤਰ ਏ, ਹਉਮੈ ਦਾ ਨਹੀਂ ਖਾਣਾ। ਜਦ ਵੀ ਕਬੂਲੋ, ਮਿਤਰਤਾ ਵਾਲੇ ਦਾ ਅੰਨ ਕਬੂਲੋ। ਕਿਰਤ ਦਾ ਅੰਨ ਈ ਪਾਵੋ ਲੰਗਰ ਵਿਚ। ਸੁਚਤਾ ਆਵੇਗੀ ਤੇ ਪਵਿਤਰਤਾ ਹੋਵੇਗੀ। ਬੁਧੀ ਬਲਵਾਨ ਹੋਉ, ਜੁਸੇ ਵਿਚ ਤਾਕਤ ਆਏਗੀ, ਲੰਮਾਂ ਪੰਧ ਕਰ ਸਕੋਗੇ।

ਤੁਹਾਡੇ ਲੰਗਰ ਵਿਚ ਦੇਵਤੇ ਵੀ ਪਰਸ਼ਾਦ ਛਕਣਗੇ। ਤੁਹਾਡੀ ਏਥੇ ਵੀ ਚਰਚਾ ਹੋਵੇਗੀ ਤੇ ਉਥੇ ਵੀ। ਲੰਗਰ ਵਿਚ ਭਗਵਾਨ ਦੀ ਸ਼ਕਤੀ ਏ, ਭਗਵਾਨ ਲੰਗਰ ਵਿਚ ਆਪ ਬੈਠਾ ਹੋਇਆ ਹੁੰਦਾ ਏ, ਪਛਾਣਨ ਵਾਲਾ ਚਾਹੀਦਾ ਏ, ਅੱਖੀਆਂ ਚਾਹੀਦੀਆਂ ਨੇ ਜਿਹੜੀਆਂ ਪਛਾਣ ਸਕਣ।



## ੨੪

# ਪਹੇ ਪੁਰਾਣੇ ਰਾਹ ਨਵੇਂ

—ਸੁਣ ਭਾਈ ਲਹਿਣਿਆ, ਜਿਹਦੇ ਅੰਦਰ ਬਾਣੀ ਦਾ ਨਿਵਾਸ ਹੋ ਜਾਂਦਾ ਏ ਤਾਂ ਓਹਦਾ ਮੁਖੜਾ ਚਮਕਣ ਲੱਗ ਜਾਂਦਾ ਏ। ਨੂਰ ਬਰਸਦਾ ਏ ਉਹਦੇ ਚਿਹਰੇ ਤੇ ਕਸ਼ਿਸ਼ ਜਿਹੀ ਪੈਦਾ ਹੋ ਜਾਂਦੀ ਏ ਮਿਕਨਾਤੀਸ ਵਾਂਗ, ਲੋਕ ਆਪੇ ਹੀ ਖਿਚੇ ਆਉਂਦੇ ਹਨ। ਭਾਵੇਂ ਕਲੇਜੇ ਵਿਚ ਠੰਢ ਪੈ ਜਾਂਦੀ ਏ ਪਰ ਜੇ ਆਦਮੀ ਜ਼ਰਾ ਕੁ ਅਵੇਸਲਾ ਹੋ ਜਾਏ ਤਾਂ ਫਿਰ ਮੁਢੋਂ ਸੁਢੋਂ ਆਪਣੀ ਕਿਰਿਆ ਕਰਨੀ ਪੈਂਦੀ ਏ। ਜਿੱਦਾਂ ਇਕ ਬੰਦਾ ਪੌੜੀ ਤੇ ਚੜ੍ਹ ਜਾਵੇ ਤੇ ਉਤਲੇ ਡੰਡੇ ਤੋਂ ਡਿੱਗ ਪਵੇ ਤਾਂ ਉਹ ਅਵਸਥਾ ਸਾਂਭਣੀ ਬਹੁਤ ਮੁਸ਼ਕਲ ਹੋ ਜਾਂਦੀ ਏ। ਹਰ ਜੀਅ ਵਿਚ ਇਕੋ ਜਿਹੀ ਆਤਮਾ ਏ, ਇਕੋ ਜਿਹਾ ਸਰੀਰ ਘੜਿਆ ਏ ਪਰਮੇਸ਼ਵਰ ਨੇ, ਹੱਡ ਪੈਰ ਤੇ ਉਹ ਵੀ ਇਕੋ ਜਿਹੇ ਹੀ।

ਫੇਰ ਫਰਕ ਕੀ ਏ ਬੰਦੇ ਬੰਦੇ ਵਿਚ। ਊਚ ਨੀਚ, ਜਾਤ ਪਾਤ, ਇਹ ਤੇ ਆਪਣੇ ਬਣਾਏ ਹੋਏ ਕਾਨੂੰਨ ਹਨ ਕੁਦਰਤ ਨੇ ਥੋੜ੍ਹਾ ਠੱਪਾ ਮਾਰ ਕੇ ਭੇਜੇ ਸਨ। ਭਈ ਤੂੰ ਖਤਰੀ ਏਂ, ਤੂੰ ਵੈਸ਼ ਏਂ, ਬ੍ਰਾਹਮਣ ਏ ਤੇ ਉਹ ਸੂਦਰ ਏ। ਰੱਬ ਨੇ ਸਾਰਿਆਂ ਨੂੰ ਇਕੋ ਰਾਹ ਪੈਦਾ ਕੀਤਾ ਸੀ ਤੇ ਇਕੋ ਜਿਹਾ ਸਲੂਕ ਦਿੱਤਾ ਸੀ ਤੇ ਕੇਵਲ ਪਛਾਣ ਵਾਸਤੇ ਸਿਰਫ ਨਕਸ਼ੇ ਨੁਹਾਰ ਵਿਚ ਥੋੜ੍ਹਾ ਜਿਹਾ ਫਰਕ ਪਾ ਦਿੱਤਾ ਪਰ ਜਾਤਾਂ ਅਸਾਂ ਆਪ ਘੜੀਆਂ, ਵੱਢ ਅਸਾਂ ਆਪ ਪਾਇਆ, ਛੋਟਾ ਵੱਡਾ ਹੋਂਦ ਵਿਚ ਲਿਆਂਦਾ। ਕੁਦਰਤ ਦਾ ਇਹਦੇ ਵਿਚ ਕੋਈ ਹੱਥ ਨਹੀਂ। ਸਾਰੇ ਜੀਅ ਇਕੋ ਜਿਹੇ ਹਨ। ਹੱਥ ਦੀ ਕਿਰਤ ਨਹੀਂ ਕਰਨੀ ਤੇ ਕਿਸੇ ਨੂੰ ਨੀਵਾਂ ਨਹੀਂ ਸਮਝਣਾ ਹਰ ਇਕ ਨੂੰ ਇਕੋ ਜਿਹਾ ਅਸਥਾਨ ਦੇਣਾ ਏ, ਬਾਬੇ ਨਾਨਕ ਨੇ ਫੁਰਮਾਇਆ। ਹੱਥ ਜੋੜੀ ਖੜ੍ਹਾ ਸੀ, ਭਾਈ ਲਹਿਣਾ। ਸਿਰ ਨੀਂਵਾਂ, ਝੁਕਿਆ ਹੋਇਆ, ਨਿਮਾਣਾ ਜਿਹਾ ਬੰਦਾ।

ਮਾੜੀ ਜਿਹੀ ਝੜੀ ਲੱਗੀ ਹੋਈ ਸੀ, ਮੀਂਹ ਵਰਨ ਲੱਗ ਪਿਆ, ਗੁਰੂ ਨਾਨਕ ਨੇ ਕਿਤੇ ਜਾਣਾ ਸੀ, ਸੱਦਾ ਆਇਆ ਹੋਣਾ ਏ ਪੀਰਾਂ ਫਕੀਰਾਂ ਦਾ, ਬਸਤਰ ਜ਼ਰਾ ਕੁ ਮੈਲੇ ਸਨ, ਇਸ਼ਨਾਨ ਕੀਤਾ ਤੇ ਦੂਜਾ ਜੋੜਾ ਪਾ ਲਿਆ। ਸ਼ਾਇਦ ਇਕ ਜੋੜਾ ਨਾਲ ਲੈ ਕੇ ਜਾਣ ਦੀ ਇੱਛਾ ਹੋਣੀ ਏ। ਕਿਹੜੇ ਸੰਦੂਕ ਭਰੇ ਹੋਏ ਸਨ ਕਪੜਿਆਂ ਦੇ। ਕਪੜੇ ਧੋਣੇ ਹਨ, ਸਾਬਣ, ਸੱਜੀ ਜਾਂ ਕਲਰ ਨਾਲ। ਇਸ਼ਾਰਾ ਪੁਤਰਾਂ ਵੱਲ ਹੀ ਸੀ।

—ਮੀਂਹ ਪੈ ਰਿਹਾ ਏ, ਬੇਟਾ ਜੀ, ਕਲਰ ਤੇ ਮਿਲਣਾ ਮੁਸ਼ਕਲ ਏ, ਸੱਜੀ ਜਾਂ ਸਾਬਣ ਭਾਵੇਂ ਮਿਲ ਜਾਵੇ। ਮੀਂਹ ਹਟ ਜਾਵੇ ਤਾਂ ਧੋਬੀ ਨੂੰ ਸਦਦੇ ਹਾਂ, ਨਾਲੇ ਸਵਾਰੇ ਕਰਕੇ ਧੋ ਦੇਵੇਗਾ ਤੇ ਨਾਲੇ ਇਸਤਰੀ ਵੀ ਕਰ ਦੇਵੇਗਾ। ਜੇ ਆਪ ਧੋਤੇ ਮੀਂਹ ਵਰ੍ਹ ਰਿਹਾ ਏ ਸੁਕਣੇ ਨਹੀਂ, ਫੇਰ ਇਸਤਰੀ ਦੀ ਵੀ ਮੁਥਾਜੀ ਰਹੂ। ਮੀਂਹ ਬੰਦ ਹੋਣ ਦਿਓ ਸਭ ਠੀਕ ਹੋ ਜਾਏਗਾ। ਕਪੜੇ ਧੁਪ ਜਾਣਗੇ, ਤੁਸੀਂ ਜਰਾ ਕੁ ਅਰਾਮ ਕਰੋ। ਇਕ ਪੁਤ ਦਾ ਜਵਾਬ ਸੀ।

—ਹਰ ਕੰਮ ਵਿਚ ਪਿਤਾ ਜੀ ਜਲਦੀ ਚੰਗੀ ਨਹੀਂ। ਕੰਮ ਵਿਚ ਵੀ ਵਕਤ ਲਗਦਾ ਏ। ਧੋਬੀ ਦੇ ਹੱਥ ਲਗਣਗੇ ਤਾਂ ਕਪੜਿਆਂ ਦੀ ਸ਼ਾਨ ਦੋਬਾਲਾ ਹੋ ਜਾਏਗੀ। ਚਿੱਟੇ ਦੁਧ ਵਰਗੇ, ਬਲੌਰੀ ਕਪੜੇ ਪਾਇਆਂ ਵੀ ਸੋਹਣੇ ਲਗਣਗੇ। ਦੂਜੇ ਪੁੱਤ ਨੇ ਜਵਾਬ ਦਿੱਤਾ। ਸਾਧਾਂ ਨੂੰ ਕੀ ਸਵਾਦਾਂ ਨਾਲ, ਅਸੀਂ ਕਿਹੜੇ ਰੋਜ਼ ਇਸਤਰੀ ਕੀਤੇ ਕਪੜੇ ਪਾਉਂਦੇ ਹਾਂ।

—ਨਹੀਂ ਪਿਤਾ ਜੀ ਵਾਂਢੇ ਜਾਣਾ ਹੋਵੇ ਤਾਂ ਕਪੜੇ ਚੰਗੇ ਹੋਣੇ ਚਾਹੀਦੇ ਨੇ, ਪਹਿਲਾ ਪ੍ਰਭਾਵ ਤਾਂ ਬੰਦੇ ਦੇ ਕੱਪੜੇ ਵੇਖ ਕੇ ਈ ਪੈਂਦਾ ਏ, ਕੱਪੜਿਆਂ ਨਾਲ ਈ ਤੇ ਇੱਜ਼ਤ ਹੁੰਦੀ ਏ ਬੰਦੇ ਦੀ। ਪਹਿਚਾਣ ਤੇ ਮਗਰੋਂ ਜੀਭ ਕਰਵਾਉਂਦੀ ਏ ਬੰਦੇ ਦੀ।

—ਹੁੱਜਤਾਂ ਨਾਲ ਕੰਮ ਨੇਪਰੇ ਨਹੀਂ ਚੜ੍ਹਦਾ। ਕੰਮ ਕੀਤਿਆਂ ਹੁੰਦਾ ਏ। ਗੁਰੂ ਨਾਨਕ ਨੇ ਜ਼ਰਾ ਕੁ ਨਜ਼ਰ ਫੇਰੀ ਭਾਈ ਲਹਿਣੇ ਵੱਲ।

—ਗੱਲੀ ਕਿਹਦੀ ਤੇ ਗਹਿਣੇ ਕਿਹਦੇ। ਹੁਕਮ ਦੀ ਪਾਲਣਾ ਕਰਨੀ ਫਰਜ਼ ਏ ਮੀਂਹ ਵਰ੍ਹਦਾ ਏ ਤਾਂ ਪਿਆ ਵਰ੍ਹੇ, ਮੀਂਹ ਏ ਨਾ, ਕੋਈ ਤੂਫਾਨ ਤਾਂ ਨਹੀਂ। ਕਪੜੇ ਧੁਪ ਵੀ ਜਾਣਗੇ ਤੇ ਸੁਕ ਵੀ ਜਾਣਗੇ।

ਕਈਆਂ ਕੱਛੇ ਮਾਰੇ ਵਰ੍ਹਦੇ ਮੀਂਹ ਵਿਚ ਕਪੜੇ ਧੋਣ ਲੱਗ ਪਏ। ਸੁਕਣੇ ਪਾਏ, ਤੇ ਕੁਦਰਤ ਦਾ ਭਾਣਾ ਹੋਇਆ ਮੀਂਹ ਹਟ ਗਿਆ। ਕਪੜੇ ਸੁਕ ਵੀ ਗਏ, ਤੇ ਇਸਤਰੀ ਕਰਵਾ ਲਿਆਂਦੇ।

ਬੜੇ ਪ੍ਰਸੰਨ ਹੋਏ ਗੁਰੂ ਨਾਨਕ। ਸ਼ਰਧਾ ਹੋਰ ਵਧੀ, ਲਹਿਣੇ ਪ੍ਰਤੀ।

ਕਪੜੇ ਧੋਣੇ ਕੋਈ ਕੰਮ ਨਹੀਂ, ਗੱਲ ਤਾਂ ਸਿਰਫ ਮੰਨਣ ਦੀ ਏ।

ਬਰਾਂਡੇ ਵਿਚ ਕਿਤੇ ਚੂਹੀ ਮਰ ਗਈ, ਕਿਸੇ ਨੇ ਵੇਖੀ ਨਾ ਜਾਂ ਨਜ਼ਰ ਨਾ ਚੜ੍ਹੀ, ਬੋ ਛੱਡ ਗਈ। ਕੀੜਿਆਂ ਦਾ ਦਾਅ ਲੱਗ ਗਿਆ ਉਨ੍ਹਾਂ ਭੌਣ ਬਣਾ ਲਿਆ ਉਥੇ। ਗੁਰੂ ਨਾਨਕ ਨੇ ਵੇਖਿਆ ਤੇ ਹੁਕਮ ਦਿੱਤਾ—

—ਬਾਹਰ ਸੁੱਟ ਆਓ, ਏਧਰ ਤੇ ਹੁਣ ਨੱਕ ਨਹੀਂ ਦਿੱਤਾ ਜਾਂਦਾ। ਪੁਤਰ ਕੋਲ ਬੈਠੇ ਸਨ, ਪਹਿਲਾਂ ਉਨ੍ਹਾਂ ਹੀ ਹੁਕਮ ਸੁਣਿਆ।

—ਪਿਤਾ ਜੀ ਤੁਸੀਂ ਤੇ ਮਾੜੇ ਮਾੜੇ ਕੰਮ ਵੀ ਸਾਨੂੰ ਆਖ ਦਿੰਦੇ ਹੋ, ਇਹ ਹੋੜ ਸੇਵਕਾਂ ਦੀ, ਏਨੇ ਸਾਰੇ ਗੁਰਸਿੱਖ ਕੀ ਇਹ ਨਹੀਂ ਕਰ ਸਕਦੇ। ਨਾਲੇ ਇਹੋ ਜਿਹਾ ਕੰਮ ਵੀ ਸਾਡਾ ਨਹੀਂ, ਜਿਹਦਾ ਕੰਮ ਇਹ ਹੈ ਉਹੀ ਕਰੇ, ਸਾਨੂੰ ਇਹ ਸ਼ੋਭਾ ਨਹੀਂ ਦਿੰਦਾ। ਮੈਂ ਬੰਦਾ ਭੇਜਣ ਲੱਗਾ ਹਾਂ, ਆਕੇ ਸੁਟ ਆਵੇਗਾ। ਐਵੇਂ ਹੱਥ ਕੌਣ ਗੰਦੇ ਕਰੇ।

ਗੁਰੂ ਨਾਨਕ ਜ਼ਰਾ ਕੁ ਚੁੱਪ ਜਿਹੇ ਹੋ ਗਏ। ਭਾਈ ਲਹਿਣੇ ਵੱਲ ਨਜ਼ਰ ਮਾਰੀ ਦੁਨੀਆਂ ਦੇ ਮਾਲਕ ਨੇ—

"ਉਠਹੁ ਤੁਹੀ ਕਰਤਾਰ ਪਿਆਰੇ। ਮੂਖਕ ਚਾਇ ਵਹਿਰ ਦਿਹੁ ਡਾਰੇ।"

ਅਜੇ ਬੋਲ ਬੁਲ੍ਹਾਂ ਵਿਚ ਹੀ ਸਨ, ਪਿਆਰੇ ਲਹਿਣੇ ਨੇ ਚਿਮਟਾ ਫੜਿਆ ਤੇ ਚੂਹੀ ਨੂੰ ਫੜਿਆ ਤੇ ਬਾਹਰ ਸੁੱਟ ਆਏ। ਚੂਹੀ ਚੁਕਣੀ ਸੀ ਨਾ ਇਹ ਕਿਹੜਾ ਹਾਥੀ ਸੀ ਜਿਹੜਾ ਚੁਕਿਆ ਨਹੀਂ ਸੀ ਜਾਣਾ।

ਗੱਲ ਕਹੀ ਬੀਤ ਗਈ, ਕੋਈ ਵਿਚਾਰ ਨਾ ਆਈ। ਪਰ ਗੁਰੂ ਨਾਨਕ ਦੇਵ ਕੋ ਮਨ ਮੇ ਭਾਖਿਆ, ਬਹੁਤ ਦੁੱਖ ਹੋਇਆ।

ਘਰ ਵਿਚ ਗੜਬੜੀ ਰਹਿੰਦੀ ਸੀ। ਜ਼ਰਾ ਝਗੜੇ ਨੇ ਵੀ ਮੁੱਢ ਬੰਨ੍ਹ ਲਿਆ ਸੀ। ਕਿਤੇ ਝਗੜਾ ਘਗਰਾ ਪਾ ਕੇ ਨਾ ਨੱਚ ਪਏ, ਲੋਕ ਕੀ ਆਖਣਗੇ, ਕਲਾ ਕਲੰਦਰ ਵੱਸੇ, ਤੇ ਘਾੜਿਓਂ ਪਾਣੀ ਨੱਸੇ। ਚੌਂਕੇ ਦੀ ਗੱਲ ਵਿਹੜੇ ਵਿਚ ਆਉਣੀ ਸੀ। ਮਾਤਾ ਸੁਲੱਖਣੀ ਨੂੰ ਇਉਂ ਮਹਿਸੂਸ ਹੋਇਆ ਜਿੱਦਾ ਪੁੱਤ ਉਦਾਸ ਉਦਾਸ ਰਹਿੰਦੇ ਨੇ। ਕੋਈ ਕਾਰਨ ਨਾ ਲੱਭੇ। ਆਖਰ ਇਹ ਸਾਰੀਆਂ ਗੱਲਾਂ ਘਰ ਘਰ ਪੁੱਜ ਗਈਆਂ। ਗੁਰੂ ਨਾਨਕ ਕਿਹੜਾ ਘਰ ਵਿਚ ਬੈਠਾ ਰਹਿੰਦਾ ਸੀ। ਕੰਮ ਹੀ ਏਨੇ ਸਨ ਕਿ ਮੁਕਦੇ ਹੀ ਨਹੀਂ ਸਨ। ਬੰਦਾ ਜਿੰਨੇ ਝਮੇਲੇ ਪਾ ਲਵੇ ਓਨਾ ਹੀ ਦੁਖੀ ਹੁੰਦਾ ਏ। ਗੁਰੂ ਨਾਨਕ ਨੂੰ ਤਾਂ ਸਾਰੇ ਜਗਤ ਦਾ ਖਿਆਲ ਸੀ। ਉਹ ਪੁਰਾਣੀਆਂ ਡੰਡੀਆਂ ਸਦੀਆਂ ਪੁਰਾਣੇ ਪਹੇ, ਮਿਟਾ ਕੇ ਨਵੇਂ ਰਾਹ ਪਾ ਲਏ ਸਨ। ਪੁਰਾਣੀਆਂ ਡੰਡੀਆਂ ਨੂੰ ਬਿਲਕੁਲ ਪੈਲੀਆਂ ਵਿਚ ਰੁਲਾ ਦੇਣਾ ਚਾਹੁੰਦੇ ਸਨ, ਹਲ ਵਾਹ ਕੇ ਸਵੇਦਾ ਫੇਰ ਕੇ। ਨਵੇਂ ਪੂਰਨੇ ਪਾਉਣੇ ਹੋਣ ਤਾਂ ਸੋਖਾ ਯਾਦ ਕਰਨ ਵਾਲਾ ਹੋਲੀ ਹੋਲੀ ਯਾਦ ਕਰੇਗਾ। ਪੁਰਾਣੀਆਂ ਆਦਤਾਂ ਹੌਲੀ ਹੌਲੀ ਬਦਲਦੀਆਂ ਹਨ।

ਇਕ ਦਿਨ ਮਾਤਾ ਸੁਲੱਖਣੀ ਨੇ ਅਰਜ਼ ਕੀਤੀ ਸਤਿਗੁਰਾਂ ਦੇ ਕੋਲ।

—ਤੁਹਾਡਾ ਪਿਆਰ ਪੁੱਤਾਂ ਨਾਲ ਬਿਲਕੁਲ ਹੀ ਨਹੀਂ। ਦੂਜਾਂ ਤੇ ਕਦੇ ਹੋਕਾ

ਪਿਆਰ ਵੀ ਨਹੀਂ ਦਿੱਤਾ ਪੁੱਤਾਂ ਦੇ ਸਿਰ ਤੇ, ਜਿਨ੍ਹਾਂ ਦਾ ਕੀ ਕਸੂਰ ਏ।

—ਨਹੀਂ ਭੋਲੀਏ, ਇਹ ਤਾਂ ਸਾਡੇ ਪੁੱਤ ਨੇ, ਸਾਡੀ ਔਲਾਦ ਹਨ, ਸਾਡੀ ਜਾਇਦਾਦ ਹਨ। ਅਸਾਂ ਇਨ੍ਹਾਂ ਨਾਲ ਪਿਆਰ ਨਹੀਂ ਕਰਨਾ ਤਾਂ ਕਿਹਦੇ ਨਾਲ ਕਰਨਾ ਏ, ਇਹ ਤੇ ਆਪਣਾ ਲਹੂ ਮਾਸ ਹਨ।

—ਇਹ ਤੇ ਐਵੇਂ ਗੋਂਗਲੂਆਂ ਤੋਂ ਮਿੱਟੀ ਝਾੜਨ ਵਾਲੀ ਗੱਲ ਏ, ਵਿਚਾਰੇ ਤਰਸਦੇ ਹਨ, ਪਿਤਾ ਦੇ ਪਿਆਰ ਤੋਂ।

—ਭੋਲੀਏ ਪੁੱਤ ਤੇ ਜੱਦ ਮਿਆਦਾਂ ਹਨ। ਜਿਨ੍ਹਾਂ ਦੇ ਘਰ ਪੁੱਤ ਨਹੀਂ ਉਨ੍ਹਾਂ ਨੂੰ ਪੁੱਛ ਕੇ ਵੇਖ। ਪੁੱਤਾਂ ਦੇ ਨਾਂ ਨਾਲ ਕੁਲ ਚਲਦੀ ਏ, ਪਰ ਪੁਤ ਕਿਸੇ ਵੇਲੇ ਘਰ ਵਿਚ ਅਜ਼ਾਬ ਵੀ ਪੈਦਾ ਕਰ ਦੇਂਦੇ ਹਨ। ਮੇਰੇ ਪੁਤ ਮੇਰੇ ਆਖੇ ਨਹੀਂ ਲਗਦੇ, ਮੇਰੀ ਗੱਲ ਨਹੀਂ ਸੁਣਦੇ। ਉਹ ਨਾਨਕ ਦੇ ਪੁੱਤ ਹਨ, ਉਹ ਸਮਝਦੇ ਹਨ ਕਿ ਮੈਂ ਬੜਾ ਅਮੀਰ ਆਦਮੀ ਹਾਂ। ਉਨ੍ਹਾਂ ਦੀ ਸ਼ਾਨ ਵੱਡੀ ਏ। ਫੋਕੀ ਸ਼ਾਨ ਨਾਲ ਬੰਦਾ ਵੱਡਾ ਨਹੀਂ ਬਣਦਾ। ਬੰਦਾ ਆਪਣੇ ਕਰਤੱਵਾਂ ਨਾਲ ਵੱਡਾ ਹੁੰਦਾ ਏ।

ਮਾਤਾ ਸੁਲੱਖਣੀ ਫੇਰ ਖਹਿੜੇ ਪੈ ਗਈ—ਤੁਸੀਂ ਐਵੇਂ ਹੀ ਬਦਨਾਮ ਕਰਦੇ ਹੋ, ਮੇਰੇ ਪੁੱਤ ਤਾਂ ਬਹੁਤ ਆਗਿਆਕਾਰੀ ਹਨ।

—ਐਵੇਂ ਮਾਂ ਦਾ ਲਹੂ ਜੋਸ਼ ਮਾਰਦਾ ਏ—ਏਸ ਤਰ੍ਹਾਂ ਐਵੇਂ ਭੁਲੇਖਾ ਏ। ਝੂਠ ਦੀ ਬਾਰਾਂਦਰੀ ਉਸਾਰੀ ਜਾ ਰਹੀ ਏ। ਮਾਂ ਦਾ ਦਿਲ ਭੋਲਾ ਏ, ਪਸੀਜ ਜਾਂਦਾ ਏ।

ਗਵਾਹੀ ਸੂਰਜ ਪ੍ਰਕਾਸ਼ ਦੀ ਏ, ਸੁਣ ਮੂਲੇ ਦੀਏ ਪੋਤਰੀਏ, ਤੁਸੀਂ ਆਪ ਹੀ ਦੱਸੋ ਇਹ ਗੱਲ ਛੱਡ ਕੇ ਕਿ ਸਿਰੀ ਚੰਦ, ਲਖਮੀ ਚੰਦ ਨੂੰ ਛੱਡ ਕੇ ਕੀ ਲਹਿਣਾ ਸਾਡਾ ਪੁੱਤ ਨਹੀਂ। ਤੁਸੀਂ ਜ਼ਰਾ ਕਲੇਜੇ ਤੇ ਹੱਥ ਰੱਖ ਕੇ ਇਕ ਵਾਰ ਤਾਂ ਆਖੋ—

ਮੂਲੇ ਸੁਤਾ। ਪਿਖਹੁ ਮਨ ਗੁਨੀਏ, ਏ ਨਿਜ ਸੁਤ ਕੇ ਪਰ ਸੁਤ ਜਨੀਏ।

—ਇਹ ਸੰਸਾਰੀ ਮੋਹ ਏ, ਲਹੂ ਦੀ ਹਵਾੜ ਏ, ਸੰਸਾਰ ਦੀ ਖੁਸ਼ਬੋ ਸੁੰਘੋ। ਤੁਸੀਂ ਸਾਰੇ ਜਗਤ ਦੀ ਮਾਂ ਹੋ।

ਪਰ ਮਾਤਾ ਸੁਲੱਖਣੀ ਨਾ ਮੰਨੀ—ਆਖਣ ਲੱਗੀ, ਢਿੱਡਿਆਂ ਦੀ ਔਲਾਦ ਉਦਾਂ ਹੀ ਸਾਰਿਆਂ ਨੂੰ ਸੋਹਣੀ ਲੱਗਦੀ ਏ। ਨਹੀਂ ਰਿਸ਼ਤੇ ਦੀ ਡੋਰੀ ਦਾ ਆਨੰਦ ਲਵੋ।

ਸੰਸਾਰੀ ਰਿਸ਼ਤੇ ਗੁਰੂ ਦੇ ਪਿਆਰ ਵਿਚ ਫਰਕ ਨਹੀਂ ਸਨ ਪਾ ਸਕਦੇ। ਕੌਣ ਜੰਮਿਆ ਸੀ ਉਨ੍ਹਾਂ ਦਾ ਰਾਹ ਰੋਕਣ ਵਾਲਾ। ਏਸੇ ਗੱਲ ਦੀ ਤਾਂ ਲੜਾਈ ਲੜੀ ਜਾ ਰਹੀ ਸੀ। ਗੱਲ ਫੇਰ ਦੱਬੀ ਦਬਾਈ ਗਈ। ਚੌਂਕੇ ਵਿਚ ਗੱਲਾਂ ਤੇ ਹੁੰਦੀਆਂ ਹੀ ਰਹਿੰਦੀਆਂ ਪਰ ਉਨ੍ਹਾਂ ਨੂੰ ਵਿਚਾਰਨ ਵਾਲਾ ਕੋਈ ਨਹੀਂ ਸੀ। ਇਕ ਨਵੀਂ ਦੁਨੀਆਂ ਵਸਾਉਣਾ ਚਾਹੁੰਦੇ ਸਨ ਗੁਰੂ ਨਾਨਕ, ਇਕ ਨਵੇਂ ਸਮਾਜ ਦਾ ਨਿਰਮਾਣ ਕਰਨਾ ਚਾਹੁੰਦੇ ਸਨ ਸਤਿਗੁਰੂ। ਉਹ ਇਹੋ ਜਿਹੀਆਂ ਨਿੱਕੀਆਂ ਗੱਲਾਂ ਵਲ ਕਿੱਦਾਂ ਖਿਆਲ ਕਰ ਸਕਦੇ ਸਨ।

ਇਕ ਦਿਨ ਦੀ ਗੱਲ ਏ, ਮੀਂਹ ਫੇਰ ਜ਼ੋਰਾਂ ਤੇ ਵਰ੍ਹਨ ਲੱਗ ਪਿਆ। ਧਰਮਸਾਲਾ ਦੀ ਕੰਧ ਵਿਚ ਦਰਾੜ ਜਿਹੀ ਆ ਗਈ। ਛੱਤ ਵਿਚ ਦੀ ਨਾ ਆਣ ਪਏ। ਬੜੀ ਮੁਸ਼ਕਲ ਨਾਲ ਧਰਮਸਾਲਾ ਉਸਾਰੀ ਸੀ। ਹੁਣ ਬਚਾਉਣੀ ਮੁਸ਼ਕਲ ਹੋ ਜਾਵੇਗੀ, ਮੀਂਹ ਜ਼ੋਰਾਂ ਵਿਚ ਸੀ, ਰਾਹ ਭਰ ਗਏ ਪਾਣੀ ਨਾਲ। ਖੇਤਾਂ ਵਿਚ ਪਾਣੀ ਖੜਾ ਹ ਗਿਆ। ਪਰ ਏਧਰ

ਤੇ ਧੁੜਕੂ ਇਹ ਸੀ ਕਿ ਕਿਤੇ ਕੰਧ ਹੀ ਨਾ ਡਿਗ ਪਏ। ਸਾਰੇ ਘਰ ਦੇ ਜੀਅ, ਬਾਬਾ ਬੁਢਾ ਤੇ ਭਾਈ ਲਹਿਣਾ ਤੇ ਹੋਰ ਸਿੱਖ ਸੇਵਕ ਧਰਮਸਾਲਾ ਵਿਚ ਹੀ ਡੱਕੇ ਹੋਏ ਸਨ।

ਨਜ਼ਰ ਫੇਰੀ ਤੇ ਫੇਰ ਨਜ਼ਰ ਪੁੱਤਾਂ ਤੇ ਹੀ ਪਈ। ਮਨ ਵਿਚ ਆਇਆ, ਮਾਂ ਨੇ ਉਲਾਹਮਾ ਦਿੱਤਾ ਹੀ ਸੀ ਸ਼ਾਇਦ ਸਮਝ ਆ ਗਈ ਹੋਣੀ ਏ, ਪਰ ਏਥੇ ਤੇ ਮਾਂਹ ਦੇ ਦਾਣੇ ਜਿੰਨੀ ਸਫੈਦੀ ਦਾ ਵੀ ਅਸਰ ਨਹੀਂ ਸੀ ਹੋਇਆ। ਫੇਰ ਹੁਕਮ ਪੁੱਤਾਂ ਨੂੰ ਹੀ ਦਿੱਤਾ। ਇਕ ਮੀਂਹ ਤੇ ਦੂਜੇ ਪੁਤ ਨਾਨਕ ਦੇ ਜਿਨ੍ਹੂੰ ਸਾਰਾ ਜੱਗ ਮੱਥਾ ਟੇਕੇ, ਫੇਰ ਮਜ਼ਦੂਰੀ ਕਿਉਂ ਕਰਨ, ਧਰਮਸਾਲਾ ਫੇਰ ਬਣ ਜਾਊ। ਜੇ ਮੀਂਹ ਵਿਚ ਬੁਖਾਰ ਚੜ੍ਹ ਗਿਆ ਤਾਂ ਫੇਰ ਹਕੀਮਾਂ ਦੇ ਮਗਰ ਭੌਣਾ ਪਊ।

—ਇਹ ਕੰਮ ਰਾਜਾਂ ਮਿਸਤਰੀਆਂ ਦਾ ਏ, ਅਸਾਂ ਕਦੇ ਇੱਟਾਂ ਲਾਈਆਂ ਨਹੀਂ, ਘਾਣੀ ਕੀਤੀ ਨਹੀਂ। ਮੀਂਹ ਹਟ ਜਾਂਦਾ ਏ, ਕਿਸੇ ਰਾਜ ਮਿਸਤਰੀ ਨੂੰ ਸੱਦ ਕੇ ਕੰਧ ਨੂੰ ਲੇਪ ਕਰਵਾ ਦਿੰਦੇ ਹਾਂ।

ਗੁਰਾਂ ਫੁਰਮਾਇਆ—ਏਨੇ ਚਿਰ ਵਿਚ ਕੰਧ ਜ਼ਮੀਨ ਵਿਚ ਸਾਂਵੀ ਹੋ ਜਾਊ ਤੇ ਫੇਰ ਨਵੀਂ ਬਨਾਉਣੀ ਪਊ।

—ਪਿਤਾ ਜੀ ਕਾਹਨੂੰ ਏਨੀ ਚਿੰਤਾ ਕਰਦੇ ਓ, ਨਵੀਂ ਕੰਧ ਬਣ ਜਾਏਗੀ। ਇਕ ਇਕ ਇੱਟ ਹਿੱਸੇ ਆਉਣੀ ਏ। ਦੀਵਾਰ ਬਨਾਉਣੀ ਕੋਈ ਔਖੀ ਨਹੀਂ, ਏਨੀ ਸੰਗਤ ਏ।

—ਏਨੇ ਮੀਂਹ ਵਿਚ ਕੰਧ ਦਾ ਫੱਕਾ ਵਜ ਜਾਣਾ ਏ, ਛੱਤ ਡਿਗ ਪੈਣੀ ਏ, ਤੇ ਫੇਰ ਨਵੀਂ ਤੰਦ ਤੇ ਨਵਾਂ ਤਾਣਾ। ਹੁਣੇ ਹੀ ਲੇਪ ਹੋ ਜਾਣਾ ਚਾਹੀਦਾ ਏ।

—ਮੀਂਹ ਵਿਚ ਮਿੱਟੀ ਨੇ ਖੁਰ ਜਾਣਾ ਏ, ਲੇਪ ਕਰਨ ਦਾ ਕੀ ਫਾਇਦਾ ਏ।

—ਗੱਲ ਸਵਾਲਾਂ ਜਵਾਬਾਂ ਨਾਲ ਹਲ ਨਹੀਂ ਹੋਣੀ, ਕੰਮ ਕੀਤਿਆਂ ਹੀ ਕੰਮ ਹੋਣਾ ਏ।

ਮੀਂਹ ਵਿਚ ਭਿੱਜਦੀ ਮਾਤਾ ਸੁਲੱਖਣੀ ਵੀ ਉਥੇ ਆ ਗਈ। ਗੁਰੂ ਨਾਨਕ ਦੇਵ ਹੁਕਮ ਦੇ ਰਹੇ ਸਨ ਤੇ ਪੁਤ ਅਗੋਂ ਹੁਜਤਾਂ ਕਰ ਰਹੇ ਸਨ।

—ਵੇਖ ਲੈ ਭਾਗਵਾਨੇ, ਆਪਣੇ ਪੁੱਤਾਂ ਦਾ ਵਤੀਰਾ।

—ਅੰਞਾਣੇ ਹਨ, ਹੌਲੀ ਹੌਲੀ ਸਿਆਣੇ ਹੋ ਜਾਣਗੇ।

ਭਾਈ ਲਹਿਣੇ ਵਲ ਨਜ਼ਰ ਫੇਰੀ। ਕਮਰਕੱਸਾ ਕੀਤਾ ਤੇ ਝਟ ਹੀ ਕਹੀ ਫੜੀ ਲਹਿਣੇ ਨੇ ਜ਼ਮੀਨ ਪੁੱਟਣੀ ਸ਼ੁਰੂ ਕਰ ਦਿੱਤੀ। ਪਾਣੀ ਕੁਦਰਤ ਦਾ ਵਰ੍ਹ ਰਿਹਾ ਸੀ। ਪਾਣੀ ਪਾਉਣ ਦੀ ਖੇਚਲ ਨਾ ਰਹੀ। ਜ਼ਰਾ ਕੁ ਲੱਤ ਫੇਰੀ ਘਾਣੀ ਵਿਚ, ਮਿੱਟੀ ਰਲ ਗਈ। ਮਲਾਈ ਵਰਗੀ ਬਣ ਗਈ ਮਿੱਟੀ। ਇੱਟਾਂ ਜਿਹੜੀਆਂ ਨਿਕਲ ਆਈਆਂ ਸਨ, ਪਹਿਲਾਂ ਇਕ ਇਕ ਕਰਕੇ ਉਹ ਇੱਟ ਲਾਈ ਤੇ ਫੇਰ ਕੰਧ ਲਿਪਣ ਲੱਗ ਪਏ;

ਕੰਧ ਲਿਪੀ ਗਈ ਤੇ ਮੀਂਹ ਵਰ੍ਹਦਾ ਰਿਹਾ। ਮਿਟੀ ਸੁਰੇਸ਼ ਵਾਂਗੂੰ ਚੰਬੜ ਗਈ। ਮਿੱਟੀ ਕੰਧ ਨਾਲ ਕੰਧ ਹੋ ਗਈ। ਧਰਮਸਾਲਾ ਬਚ ਗਈ।

ਆਖਰ ਵਿਚ ਸਾਰਿਆਂ ਨੂੰ ਇਕੱਠਾ ਕੀਤਾ ਤੇ ਫੁਰਮਾਇਆ—ਇਹ ਗੱਲ ਬਹੁਤ ਛੋਟੀ ਏ, ਮਾਮੂਲੀ ਏ, ਕੰਧ ਤੇ ਕਲ੍ਹ ਵੀ ਬਣ ਸਕਦੀ ਸੀ, ਪਰ ਗੱਲ ਤੇ ਅਸੂਲ ਦੀ ਏ।

—ਸਾਨੂੰ ਸਭ ਤੋਂ ਪਹਿਲਾਂ ਧਰਮਸ਼ਾਲਾ ਤੇ ਗੁਰਦੁਆਰੇ ਵੱਲ ਵੇਖਣਾ ਪਏਗਾ ਤੇ ਫੇਰ

ਉਹਦੀ ਸੰਭਾਲ ਵੀ ਬਹੁਤ ਹੋਣੀ ਜ਼ਰੂਰੀ ਏ। ਸੇਵਾ ਸਭ ਤੋਂ ਪਹਿਲਾਂ ਮੁੱਖ ਰੱਖਣੀ। ਢਿਲ ਨਹੀਂ ਪੈਣੀ ਚਾਹੀਦੀ। ਇਸੇ ਵਿਚ ਸਾਡੀ ਕਾਮਯਾਬੀ ਏ।

—ਮੰਦਰਾਂ ਤੇ ਕਰੋੜਾਂ ਰੁਪਏ ਲਗਦੇ ਹਨ, ਮੰਦਰ ਉਸਾਰੀ ਜਾਂਦੇ ਹਨ, ਤੇ ਮਗਰੋਂ ਕੋਈ ਬਹੁਕਰ ਦੇਣ ਵਾਲਾ ਨਹੀਂ ਲਭਦਾ, ਬੁੱਕ ਬੁੱਕ ਮਿਟੀ ਚੜ੍ਹੀ ਰਹਿੰਦੀ ਏ। ਪੁਰਾਣੀਆਂ ਡੰਡੀਆਂ ਮੇਟਣੀਆਂ, ਨਵੇਂ ਰਾਹ ਲਭਣੇ ਪੈਣਗੇ, ਫਿਰ ਸਹੀ ਮਾਰਗ ਬਣੂ।

□□

## ੨੫

## ਕੇਸਰ ਦੀ ਕਟੋਰੀ

ਸੁਭ ਮਹੂਰਤ ਤੇ ਸੁਭ ਸ਼ਗਨ ਦੀ ਨਿਸ਼ਾਨੀ ਕਟੋਰੀ ਕੇਸਰ ਦੀ। ਥਾਲੀ ਵਿਚ ਪਿਆ ਕੇਸਰ ਕਿਸਮਤ ਵਾਲਿਆਂ ਨੂੰ ਨਸੀਬ ਹੁੰਦਾ ਏ, ਕੇਸਰ ਦਾ ਟਿੱਕਾ ਤੇ ਕੇਸਰ ਦਾ ਤਿਲਕ ਤੇ ਕੇਸਰ ਦੇ ਛਿੱਟੇ, ਕੋਈ ਭਾਗਾਂ ਵਾਲਾ ਹੀ ਮਾਣਦਾ ਏ।

ਕੇਸਰ ਦੀ ਕਟੋਰੀ ਪਤਾ ਨਹੀਂ ਗੁਰੂ ਨਾਨਕ ਨੇ ਕਦੋਂ ਕੁ ਦੀ ਸੰਭਾਲੀ ਹੋਣੀ ਏ। ਕਿੰਨਿਆਂ ਚਾਵਾਂ ਮਲ੍ਹਾਰਾਂ ਨਾਲ ਸੰਭਾਲੀ ਹੋਣੀ ਏ ਕੇਸਰ ਦੀ ਕਟੋਰੀ।

ਕੇਸਰ ਦੀ ਕਟੋਰੀ ਰਾਜ ਤਿਲਕ ਲਈ ਬਣੀ ਏ ਜਾਂ ਕੋਈ ਘੋੜੀ ਚੜ੍ਹੇ ਦੂਲ੍ਹਾ। ਤੇ ਜਾਂ ਫਿਰ ਸੂਰਮਾ ਜੰਗ ਜਿੱਤਣ ਜਾਏ ਤਾਂ ਰਾਜ ਗੁਰੂ ਟਿੱਕਾ ਲਾਏ ਕੇਸਰ ਦਾ ਜਾਂ ਕਿਸੇ ਨੂੰ ਗੱਦੀ ਮਿਲੇ ਪੈਗੰਬਰੀ ਦੀ ਜਾਂ ਗੁਰੂ ਦਾ ਆਸਣ ਪ੍ਰਾਪਤ ਹੋਵੇ ਤਾਂ ਕੇਸਰ ਦਾ ਤਿਲਕ ਲਗੇ।

ਕੇਸਰ ਨਾਲ ਭਰੀ ਕਟੋਰੀ ਗੁਰੂ ਨਾਨਕ ਦੇ ਹੱਥ ਵਿਚ ਸੀ। ਡਿੱਗ ਪਈ, ਅਚਾਨਕ ਇਕ ਚੁਬੱਚੇ ਵਿਚ। ਗਾਰ ਨਾਲ ਭਰਿਆ ਚੁਬੱਚਾ ਜਿਥੇ ਸਾਰੇ ਪਿੰਡ ਦਾ ਗੰਦ ਇਕੱਠਾ ਹੁੰਦਾ ਸੀ। ਹਥੋਂ ਤਿਲਕੀ ਤੇ ਜਾ ਡਿਗੀ ਚੁਬੱਚੇ ਵਿਚ। ਕੌਣ ਕਢੇ, ਇਹ ਇਕ ਸਮੱਸਿਆ ਬਣ ਗਈ।

ਇਹ ਗੱਲ ਸਿਰਫ ਗੁਰੂ ਨਾਨਕ ਦੇਵ ਹੀ ਜਾਣਦੇ ਸਨ ਕਿ ਇਹ ਕਟੋਰੀ ਕੇਸਰ ਦੀ ਏ। ਲੋਕਾਂ ਭਾਣੇ ਤਾਂ ਐਵੇਂ ਕਟੋਰੀ ਸੀ ਖਾਲੀ ਕਟੋਰੀ ਕਹਿੰ ਦੀ।

ਖੇਤਾਂ ਵਲੋਂ ਆ ਰਹੇ ਸਨ ਤੇ ਧਰਮਸਾਲਾ ਵੱਲ ਜਾ ਰਹੇ ਸਨ, ਬਾਬਾ ਬੁੱਢਾ ਨਾਲ ਸਨ ਤੇ ਸਾਹਿਬਜ਼ਾਦੇ ਨਾਲ ਨਾਲ ਹੀ ਜਾ ਰਹੇ ਸਨ, ਕੁਝ ਸੇਵਕ ਸਨ ਤੇ ਨਾਲ ਭਾਈ ਲਹਿਣਾ।

ਇਕ ਵਾਰ ਜੀਅ ਭਰ ਆਇਆ, ਬਾਬੇ ਨਾਨਕ ਦਾ। ਗੁਰਗੱਦੀ ਦੇਣ ਦਾ ਫੈਸਲਾ ਕਰਨਾ ਸੀ। ਚਲੋ ਪੁਤਾਂ ਨੂੰ ਹੀ ਦੇ ਦਿੰਦੇ ਹਾਂ, ਪੁਤਾਂ ਦੀ ਜਾਇਦਾਦ ਏ, ਵਾਰਿਸ ਪੁਤ ਹੀ ਤੇ ਹੁੰਦੇ ਹਨ। ਪੁਤ ਹੀ ਸੰਭਾਲ ਲੈਣ। ਨਾਲੇ ਪੁਤਾਂ ਦੀ ਮਾਂ ਦਾ ਕਲੇਜਾ ਠੰਡਾ ਹੋ ਜਾਏਗਾ ਤੇ ਨਾਲੇ ਪੁਤ ਵੀ ਠੰਡੇ ਹੋ ਜਾਣਗੇ।

ਗੰਦ ਨਾਲ ਭਰੇ ਚੁਬੱਚੇ ਵਿਚੋਂ ਕਟੋਰੀ ਕੱਢਣ ਦਾ ਹੁਕਮ ਹੋਇਆ।

ਸਭ ਤੋਂ ਅਗੇ ਸ੍ਰੀ ਚੰਦ ਸੀ—ਕੱਢ ਲਿਆ ਕਟੋਰੀ ਬੇਟਾ, ਕਟੋਰੀ ਬਹੁਤ ਕੀਮਤੀ ਏ ਤੇ ਜ਼ਰੂਰੀ ਵੀ ਏ।

ਅਗੋਂ ਸਾਹਿਬਜ਼ਾਦਾ ਬੋਲਿਆ—ਪਿਤਾ ਜੀ ਮੇਰੇ ਕੱਪੜੇ ਨਵੇਂ ਹਨ, ਗੰਦ ਨਾਲ ਕਿਉਂ ਲਿਬੇੜਨੇ ਹਨ। ਕਿਸੇ ਬੰਦੇ ਨੂੰ ਸੱਦ ਕੇ ਕਟੋਰੀ ਕਢਵਾ ਲੈਂਦੇ ਹਾਂ, ਤੁਸੀਂ ਕਿਉਂ ਫਿਕਰ ਕਰਦੇ ਹੋ, ਤੁਸੀਂ ਧਰਮਸ਼ਾਲਾ ਜਾ ਕੇ ਆਰਾਮ ਕਰੋ। ਹਰ ਗੱਲ ਵਿਚ ਚਿੰਤਾ ਨਹੀਂ ਕਰੀਦੀ ਪਿਤਾ ਜੀ।

ਗੁਰੂ ਨਾਨਕ ਉਥੇ ਹੀ ਖੜੇ ਹੋ ਗਏ, ਚੁਬੱਚੇ ਦੇ ਸਿਰਹਾਣੇ, ਕੁਦਰਤ ਦਾ ਰੰਗ ਵੇਖ ਰਹੇ ਸਨ। ਵਾਰੀ ਆਈ ਲਖਮੀ ਚੰਦ ਦੀ—ਬੇਟਾ ਕਟੋਰੀ ਕੱਢ ਲਿਆਵੇਂ, ਲੋੜ ਏ ਏਸ ਕਟੋਰੀ ਦੀ।

—ਪਿਤਾ ਜੀ ਤੁਸੀਂ ਤਾਂ ਐਵੇਂ ਫਿਕੇ ਪੈ ਜਾਂਦੇ ਹੋ, ਨਿਕਲ ਆਂਦੀ ਏ, ਕਟੋਰੀ, ਏ ਕੋਈ ਜਮਸ਼ੇਦ ਦਾ ਪਿਆਲਾ ਤਾਂ ਨਹੀਂ।

—ਪੁੱਤ ਜਮਸ਼ੇਦ ਦੇ ਪਿਆਲੇ ਤੋਂ ਵੀ ਕੀਮਤੀ ਏ ਕਟੋਰੀ, ਤੁਹਾਨੂੰ ਇਹਦੀ ਕੀਮਤ ਮਾਲੂਮ ਨਹੀਂ।

—ਕਟੋਰੀ ਹੋਰ ਖਰੀਦ ਲਿਆਉਂਦੇ ਹਾਂ, ਕਿਹੜੀ ਦੁਕਾਨ ਲੁੱਟੀ ਗਈ ਹੈ। ਛੱਡੋ, ਨਿਗੁਣੀ ਜਿਹੀ ਕਟੋਰੀ ਲਈ ਕਿਉਂ ਗੰਦੀਆਂ ਛਿਟਾਂ ਪਾਈਆਂ ਜਾਣ। ਕੀ ਕਹਿਣਗੇ, ਲੋਕ।

—ਨਹੀਂ ਬੇਟਾ ਕਟੋਰੀ ਕੱਢਣੀ ਜ਼ਰੂਰੀ ਏ।

—ਨਹੀਂ ਪਿਤਾ ਜੀ ਐਵੇਂ ਜ਼ਿੱਦੇ ਨਹੀਂ ਪੈ ਜਾਈਦਾ, ਗੱਲ ਤਾਂ ਵਿਚੋਂ ਇਕ ਭਾਂਡੇ ਦੀ ਏ। ਨਾਲੀ ਸਾਫ ਕਰਨ ਵਾਲੇ ਦੇ ਜ਼ਿੰਮੇ ਲਾ ਦਿੰਦੇ ਹਾਂ, ਹੱਥ ਫੇਰ ਕੇ ਕਟੋਰੀ ਕੱਢ ਲਿਆਏਗਾ।

—ਏਸ ਕਟੋਰੀ ਵਿਚ ਇਕ ਰਾਜ਼ ਏ, ਇਹ ਇਕ ਖਾਸ ਕਿਸਮ ਦੀ ਕਟੋਰੀ ਏ। ਆਖਰਕਾਰ ਗੁਰੂ ਨਾਨਕ ਨੇ ਭਾਈ ਲਹਿਣੇ ਵੱਲ ਇਸ਼ਾਰਾ ਕੀਤਾ।

ਇਸ਼ਾਰੇ ਦੀ ਇੰਤਜ਼ਾਰ ਸੀ। ਲਹਿਣੇ ਦੇ ਰੇਸ਼ਮੀ ਕਪੜੇ ਸਨ, ਉਸ ਰੱਤੀ ਭਰ ਵੀ ਪ੍ਰਵਾਹ ਨਾ ਕੀਤੀ ਤੇ ਝੱਟ ਛਾਲ ਕੱਢ ਮਾਰੀ। ਚੁੱਭੀ ਮਾਰੀ ਤੇ ਲੱਭ ਲਿਆਂਦੀ ਕਟੋਰੀ। ਮੂੰਹ ਮੱਥਾ, ਕਪੜੇ, ਸਰੀਰ, ਚਿੱਕੜ ਨਾਲ ਭਰ ਗਿਆ। ਜਿੱਦਾਂ ਪਾਣੀ ਵਿਚ ਭਿੱਜਿਆ ਹੋਇਆ ਹੋਵੇ ਚੂਹਾ। ਨਾ ਮੂੰਹ ਲੱਭੇ ਤੇ ਨਾ ਮੱਥਾ। ਇਕ ਹੱਥ ਉੱਚਾ ਸੀ ਤੇ ਉਸ ਹੱਥ ਵਿਚ ਕਟੋਰੀ ਸੀ। ਆਵਾਜ਼ ਆਈ ਕਟੋਰੀ ਮਿਲ ਗਈ ਏ, ਗੁਰੂ ਨਾਨਕ ਦੇਵ ਆਪਣੀ ਧਰਮਸ਼ਾਲਾ ਵਲ ਚਲੇ ਗਏ ਤੇ ਸਿਰਫ ਬਾਬਾ ਬੁੱਢਾ ਹੀ ਰਹਿ ਗਿਆ ਸੀ ਉਥੇ। ਆਖਣ ਲੱਗਾ—ਮੈਦਾਨ ਮਾਰ ਲਿਆ ਈ ਭਾਈ ਲਹਿਣਿਆ, ਤੇਰੀ ਰਾਤੀਂ ਤੂੰ ਹੀ ਜੰਮਿਆ ਏਂ, ਤੂੰ ਮੱਲ ਮਾਰ ਲਈ ਏ, ਤੂੰ ਤੇ ਪੁਗ ਗਿਓਂ ਆਪਣੀ ਖੇਡ ਵਿਚ।

ਲਹਿਣੇ ਦੀ ਕੁਝ ਸਮਝ ਵਿਚ ਨਾ ਆਏ ਕਿ ਬਾਬਾ ਬੁੱਢਾ ਕੀ ਆਖ ਰਿਹਾ ਏ। ਬੁਝਾਰਤਾਂ ਪਾਈ ਜਾ ਰਿਹਾ ਏ, ਕੋਈ ਗੈਬੀ ਅਲਹਾਮ ਹੋਇਆ ਸੂ ਬਾਬੇ ਨੂੰ, ਉਹਦਾ ਐਲਾਨ ਕਰ ਰਿਹਾ ਏ, ਉਹਦੀਆਂ ਉਹੀ ਜਾਣੇ। ਬਾਬਾ ਤੇਰੀਆਂ ਤੂੰਹੇਂ ਜਾਣੇ, ਬਾਬਾ ਤੇਰਾ ਕਿਸੇ ਭੇਤ ਨਾ ਪਾਇਆ ਏ।

ਗੱਲ ਖੁਲ੍ਹ ਨਾ ਸਕੀ, ਗੁੰਝਲ ਜਿਹੀ ਪੈ ਗਈ। ਲਹਿਣਾ ਆਪਣੇ ਥਾਂ ਝੂਰ ਰਿਹਾ ਸੀ ਕਿ ਮੈਂ ਚੁਬੱਚੇ ਵਿਚ ਛਾਲ ਮਾਰ ਕੇ ਕਿਤੇ ਗਲਤੀ ਤੇ ਨਹੀਂ ਕੀਤੀ।

ਬਾਬਾ ਬੁੱਢਾ ਵਜਦ ਵਿਚ ਆਇਆ ਨੱਚ ਰਿਹਾ ਸੀ, ਆਪਣੇ ਸਰੂਰ ਵਿਚ— ਭਾਈ ਲਹਿਣੇ ਨੇ ਖੂਹ ਤੇ ਜਾਹ ਕੇ ਇਸ਼ਨਾਨ ਕੀਤਾ. ਕਟੋਰੀ ਨੂੰ ਮਿੱਟੀ ਨਾਲ ਮਾਂਜਿਆ, ਬਲੌਰ ਵਾਂਗ ਲਿਸ਼ਕਾਈ ਕਟੋਰੀ। ਕਪੜੇ ਬਦਲੇ ਤੇ ਕਟੋਰੀ ਲੈ ਕੇ ਧਰਮਸ਼ਾਲਾ ਜਾ ਕੇ ਗੁਰਾਂ ਦੇ ਚਰਨਾਂ ਵਿਚ ਜਾ ਰੱਖੀ—

ਕੂਦ ਪਰਯ ਕਰਦਮ ਕੇ ਮਾਹੀ, ਆਇਸ ਅਨੁਸਾਰੀ ਪੁਨ ਜਾਹੀ।<br>ਬਾਸਨ ਕੋ ਨਿਕਾਸ ਲੈ ਆਵਾਂ, ਪਾਵ ਪਖਾਰ ਘ ਭਲਾ ਬਨਾਵਾਂ।

ਸਾਖੀਕਾਰ ਆਖਦੇ ਹਨ ਕਿ ਏਸ ਕਟੋਰੀ ਵਿਚ ਕੇਸਰ ਪਾ ਕੇ ਪਹਿਲਾਂ ਛਿੱਟਾ ਦੇਣਾ ਸੀ ਤੇ ਫੇਰ ਤਿਲਕ ਲਾਉਣਾ ਸੀ ਗੁਰਗੱਦੀ ਦਾ। ਪੰਡ ਚੁਕਾਉਣੀ ਸੀ ਜ਼ਿੰਮੇਵਾਰੀ ਦੀ।

ਜਿੰਨੇ ਕਪੜੇ ਚਿੱਕੜ ਨਾਲ ਲਿਬੜੇ ਲਹਿਣੇ ਦੇ। ਲੋਕਾਂ ਆਖਿਆ ਕੇਸਰ ਪਿਆ ਏ।

ਪੁੱਤਾਂ ਨੂੰ ਗੱਦੀ ਦੇਣ ਦੀ ਵਿਚਾਰ ਆਈ ਸੀ, ਫੇਰ ਬਦਲ ਗਈ। ਕੇਸਰ ਵੀ ਕਟੋਰੀ ਦੀ ਇੰਤਜ਼ਾਰ ਕਰ ਰਹੀ ਸੀ ਕੇਸਰ ਹੌਲੀ ਹੌਲੀ ਜਮ੍ਹਾ ਕਰਨਾ ਸ਼ੁਰੂ ਹੋ ਗਿਆ। ਫੈਸਲੇ ਵਿਚ ਦੇਰ ਹੋ ਗਈ। ਕੇਸਰ ਨਾਲ ਕਟੋਰੀ ਭਰ ਗਈ ਹੁਣ ਤੇ ਸਿਰਫ ਤਿਲਕ ਲਾਉਣ ਦੀ ਹੀ ਦੇਰ ਸੀ।

ਕੁਝ ਇੰਤਜ਼ਾਰ ਕਰਨਾ ਪਏਗਾ, ਅਜੇ ਫੈਸਲਾ ਨਾ ਹੋਇਆ, ਮਨ ਦੁਬਿਧਾ ਵਿਚ ਸੀ।

□□

## ੨੬

# ਸਾਡੇ ਰਾਜ ਦਾ ਧਨੀ ਆ ਰਿਹਾ ਹੈ

ਤਿੰਨ ਵਰ੍ਹੇ ਬੀਤ ਗਏ ਘਰ ਦਾ ਤਾਂ ਅਟੇਰ ਹੀ ਛੱਡ ਦਿੱਤਾ ਸੀ ਭਾਈ ਲਹਿਣੇ ਨੇ, ਉਸ ਨੂੰ ਤੇ ਇੰਜ ਜਾਪਦਾ ਸੀ ਜਿਵੇਂ ਉਸ ਦਾ ਟੱਬਰ ਟੀਰ ਹੈ ਹੀ ਕੋਈ ਨਹੀਂ। ਨਾ ਘਰ, ਨਾ ਘਰ ਵਾਲੀ ਉਹ ਭੁੱਲ ਹੀ ਗਿਆ ਸੀ ਕਿ ਮੈਂ ਬੱਚਿਆਂ ਦਾ ਬਾਪ ਹਾਂ, ਮੇਰੇ ਵੀ ਬੱਚੇ ਹਨ ਲੋਕ ਤਾਂ ਬੱਚਿਆਂ ਨੂੰ ਸਹਿਕਦੇ ਹਨ। ਮੈਂ ਬਿਲਕੁਲ ਵਸਾਰ ਹੀ ਦਿੱਤਾ ਏ ਆਪਣਾ ਪਿੰਡ। ਗੱਲ ਤੇ ਲਗਨ ਦੀ ਏ, ਉਹ ਸਿੱਖ ਬਨਣ ਦੀ ਕੋਸ਼ਿਸ਼ ਕਰ ਰਿਹਾ ਸੀ। ਰੋਜ਼ ਨਵੀਂ ਸੇਬਾ ਪੜ੍ਹਣਾ, ਉਹ ਖਸਮ ਦੀ ਨਜ਼ਰ ਵਿਚ ਕਬੂਲਿਆ ਜਾਏ ਪਰ ਇਹ ਗੱਲ ਗੁਰੂ ਨਾਨਕ ਦੇਵ ਜੀ ਨਹੀਂ ਸਨ ਚਾਹੁੰਦੇ ਕਿ ਬੰਦਾ ਗ੍ਰਹਿਸਥੀ ਨੂੰ ਬਿਲਕੁਲ ਹੀ ਵਸਾਰ ਦੇਵੇ, ਗ੍ਰਹਿਸਥ ਆਸ਼ਰਮ ਹੀ ਸਭ ਤੋਂ ਉੱਚਾ ਆਸ਼ਰਮ ਏ।

ਰਾਜ ਭਾਗ ਦਾ ਕੋਈ ਧਨੀ ਵੀ ਹੋਣਾ ਚਾਹੀਦਾ ਏ, ਲਹਿਣਾ ਇਸ ਕਿਰਤ ਨੂੰ ਨਿਭਾ ਰਿਹਾ ਸੀ। ਸਿੱਖੀ ਦੀ ਭਾਵਨਾ ਵਿਚ ਗੁਰੂ ਸੇਵਨਾ ਟਹਿਲ ਵਿਚੋਂ ਗੁਰੂ ਦਾ ਮੁਖੜਾ ਵੇਖਣਾ ਸਤਿਗੁਰੂ ਨੂੰ ਇਸੇ ਤਰ੍ਹਾਂ ਹੀ ਸੇਵੀਦਾ ਏ ਤੇ ਸੱਚ ਨੂੰ ਇਸੇ ਤਰ੍ਹਾਂ ਹੀ ਪਾਈਦਾ ਏ। ਕਿਸੇ ਨੂੰ ਆਪਣਾ ਵਾਰਸ ਥਾਪਣਾ ਬੜਾ ਸੋਚਣਾ ਵਿਚਾਰਨਾ ਪੈਂਦਾ ਏ, ਉਹੋ ਹੀ ਤੇ ਜਦ ਮਿਆਰ ਹੁੰਦੀ ਏ। ਇਹ ਗੱਲ ਤੇ ਮੁੱਕ ਹੀ ਚੁੱਕੀ ਸੀ ਜਦੋਂ ਪਹਿਲੀ ਮਿਲਣੀ ਵਿਚ ਹੀ ਸਤਿਗੁਰਾਂ ਫਰਮਾ ਦਿੱਤਾ ਸੀ ਕਿ ਲਹਿਣਿਆ ਤੂੰ ਲੈਣਾ ਏ ਤੇ ਅਸੀਂ ਦੇਣਾ ਏ, ਇਹ ਹੁਕਮ ਤੇ ਹੋ ਹੀ ਚੁੱਕਾ ਸੀ ਪਰ ਇਹ ਤਾਂ ਗੁਰੂ ਦੇ ਆਪਣੇ ਮਨ ਦਾ ਫੈਸਲਾ ਸੀ ਨਾ। ਕਦੀ ਕਦੀ ਸਤਿਗੁਰੂ ਆਖਦੇ ਸਾਡੇ ਰਾਜ ਦਾ ਧਨੀ ਆ ਰਿਹਾ ਏ। ਇਸ ਹੋਕੇ ਵਿਚ ਹੀ ਗੁਰਗੱਦੀ ਲੁਕੀ ਹੋਈ ਬੈਠੀ ਸੀ।

ਗੁਰ ਗੱਦੀ ਲੈਣ ਦੇ ਚਾਹਵਾਨ ਇਸ ਲਈ ਕੰਨੀ ਖਸਕਾ ਰਹੇ ਸਨ ਕਿ ਅਸੀਂ ਕਿੰਨੀਆਂ ਹੀ ਛਾਲਾਂ ਕਿਉਂ ਨਾ ਮਾਰੀਏ, ਭਾਈ ਨੇ ਸਾਡੀ ਛਾਲ ਤੋਂ ਛੜੱਪਾ ਮਾਰ ਕੇ ਅੱਗੇ ਲੰਘ ਜਾਣਾ ਏ। ਕਿਉਂਕਿ ਲਹਿਣੇ ਦੀ ਸਾਧਨਾ ਬਹੁਤ ਹੀ ਜ਼ਿਆਦਾ ਸੀ, ਉਹ ਮਗਨ ਹੀ ਹੋ ਗਿਆ ਸੀ। ਲੋਕਾਂ ਨੂੰ ਭੁਉਲੇ ਪੈਂਦੇ ਸਨ ਗੁਰੂ ਨਾਨਕ ਦੇ। ਪਰ ਭਾਈ ਲਹਿਣੇ ਨੂੰ ਚੌਹੀਂ ਪਾਸੀਂ ਗੁਰੂ ਨਾਨਕ ਹੀ ਗੁਰੂ ਨਾਨਕ ਨਜ਼ਰ ਆਉਂਦਾ ਸੀ।

ਹੁਕਮ ਹੋਇਆ ਕਿ –ਭਾਈ ਲਹਿਣਿਆ ਘਰ ਵੀ ਫੇਰਾ ਮਾਰਨਾ ਏ, ਕਾਰੋਬਾਰ, ਘਰ ਪ੍ਰਵਾਰ, ਯਾਰ ਦੋਸਤ ਸਾਰਿਆਂ ਨੂੰ ਹੀ ਮਿਲ ਕੇ ਆ। ਸਾਂਝ ਨਹੀਂ ਤੋੜੀਦੀ।

ਜੀਅ ਨਹੀਂ ਸੀ ਕਰਦਾ ਪਰ ਹੁਕਮ ਸੀ। ਹੁਕਮ ਵਜਾਇਆ ਖਡੂਰ ਵੱਲ ਤੁਰ ਪਿਆ। ਪੈਰ ਕਿਥੋਂ ਪੁੱਟੇ ਜਾਣ। ਪੈਂਡਾ ਪਹਾੜ ਬਣ ਗਿਆ। ਮੁੱਕਣ ਤੇ ਹੀ ਨਾ ਆਏ। ਕਿੰਨੀ ਵਿੱਥ ਤੇ ਸੀ ਖਡੂਰ, ਸਾਹ ਲੈ ਲੈ ਕੇ ਪੁੱਜਾ, ਲਹਿਣਾ ਪਿੰਡ ਆਪਣੇ। ਘਰ ਦੀਆਂ ਬਰੂਹਾਂ ਟੱਪੀਆਂ, ਘਰ ਓਪਰਾ ਓਪਰਾ ਲੱਗੇ। ਦੇਹ ਤਾਂ ਖਡੂਰ ਵਿਖੇ ਆ ਗਈ ਸੀ ਪਰ ਚਿੱਤ ਕਰਤਾਰਪੁਰ ਛੱਡ ਆਇਆ ਸੀ ਲਹਿਣਾ, ਕਿਸੇ ਚੀਜ਼ ਤੇ ਮਨ ਹੀ ਨਹੀਂ ਸੀ

ਟਿਕਦਾ ਕੋਈ ਚੀਜ਼ ਚੰਗੀ ਨਹੀਂ ਸੀ ਲੱਗਦੀ ਸਾਰੀ ਉਮਰ ਜਿਸ ਚੌਕੇ ਦੀ ਰੋਟੀ ਖਾਧੀ ਹੋਵੇ ਉਹ ਰੋਟੀ ਸਵਾਦ ਨਾ ਲੱਗੇ।

ਉਖੜੇ-ਉਖੜੇ ਘਰ ਵਿਚ ਅਵਾਜ਼ ਆਈ—ਸਾਧਾਂ ਦੇ ਡੇਰਿਆਂ ਦੀਆਂ ਰੋਟੀਆਂ, ਖਾਣ ਵਾਲਿਆਂ ਨੂੰ ਘਰ ਦੀਆਂ ਰੋਟੀਆਂ ਸਵਾਦ ਨਹੀਂ ਲੱਗਦੀਆਂ। ਉਥੇ ਖੁਲ੍ਹੇ ਗਫੇ। ਇਥੇ ਵੰਡ ਆਈ ਚੀਜ਼ ਹਿੱਸੇ ਹਿਸਾਬ ਨਾਲ ਮਿਲਣੀ। ਉਥੇ ਛੰਨੇ ਦੁੱਧ ਦੇ ਇਥੇ ਸਿਪੀ ਦੁੱਧ, ਉਥੇ ਸ਼ੱਕਰ ਦੀ ਭਰੀ ਕਟੋਰੀ, ਇਥੇ ਤਰਦਾ ਘਿਓ ਤੇ ਘਰ ਵਿਚ ਸੁੱਕੀ ਸ਼ੱਕਰ ਤੇ ਵਿਚ ਚਿਮਚਾ ਘਿਓ ਦਾ। ਅਵਾਜ਼ ਆਈ ਸਾਰੀ ਵਿਹੜੇ ਵਿਚ ਖਿੱਲਰ ਗਈ।

ਲਹਿਣਾ ਸੋਚ ਰਿਹਾ ਸੀ ਕਿ ਮੈਨੂੰ ਆਪਣਾ ਘਰ ਉਦਾਸ ਉਦਾਸ ਕਿਉਂ ਨਜ਼ਰ ਆ ਰਿਹਾ ਏ, ਹਰ ਪਾਸੇ ਖਾਮੋਸ਼ੀ, ਮੇਰਾ ਮਨ ਕਿਉਂ ਨਹੀਂ ਟਿਕ ਰਿਹਾ। ਕੀ ਇਹ ਮੇਰਾ ਘਰ ਨਹੀਂ, ਕੀ ਮੈਂ ਕਿਸੇ ਓਪਰੇ ਘਰ ਤੇ ਨਹੀਂ ਆਣ ਵੜਿਆ, ਕੀ ਇਹ ਸਭ ਗੱਭਰੂ ਮੇਰੇ ਹਾਣੀ ਹਨ। ਮੈਂ ਇਹਨਾਂ ਵਿਚ ਆਪਣੇ ਆਪ ਨੂੰ ਓਪਰਾ ਕਿਓਂ ਸਮਝ ਰਿਹਾ ਹਾਂ। ਮੈਨੂੰ ਹੁਣ ਮੁਹੱਬਤ ਕਿਉਂ ਨਹੀਂ ਰਹੀ, ਇਹਨਾਂ ਦਿਵਾਰਾਂ ਨਾਲ, ਇਹ ਵਿਹੜਾ, ਇਹ ਚੌਕੀ, ਇਹ ਬਾਲ ਇਹ ਗ੍ਰਿਹਸਥੀ ਇਉਂ ਜਾਪਦਾ ਏ ਜਿਵੇਂ ਮੈਂ ਪ੍ਰਦੇਸੀ ਹਾਂ ਇਕ ਮੁਸਾਫਰ ਹਾਂ ਰਾਹ ਵਿਚ ਪੈਂਡਾ ਕਰਦਿਆਂ ਕਰਦਿਆਂ ਥੱਕ ਗਿਆ ਤੇ ਇਕ ਰਾਤ ਕੱਟਣ ਲਈ ਆਇਆ ਹਾਂ। ਮੇਰਾ ਇਹਨਾਂ ਨਾਲ ਕੋਈ ਸਬੰਧ ਨਹੀਂ, ਇਹ ਦੁਨੀਆਂ ਹੋਰ ਏ ਤੇ ਉਹ ਦੁਨੀਆਂ ਹੋਰ ਏ।

—ਕੋਈ ਬਹੁਤੀ ਸੋਥਾ ਪੜ੍ਹਾ ਦਿੱਤੀ ਏ ਨਾਨਕ ਨੇ। ਅਸੀਂ ਨਿਚਲਿਆਂ ਨਹੀਂ ਰਹਿ ਸਕਦੇ। ਤੂੰ ਸਾਧ ਹੀ ਬਣ ਗਿਆ ਏ, ਚੰਗਾ ਭਲਾ ਹੁੰਦਾ ਸੀ। ਮਲੰਗਾਂ ਦੀ ਟੋਲੀ ਵਿਚੋਂ ਆਵਾਜ਼ ਆਈ।

—ਟਿੱਲੇ ਚੜ੍ਹਿਆ ਬੰਦਾ ਕੰਨ ਪੜਵਾ ਕੇ ਹੀ ਆਉਂਦਾ ਏ।

—ਸਾਧ ਦੀ ਉਂਗਲੀ ਲੱਗਾ ਚੇਲਾ ਕਿਸ ਤਰ੍ਹਾਂ ਪਿੰਡ ਟਿੱਕ ਕੇ ਬੈਠ ਜਾਵੇ।

—ਸਹੁਰਿਆਂ ਦੀ ਕੋਠੜੀ ਵਿਚ ਜਿਹੜਾ ਬੰਦਾ ਇਕ ਵਾਰ ਬੈਠ ਆਵੇ ਉਸ ਦਾ ਪਿੰਡ ਜੀਅ ਕਿਵੇਂ ਲੱਗੇ, ਇਹ ਤੇ ਇਕ ਦਿਨ ਕੱਟਣ ਆਇਆ ਏ, ਇਹਦਾ ਚਿੱਤ ਸਹੁਰੇ ਲੱਗਣਾ ਏ। ਇਕ ਤੜਪ ਸੀ ਦਰਸ਼ਨਾ ਸੀ, ਸੂਫੇ ਵਿਚ ਮੰਜੀ ਡਾਹ ਕੇ ਬੈਠਾ ਤੇ ਝੱਟ ਹੀ ਮਨ ਉਦਾਸ ਹੋਇਆ। ਮੰਜੀ ਸਖਾਉਂਦੀ ਨਹੀਂ ਸੀ, ਹਵਾ ਰਾਸ ਨਹੀਂ ਸੀ। ਵਿਹੜੇ ਵਿਚ ਆ ਕੇ ਖੜਾ ਹੋ ਜਾਣਾ, ਬਾਹਰ ਵੱਲ ਹੀ ਝਾਤੀਆਂ ਮਾਰੀ ਜਾਵੇ। ਜਦ ਵਿਹੜੇ ਵਿਚ ਕਿਸੇ ਦਾ ਜੀਅ ਨਾ ਲੱਗੇ ਤਾਂ ਬੰਦਾ ਖਿੱਝਦਾ ਏ, ਮਨ ਨੂੰ ਬੜੇ ਦਲਾਸੇ ਦਿੱਤੇ ਪਰ ਚੈਨ ਨਾ ਆਵੇ ਅਵਸਥਾ ਚੰਨ ਚਕੋਰ ਵਰਗੀ ਹੋ ਗਈ ਸੀ। ਲਹਿਣਾ ਆਪਣੇ ਆਪ ਵਿਚ ਨਹੀਂ ਸੀ ਉਹ ਕੁਝ ਗਵਾਚਿਆ ਗਵਾਚਿਆ ਲੱਗ ਰਿਹਾ ਸੀ, ਖਾਲੀ ਬੁੱਤ ਹੀ ਭਉਂਦਾ ਵਿਹੜੇ ਵਿਚ। ਰੂਹ ਕਿਸੇ ਹੋਰ ਥਾਂ ਟਿੱਕੀ ਹੋਈ ਸੀ।

ਪੰਜ ਸੱਤ ਮਿਰਚਾਂ ਵਾਰੀਆਂ, ਸਵਾਨੀ ਨੇ ਲਹਿਣੇ ਦੇ ਸਿਰ ਤੋਂ, ਤਵੇ ਦੀ ਕਾਲਖ ਵੀ ਲਾਈ ਪਰ ਲਹਿਣੇ ਦੀ ਹਾਲਤ ਨਾ ਬਦਲੀ। ਟੂਣਾ ਵੀ ਕਰਵਾ ਕੇ ਵੇਖਿਆ, ਪਰ ਕੋਈ ਗੱਲ ਨਾ ਬਣੀ। ਲਹਿਣਾ ਇਥੋਂ ਦਾ ਸੀ ਪਰ ਹੁਣ ਪਰਾਇਆ ਹੋ ਚੁੱਕਾ ਸੀ।

ਕਬ ਇਕ ਛਿਨ ਚਿਤ ਪਰਚਤ ਨਾਹੀਂ। ਕਬ ਆਂਙਨ ਕਬ ਬਾਹਰ ਜਾਹੀਂ।
ਗੁਰ ਪਦ ਪੰਕਜ ਵਿਗ ਮਨ ਭੌਰਾ। ਤਨ ਆਇਓ ਥੋ ਘਰ ਕੀ ਓਰਾ।

—ਇਕ ਥੁੱਬ ਸੀ ਮਿੱਟੀ ਦਾ ਨਾ ਬੋਲੇ ਨਾ ਵੇਖੇ ਅੱਖਾਂ ਹੁੰਦਿਆਂ ਸੁੰਦਿਆਂ, ਜ਼ਬਾਨ ਸੀ ਪਰ ਗੂੰਗੀ ਹੋ ਚੁੱਕੀ ਸੀ ਬੁੱਤ ਵਿਚ ਹਰਕਤ ਸੀ, ਜਾਨ ਸੀ ਪਰ ਮਿੱਟੀ ਹੋਇਆ ਪਿਆ ਸੀ ਸਰੀਰ। ਇਹੋ ਜਿਹੇ ਬੰਦਿਆਂ ਦਾ ਘਰ ਵਾਲਿਆਂ ਨੂੰ ਕੀ ਲਾਭ, ਚੰਗਿਓਂ ਨਿਕਲੀ ਗਾਂ ਕਸਾਈਆਂ ਜੋਗੀ ਕਰਤਾਰਪੁਰ ਆਣ ਕੇ ਸਾਹ ਲਿਆ, ਘਰ ਨੂੰ ਛੱਡ ਆਇਆ ਰੱਬ ਦੇ ਆਸਰੇ ਤੇ ਆਉਂਦਿਆਂ ਹੀ ਹਾਲਤ ਬਦਲ ਗਈ, ਜ਼ਬਾਨ ਨੂੰ ਜਿਹੜਾ ਜੰਦਰਾ ਵੱਜਾ ਹੋਇਆ ਸੀ ਖੁਲ ਗਿਆ, ਮਨ ਦੀ ਹਾਲਤ ਵੀ ਬਦਲ ਗਈ ਧਰਤੀ ਦੀ ਕਰਾਮਾਤ ਸੀ ਜਾਂ ਹਵਾ ਦੀ ਕਰਾਮਾਤ, ਕਰਤਾਰਪੁਰ ਪਿਛੋਂ ਪੁਜੇ ਅਜੇ ਜੁੱਤੀ ਵੀ ਨਹੀਂ ਸੀ ਲਾਹੀ ਆਪਣੀ ਕਿਰਤ ਸੰਭਾਲ ਲਈ, ਲਹਿਣਾ ਹੁਣ ਤੇ ਕਰਤਾਰਪੁਰ ਜੋਗਾ ਹੋ ਗਿਆ ਸੀ।

—ਮਿਠਤ, ਸਹਿਨਸ਼ੀਲਤਾ ਅੱਗੇ ਹੀ ਸੀ ਹੁਣ ਜ਼ਰਾਂ ਜਰਨ ਦੀ ਸ਼ਕਤੀ ਬਲਵਾਨ ਹੋ ਗਈ, ਮੱਥੇ ਦਾ ਰੰਗ ਨੂਰਾਨੀ ਸੀ ਅੰਮ੍ਰਿਤ ਮਈ ਹੋ ਗਿਆ, ਹੁਕਮੀ ਬੰਦੇ ਸਨ ਆਗਿਆਕਾਰੀ, ਉਹਨੂੰ ਸਿਰਫ ਗੁਰੂ ਨਾਨਕ ਹੀ ਨਜ਼ਰ ਆਉਂਦਾ ਹੋਰ ਕੁਝ ਨਹੀਂ।

ਗੁਰੂ ਨਾਨਕ ਇਕ ਦਿਨ ਆਪਣੀ ਧਰਮਸ਼ਾਲਾ ਵਿਚ ਬੈਠੇ ਹੋਏ ਸਨ ਤੇ ਚਾਰ-ਚੁਫੇਰੇ ਆਮ ਜਨਤਾ ਸੀ।

—ਇਸ ਸਮੇਂ ਰਾਤ ਏ ਕਿ ਦਿਨ, ਇਕ ਸਵਾਲ ਸੀ ਜਿਹੜਾ ਬਾਬੇ ਨਾਨਕ ਨੇ ਕੀਤਾ।

—ਭੋਲੇ ਲੋਕ ਕੀ ਜਾਨਣ ਬੋਲੇ ਸੱਚੇ ਪਾਤਸ਼ਾਹ ਦਿਨ ਚੜ੍ਹਿਆ ਹੋਇਆ ਏ।

ਪਰ ਜਦ ਲਹਿਣੇ ਦੀ ਵਾਰੀ ਤੇ ਉਸ ਵੀ ਕੁਝ ਬੋਲਣਾ ਸੀ ਆਖਣ ਲੱਗਾ—ਲਹਿਣਾ ਕਿ ਸੱਚੇ ਪਾਤਸ਼ਾਹ ਇਹ ਦਿਨ ਤੇ ਰਾਤ ਸੱਭੇ ਤੁਹਾਡੇ ਹੀ ਬਣਾਏ ਹੋਏ ਹਨ ਜੇ ਹਜ਼ੂਰ ਰਾਤ ਚਾਹੁੰਦੇ ਹਨ ਤਾਂ ਰਾਤ ਹੋ ਜਾਂਦੀ ਏ ਤੇ ਜੇ ਦਿਨ ਚਾਹੀਦਾ ਏ ਤਾਂ ਦਿਨ ਦਾ ਪ੍ਰਕਾਸ਼ ਹੋ ਜਾਂਦਾ ਏ।

ਗੱਲਾਂ ਵਿਚੋਂ ਗੱਲ ਨਿਕਲ ਆਈ ਤੇ ਸਭ ਬੋਲੇ—ਮੇਰੀ ਮੁੱਠੀ ਵਿਚ ਕੀ ਏ। ਸਾਰਿਆਂ ਦੇ ਸਾਹਮਣੇ ਤਾਂਬੇ ਦਾ ਸਿੱਕਾ ਤਲੀ ਵਿਚ ਰੱਖ ਕੇ ਮੁੱਠ ਮੀਟੀ ਸੀ।

—ਤਾਂਬੇ ਦੇ ਸਿੱਕੇ ਹਨ ਸਤਿਗੁਰ ਮੈਂ ਆਪਣੀ ਅੱਖ ਨਾਲ ਵੇਖੇ ਹਨ। ਦੂਜੀ ਵਾਰੀ ਲਹਿਣੇ ਦੀ ਸੀ ਬੋਲਿਆ—ਮੇਰੀ ਸ਼ਕਤੀ ਨਹੀਂ ਕਿ ਮੈਂ ਦਸ ਸਕਾਂ, ਜੇ ਰਹਿਮਤ ਕਰੋ ਤਾਂ ਆਪ ਹੀ ਦੱਸ ਦਿਓ ਕਿ ਤੁਹਾਡੀ ਮੁੱਠ ਵਿਚ ਕੀ ਏ, ਤੁਹਾਡੀ ਮੁੱਠ ਵਿਚ ਨੌਂ ਨਿਧਾਂ ਤੇ ਅਠਾਰਾਂ ਸਿਧਾਂ ਹਨ ਇਥੇ ਤੇ ਉਥੋਂ ਦਾ ਰਾਜ ਤੇ ਦਰਗਾਹ ਦੀ ਕੁੰਜੀ ਏ।

ਪੁੱਤਰਾਂ ਨੇ ਜਦ ਵੀ ਗੁਰੂ ਨਾਨਕ ਨੂੰ ਵੇਖਿਆ ਪਿਤਾ ਦੇ ਰੂਪ ਵਿਚ ਹੀ ਵੇਖਿਆ ਹੈ ਉਹਨਾਂ ਦੀ ਮਹਿਮਾਂ ਵਲ ਨਜ਼ਰ ਨਾ ਮਾਰੀ ਪਰਮ ਪਰਮਾਤਮਾਂ ਦੇ ਰੂਪ ਵਿਚ ਕੇਵਲ ਭਾਈ ਲਹਿਣਾ ਨੇ ਹੀ ਵੇਖਿਆ। ਘਰ ਦੇ ਪੀਰਾਂ ਨੂੰ ਕੌਣ ਚੂਰਮੇ ਖਵਾਉਂਦਾ ਏ, ਘਰ ਦਾ ਜੋਗੀ ਜੋਗੜਾ ਤੇ ਬਾਹਰ ਦਾ ਜੋਗੀ ਸਿੱਧ। ਘਰ ਵਾਲੇ ਘਰ ਨੂੰ ਪਛਾਣ ਨਹੀਂ ਸਕਦੇ।

ਬਾਬਾ ਬੁੱਢਾ ਵੀ ਬੜੇ ਚਿਰ ਤੋਂ ਸੇਵਾ ਕਰ ਰਿਹਾ ਸੀ, ਹੁਕਮ ਦੀ ਪਾਲਣਾ ਕਰਨ ਦੀ ਜਾਚ ਲੋਕਾਂ ਨੂੰ ਦੱਸੀ ਬਾਬੇ ਬੁੱਢੇ ਨੇ, ਪਰ ਆਪ ਠੇਡਾ ਖਾ ਗਿਆ, ਡਿਗ ਪਿਆ ਮੂਧੇ ਮੂੰਹ, ਸੱਟਾਂ ਨਾ ਲੱਗੀਆਂ ਸੰਭਲ ਗਿਆ।

ਇਕ ਸਮੇਂ ਰਾਤ ਨੂੰ ਬਾਬੇ ਨੂੰ ਪੁਛਿਆ ਗੁਰਾਂ ਨੇ, ਬੁਝਿਆ ਰਾਤ ਕੀ ਕਹਿੰਦੀ ਏ।

—ਮੇਹਰਬਾਨ ਸਵਾ ਪਹਰ ਰਾਤ ਏ।

—ਤਾਂ ਬਾਬੇ ਨੇ ਕਿਹਾ ਕਿ ਤੈਨੂੰ ਕਿਸ ਤਰ੍ਹਾਂ ਪਤਾ ਏ। ਤੂੰ ਕਿਸ ਤਰ੍ਹਾਂ ਮਾਲੂਮ ਕਰ ਲਿਆ ਏ।

—ਬਾਦਸ਼ਾਹ ਅਸੀਂ ਜੱਟ ਲੋਕ ਹਾਂ, ਤਾਰੇ ਗਿਣਤੀ ਦੱਸ ਦੇਂਦੇ ਹਨ। ਰਾਤ ਕਿੰਨੀ ਏ। ਲਾਗੇ ਲਹਿਣਾ ਬੈਠਾ ਹੋਇਆ ਸੀ ਉਹ ਵੀ ਬੋਲ ਪਿਆ, ਮਿਹਰਬਾਨ ਤੇਰੀ ਰਾਤ ਏ ਤੇ ਤੇਰਾ ਹੀ ਦਿਨ। ਤੂੰ ਸਭ ਕੁਝ ਜਾਣਦਾ ਏਂ ਅਸਾਂ ਰਾਤ ਦਿਨ ਪਰੇਜਨ ਹਨ।

ਅੰਦਰ ਹਉਮੈ ਦੀ ਜੜ੍ਹ ਏ ਭਾਵੇਂ ਕਿੰਨੀ ਵਢੋ ਫਿਰ ਵੀ ਕਿਧਰੇ ਨਾ ਕਿਧਰੇ ਲੁਕੀ ਰਹਿ ਹੀ ਜਾਂਦੀ ਏ। ਗੁਰੂ ਦਾ ਰੰਗ ਤਾਂ ਉਹੋ ਹੀ ਮਾਣ ਸਕਦਾ ਏ, ਜਿਸ ਨੂੰ ਅੰਦਰੋਂ ਗਿਆਨ ਹੋ ਗਿਆ ਹੋਵੇ, ਜਿਹਦੇ ਅੰਦਰੋਂ ਹਨੇਰਾ ਨਿਕਲ ਗਿਆ ਹੋਵੇ ਤੇ ਆਪੇ ਹੀ ਜੋਤੀ ਦਾ ਪਰਕਾਸ਼ ਹੋ ਰਿਹਾ ਹੋਵੇ। ਚਹੁੰ ਕੂਟਾਂ ਵਿਚ ਇਹ ਗੱਲ ਮਸ਼ਹੂਰ ਹੋ ਚੁੱਕੀ ਸੀ ਕਿ ਗੁਰੂ ਨਾਨਕ ਸੱਚਾ ਨਿਆਂ ਕਰਨ ਵਾਲਾ ਪਾਤਸ਼ਾਹ ਏ।

—ਪੁੱਤਰਾਂ ਪੋਤਰਿਆਂ ਨੂੰ ਰੁਤਬਾ ਨਹੀਂ ਮਿਲ ਸਕਦਾ, ਭਾਵੇਂ ਉਹਨਾਂ ਦਾ ਲਹੂ ਦਾ ਰਿਸ਼ਤਾ ਏ। ਪੁੱਤਰ ਆਪਣੀ ਥਾਂ ਨੇ ਤੇ ਸੇਵਕ ਆਪਣੀ ਥਾਂ ਤੇ ਨੇ, ਇਹਨਾਂ ਸਾਰਿਆਂ ਤੋਂ ਮਹਾਨ ਏ ਗੁਰ ਗੱਦੀ। ਮੂੰਹ ਤੇ ਪਿਆਰ ਦੀ ਵਗਦੀ ਨਦੀ ਉਹਨਾਂ ਦਾ ਰਾਹ ਨਹੀਂ ਰੋਕ ਸਕਦੀ।

—ਧਾਣਕ ਰੂਪ ਧਾਰਨਾ ਆਖਰੀ ਪਰਖ ਸੀ ਪਰ ਬਹੁਤ ਕਰੜੀ। ਸਿੱਖ ਉਹੋ ਹੀ ਏ ਜਿਹੜਾ ਹਰ ਸੂਰਤ ਵਿਚ ਗੁਰੂ ਨਾਲ ਏ, ਦੁਨੀਆਂ ਛੱਡ ਜਾਏ ਪਰ ਸਿੱਖ ਗੁਰੂ ਨਾ ਤਿਆਗੇ ਹਰ ਹਾਲਤ ਵਿਚ ਮਸਤ ਰਹੇ। ਜਿਸ ਦਿਨ ਵੀ ਗੁਰ ਗੱਦੀ ਦੀ ਜ਼ਿੰਮੇਵਾਰੀ ਸੰਭਾਲ ਲਈ, ਉਸ ਪੁਰਸ਼ ਵਿਚ ਮੁਰਦਾ ਰੂਹਾਂ ਵਿਚ ਜੀਵਨ ਸ਼ਕਤੀ ਭਰਨ ਦੀ ਤਾਕਤ ਆ ਜਾਂਦੀ ਏ। ਸਰੀਰਕ ਰਿਸ਼ਤਿਆਂ ਨਾਲ ਉਹ ਬੱਝਾ ਨਹੀਂ ਰਹਿੰਦਾ ਉਹਦੇ ਦਿਲ ਦੀ ਤਾਰ ਰੂਹ ਦੇ ਜਰਾ ਕੁ ਹੁਲਾਰੇ ਨਾਲ ਹੀ ਖੜਕ ਪੈਂਦੀ ਏ।

—ਗੁਰੂ ਨਾਨਕ ਨੇ ਕਰਤਾਰਪੁਰ ਵਿਚ ਹੀ ਧਾਣਕ ਰੂਪ ਧਾਰ ਲਿਆ ਸੀ ਬਹੁਤੀਆਂ ਗੱਲਾਂ ਲੋਕਾਂ ਦੀ ਸਮਝ ਵਿਚ ਨਹੀਂ ਸਨ ਆਉਂਦੀਆਂ, ਇਕ ਦਿਨ ਕਬਰਾਂ ਵੱਲ ਮੂੰਹ ਕਰ ਲਿਆ ਉਸ ਚੁਰਾਹੇ ਤੇ ਖੜ੍ਹਾ ਸੀ ਗੁਰੂ ਨਾਨਕ ਜਿਥੇ ਆ ਕੇ ਹਰ ਬੰਦਾ ਭੁੱਲ ਜਾਂਦਾ ਏ, ਇਹ ਸੰਸਾਰ ਦੀ ਆਖਰੀ ਮੰਜ਼ਲ ਏ, ਇਹ ਗੱਲ ਲਹਿਣਾ ਸਮਝ ਰਿਹਾ ਸੀ ਗੁਰੂ ਨਾਨਕ ਅੱਗੇ ਅੱਗੇ ਤੁਰਿਆ ਤੇ ਪਿਛੇ ਲਹਿਣਾ ਤੇ ਉਹਨਾਂ ਦੇ ਪਿਛੇ ਬਾਬਾ ਬੁੱਢਾ ਤੇ ਕੁਝ ਹੋਰ ਸੇਵਕ, ਚਿਹਰੇ ਦਾ ਰੰਗ ਬਦਲਿਆ ਹੋਇਆ ਸੀ ਗਲ ਵਿਚ ਗੋਦੜੀ ਉਸ ਵਿਚ ਪੈਸੇ, ਦਮੜੇ, ਮੋਹਰਾਂ, ਮੋਤੀ, ਹੀਰੇ, ਸੋਨਾ ਚਾਂਦੀ ਗੱਲ ਕੀ ਜਿਤਨੇ ਵੀ ਪਦਾਰਥ ਹੋ ਸਕਦੇ ਸਨ ਸੰਸਾਰ ਵਿਚ ਸਭ ਗੋਦੜੀ ਵਿਚ ਲੁਕੇ ਹੋਏ ਸਨ। ਖਲਕਤ ਇਹ ਸਭ ਕੁਝ ਨਹੀਂ ਸੀ ਜਾਣਦੀ, ਲੋਕਾਂ ਦਾ ਖਿਆਲ ਸੀ ਕਿ ਬਾਬਾ ਇਕ ਹੋਰ ਉਦਾਸੀ ਕੱਟਣ ਚਲਿਆ।

—ਧਰਮਸ਼ਾਲਾ ਵਿਚੋਂ ਨਿਕਲ ਕੇ ਇਕ ਹੋਰ ਹੀ ਤਰ੍ਹਾਂ ਦਾ ਰੂਪ ਧਾਰ ਲਿਆ, ਸ਼ਮਸ਼ਾਨਾਂ ਵੱਲ ਤੁਰ ਪਏ, ਮਗਰ ਲਗ ਪਈ ਖਲਕਤ, ਮਗਰ ਚੰਗੀ ਭੀੜ ਸੀ ਸਾਰਾ ਕਰਤਾਰਪੁਰ ਹੈਰਾਨ ਪਰੇਸ਼ਾਨ ਸੀ ਕਿ ਕਿਥੇ ਤੁਰ ਚਲਿਆ ਏ ਗੁਰੂ ਨਾਨਕ, ਇਹਦੀ ਮੰਜ਼ਲ

ਕਿਥੇ ਏ, ਬਾਬਾ ਅੱਗੇ ਅੱਗੇ ਸੀ ਤੇ ਪਿਛੇ-ਪਿਛੇ ਪਿੰਡ ਵਾਸੀ।

—ਆਪਣਾ ਪਿੰਡ ਤੇ ਲਾਗੇ ਦੀ ਵਸੋਂ, ਐਵੇਂ ਮਗਰ ਤੁਰ ਪਈ ਭੇਡ ਚਾਲ ਸੀ। ਕਿਸੇ ਦੇ ਮਗਰ ਤੁਰਨਾ ਬੜਾ ਮੁਸ਼ਕਲ ਏ। ਸਾਰਾ ਪਿੰਡ ਜਦ ਖਾਲੀ ਹੋ ਗਿਆ ਤੇ ਫਿਰ ਉਹਨਾਂ ਵਿਚਾਰਿਆ ਇਹ ਕਿਥੇ ਜਾਣਗੇ ਭੁੱਲੇ ਲੋਕ ਇਹ ਤੇ ਕੌਤਕ ਸੀ।

ਜੰਝ ਬੰਨ੍ਹ ਕੇ ਤੁਰਿਆ ਸੀ ਬਾਬਾ ਸਾਰੇ ਪਿੰਡ ਦੀ ਅੱਗੇ ਅੱਗੇ ਬਾਬਾ ਤੇ ਪਿਛੇ ਹੇੜ ਸਾਰੇ ਪਿੰਡ ਦੀ। ਬਾਬੇ ਨੇ ਇਕ ਵਾਰ ਆਖਿਆ ਕਿ ਭਲਿਓ ਲੋਕੋ ਤੁਸੀਂ ਆਪਣੇ ਪਿੰਡ ਨੂੰ ਮੁੜ ਜਾਓ ਸਾਡਾ ਪਤਾ ਨਹੀਂ ਅਸਾਂ ਕਿਧਰ ਜਾਣਾ ਏ, ਤੁਸੀਂ ਕਿਉਂ ਐਵੇਂ ਖਰਾਬ ਹੁੰਦੇ ਹੋ?

—ਜਦੋਂ ਤੁਸੀਂ ਪਿੰਡ ਛੱਡ ਚੱਲੇ ਹੋ ਤਾਂ ਅਸਾਂ ਇਥੇ ਰਹਿ ਕਿ ਕੀ ਲੈਣਾ ਏ।

—ਘਰ ਵਾਲਿਆਂ ਘਰ ਥੋੜ੍ਹਾ ਛੱਡ ਦੇਣਾ, ਤੁਸੀਂ ਪਿੰਡ ਵੱਲ ਮੁੜ ਜਾਓ।

ਕੌਣ ਮੁੜੇ ਲੋਕ ਤਾਂ ਕਰਿੰਗੜੀਆਂ ਪਾ ਕੇ ਚਲੇ ਸਨ ਜਿਵੇਂ ਮੇਲੇ ਚੱਲੇ ਹੋਣ।

ਇਕ ਮੁੱਠ ਦੋ ਮੁੱਠਾਂ, ਪੈਸਿਆਂ ਦੀਆਂ ਬਾਬੇ ਨੇ ਖੜੇ ਹੋ ਕੇ ਸੁਟੀਆਂ, ਲੋਕ ਪੈਸੇ ਚੁਗਣ ਲੱਗ ਪਏ, ਭੀੜ ਅੱਗੇ ਵੱਧ ਗਈ, ਅੱਧੀ ਭੀੜ ਛੱਡ ਗਈ ਸੀ। ਬਾਬੇ ਨੇ ਦੋ ਮੁੱਠਾਂ ਦਮੜਿਆਂ ਦਿਨਾਰਾਂ ਦੀਆਂ ਭਰ ਕੇ ਸੁਟੀਆਂ। ਲੋਕ ਮਾਲ ਲੁੱਟਣ ਵਿਚ ਲੱਗ ਪਏ, ਭੀੜ ਦਾ ਲੱਕ ਟੁੱਟ ਚੁੱਕਾ ਸੀ, ਇਕ ਹਿੱਸਾ ਅਜੇ ਵੀ ਰਹਿ ਗਿਆ ਸੀ ਤਿੰਨ ਹਿੱਸੇ ਲੋਕ ਪਿਛੇ ਰਹਿ ਗਏ ਸਨ, ਜਥਾ ਅੱਗੇ ਵੱਧ ਰਿਹਾ ਸੀ ਤੇ ਸ਼ਮਸ਼ਾਨ ਨੇੜੇ ਆ ਰਿਹਾ ਸੀ।

ਬਾਬੇ ਨੇ ਇਕ ਵਾਰ ਫੇਰ ਹੰਭਲਾ ਮਾਰਿਆ ਹੁਣ ਜਿਹੜੀਆਂ ਮੁੱਠਾਂ ਸੁਟੀਆਂ ਗਈਆਂ ਉਸ ਵਿਚ ਮੋਹਰਾਂ ਸਨ, ਸੋਨਾ ਸੀ, ਚਾਂਦੀ ਸੀ, ਲੋਕ ਫਿਰ ਆਪਣੇ ਆਹਰੇ ਲੱਗ ਗਏ। ਸਗੋਂ ਵਾਹਵਾ ਸੱਟ ਕੀਤੀ, ਦਿਲ ਖੋਲ੍ਹ ਕੇ, ਦੋ ਚਾਰ ਬੰਦੇ ਹੀ ਨਾਲ ਰਹਿ ਗਏ ਸਨ ਬਾਕੀ ਸਾਰੇ ਸੋਨਾ ਚਾਂਦੀ ਚੁਗਣ ਵਿਚ ਰੁਝੇ ਹੋਏ ਸਨ।

ਕਬਰਸਤਾਨ ਤੇ ਸ਼ਮਸ਼ਾਨ ਭੂਮੀ ਉਹਨੀਂ ਦਿਨੀਂ ਸਾਂਝੇ ਸਨ। ਇਕ ਪਾਸੇ ਕਬਰਸਤਾਨ ਸੀ ਤੇ ਦੂਜੇ ਪਾਸੇ ਸ਼ਮਸ਼ਾਨ ਭੂਮੀ। ਟਾਵੇਂ ਟਾਵੇਂ ਲੋਕ ਅਜੇ ਵੀ ਮਗਰ ਆ ਰਹੇ ਸਨ। ਬਾਬੇ ਨੇ ਇਕ ਮੁੱਠ ਹੀਰਿਆਂ ਦੀ ਸੁੱਟੀ ਰਹਿੰਦ ਖੂੰਹਦ ਉਨ੍ਹਾਂ ਨੂੰ ਲੁੱਟਣ ਪੈ ਗਈ। ਪਰ ਅਜੇ ਵੀ ਦੋ ਚਾਰ ਬੰਦੇ ਮਗਰ ਤੁਰੇ ਆ ਰਹੇ ਸਨ, ਬਾਬੇ ਨੇ ਕੁੱਤੇ ਪਾਲੇ ਹੋਏ ਸਨ ਕੁਤਿਆਂ ਨੂੰ ਸ਼ਸ਼ਕਾਰਿਆ, ਕੁੱਤੇ ਲੋਕਾਂ ਨੂੰ ਵੱਢਣ ਪਏ, ਅੱਗੇ ਅੱਗੇ ਲੋਕ ਤੇ ਮਗਰ ਮਗਰ ਕੁੱਤੇ, ਸਭ ਨੱਠ ਗਏ ਸਿਰਫ ਤਿੰਨ ਜਣੇ ਬਾਕੀ ਸਨ।

ਬਾਬੇ ਦੇ ਰਾਹ ਵਿਚ ਇਕ ਪੱਥਰ ਪਿਆ ਸੀ ਉਹ ਚੁੱਕ ਲਿਆ ਤੇ ਵਗਾਹਤਾ ਮਾਰਿਆ, ਬਾਬੇ ਬੁੱਢੇ ਦੇ ਸਿਰ ਵਿਚ ਆਣ ਵੱਜਾ ਬਾਬਾ ਉਥੇ ਹੀ ਸਿਰ ਫੜ ਕੇ ਬੈਠ ਗਿਆ। ਦੂਜੀ ਚੰਦ ਦਰਖਤ ਦੇ ਓਹਲੇ ਹੋ ਗਿਆ। ਹੁਣ ਬਾਬੇ ਨੇ ਮੁੜ ਕੇ ਵੇਖਿਆ ਕਿ ਮਗਰ ਸਿਰਫ ਭਾਈ ਲਹਿਣਾ ਹੀ ਸੀ।

ਬੋਲੇ ਗੁਰੂ ਨਾਨਕ—ਭਾਈ ਸਾਰੀ ਖਲਕਤ ਚਲੀ ਗਈ ਏ ਤੂੰ ਕਿਉਂ ਨਹੀਂ ਜਾਂਦਾ?

—ਹਰ ਕਿਸੇ ਦਾ ਕੋਈ ਨਾ ਕੋਈ ਟਿਕਾਣਾ ਹੋਵੇਗਾ ਪਰ ਸਾਹਿਬਾ ਮੇਰਾ ਤੁਹਾਡੇ ਬਿਨਾਂ ਕੋਈ ਨਹੀਂ, ਨਾ ਹੁਣ ਮੇਰਾ ਘਰ ਨਾ ਮੇਰਾ ਕੋਈ ਟਿਕਾਣਾ, ਮੈਂ ਕਿਧਰ ਨੂੰ ਮੂੰਹ ਚੁੱਕਾਂ, ਮੈਂ ਕਿਧਰ ਨੂੰ ਜਾਵਾਂ।

ਗੁਰੂ ਨਾਨਕ ਨੇ ਪਿਆਰ ਵਿਚ ਆਣ ਕੇ ਆਖਿਆ—ਅੱਖਾਂ ਵਿਚ ਪਾਣੀ ਆ

ਗਿਆ ਸੀ, ਆਖਿਆ ਲਹਿਣਿਆਂ ਤੇਰੇ ਤੋਂ ਬਿਨਾਂ ਮੇਰਾ ਵੀ ਹੁਣ ਕੋਈ ਟਿਕਾਣਾ ਨਹੀਂ। ਮੈਂ ਜੋਤੀ ਟਿਕਾਉਣ ਲਈ ਟਿਕਾਣਾ ਲੱਭਦਾ ਫਿਰਦਾ ਹਾਂ, ਤੂੰ ਮਿਲਿਆ ਏਂ ਤੇ ਜਰਾ ਕੁ ਸੁਰਖਰੂ ਹੋਇਆ ਹਾਂ।

—ਮੇਰੇ ਰਾਜ ਦਾ ਧਨੀ ਆ ਰਿਹਾ ਏ ਮੈਨੂੰ ਜ਼ਰਾ ਕੁ ਰਾਹਤ ਹੋਈ ਏ ਹੁਣ ਮੇਰਾ ਧਨੀ ਮੇਰੇ ਕੋਲ ਏ। ਮੇਰੇ ਕੋਲ ਕਿਹੜਾ ਖਜ਼ਾਨਾ ਏ ਜਿਹਦੀਆਂ ਚਾਬੀਆਂ ਤੈਨੂੰ ਸੰਭਾਲ ਦੇਵਾਂ, ਅਸੀਂ ਤੇ ਫਕੀਰ ਲੋਕ ਹਾਂ ਪੁਰਖਾ ਦੁਨੀਆਦਾਰ ਹੀ ਕੁਝ ਦੇ ਕੇ ਜਾਂਦੇ ਨੇ, ਮੇਰੇ ਕੋਲ ਜੋ ਕੁਝ ਸੀ ਉਹ ਪਹਿਲਾਂ ਹੀ ਤੈਨੂੰ ਬਖਸ਼ ਦਿੱਤਾ ਏ, ਮੈਂ ਆਪਣੀ ਮੰਜ਼ਲ ਵੱਲ ਜਾ ਰਿਹਾ ਹਾਂ, ਤੈਨੂੰ ਅੱਧ ਵਿਚ ਛੱਡ ਕੇ। ਵੇਖੀਂ ਪੰਡ ਭਾਰੀ ਏ,ਕਿਧਰੇ ਡੋਲ ਨਾ ਜਾਈਂ, ਬਿਖੜਿਆ ਪੈਂਡਾ ਏ, ਮੁਸ਼ਕਲਾਂ ਨਾਲ ਭਰਿਆ, ਇਹ ਦੁਨੀਆਂ ਕੰਡਿਆਂ ਦੀ ਵਾੜ ਏ। ਸੂਲਾਂ ਮਿਧਦਿਆਂ ਚਲਿਆ ਜਾਹ ਤੁਰਿਆ ਜਾ ਅਜੇ ਸਾਡੀ ਸ਼ਮਸ਼ਾਨ ਦੂਰ ਏ।

□□

# ੨੭

## ਧੰਨ ਤੂੰ ਤੇ ਧੰਨ ਤੇਰੀ ਕਮਾਈ

ਬਾਬਣੇ ਘਰਿ ਚਾਲ ਹੈ, ਗੁਰਮਿਤ ਗਾਡੀ ਰਾਹ ਨਿਬਾਹੀ,
ਇਕ ਦੋਹੀ ਟਕਸਾਲ ਇਕ, ਇਕ ਕੁਤਬਾ, ਤਖਤ ਸੱਚਾ ਦਰਗਾਹੀ।
ਗੁਰਮਤਿ ਸੁਖ ਫਲੁ ਦਾਦਿ ਇਲਾਹੀ॥

ਤਖਤ ਹੋਵੇ ਜਾ ਗੱਦੀ, ਘਰ ਦੀ ਮਾਲਕੀ ਹੋਵੇ ਜਾਂ ਜ਼ਮੀਨ ਦੀ ਮਾਲਕੀ, ਇਹ ਵਸਤੂ ਝਗੜੇ ਦੀ ਜੜ੍ਹ ਹਨ। ਝਗੜੇ ਪੈਂਦੇ ਹਨ, ਬਾਪ ਤੋਂ ਬਾਅਦ ਪੁੱਤਰ ਹੀ ਮਾਲਕ ਹੁੰਦੇ ਆਏ ਹਨ ਇਹ ਕਾਨੂੰਨ ਏ ਸ੍ਰਿਸ਼ਟੀ ਦਾ, ਜ਼ਮੀਨ ਦਾ ਮਾਲਕ ਪਲੇਠੀ ਦਾ ਪੁੱਤਰ, ਤਖਤ ਦਾ ਵਾਰਿਸ ਵਲੀ ਅਹਿਦ, ਉਹ ਵੀ ਬਾਦਸ਼ਾਹ ਦਾ ਪੁੱਤਰ ਹੀ ਹੋ ਸਕਦਾ ਏ, ਕਦੀ ਦੁਸ਼ਮਣ ਜੇ ਹਮਲਾਆਵਰ ਜਿੱਤ ਜਾਵੇ ਤਾਂ ਤਖਤ ਦੀ ਮਾਲਕੀ ਬਦਲ ਜਾਂਦੀ ਏ, ਇਹਦਾ ਫੈਸਲਾ ਹਮੇਸ਼ਾਂ ਤਲਵਾਰ ਕਰਦੀ ਆਈ ਏ। ਤਖਤ ਉਹਦਾ ਜਿਹਦੀ ਤਲਵਾਰ ਤੇਜ਼, ਗੱਦੀ ਦਾ ਉਹੋ ਮਾਲਕ ਜਿਹੜਾ ਗੁਰੂ ਦੀ ਨਜ਼ਰੀਂ ਚੜ੍ਹੇ। ਪਰ ਆਮ ਤੌਰ ਤੇ ਗੁਰੂ ਮਰਨ ਤੋਂ ਬਾਅਦ ਚੇਲਾ ਹੀ ਮਾਲਕ ਬਣ ਬੈਠਦਾ ਏ। ਪਰ ਇਥੇ ਤੇ ਰੀਤ ਹੀ ਨਿਰਾਲੀ ਸੀ, ਗੰਗਾ ਉਲਟੀ ਵਗਦੀ ਸੀ ਇਸ ਵਿਹੜੇ ਵਿਚ, ਤੁਸੀਂ ਪੁੱਛੋਗੇ ਕਿ ਕਿਉਂ। ਅਜੇ ਤਾਂ ਗੱਦੀ ਦਾ ਮੁੱਢ ਹੀ ਬੱਝਾ ਸੀ, ਕੋਈ ਡੇਰਾ ਨਹੀਂ ਸੀ, ਕੋਈ ਧਰਮਸ਼ਾਲਾ ਨਹੀਂ ਸੀ। ਜੇ ਕੋਈ ਮਾੜੀ ਮੋਟੀ

ਧਰਮਸ਼ਾਲਾ ਬਣੀ ਵੀ ਉਹ ਵੀ ਅਧੂਰੀ ਜੇ ਕੰਧਾਂ ਬਣੀਆਂ ਤਾਂ ਛੱਤ ਨਹੀਂ, ਡੇਰੇ ਟਾਂ ਵਾਲੀ ਕੋਈ ਚੀਜ਼ ਨਹੀਂ ਤੇ ਫਿਰ ਝਗੜਾ ਕਾਹਦਾ, ਭੁੱਖ ਨੰਗ ਘਰ ਤੇ ਬਾਹਰ ਭਿਉਂਤੀ, ਗੱਦੀ ਨੇ ਅੱਗੇ ਜਾ ਕੇ ਕਿੰਨੀ ਭਾਰੀ ਬਣ ਜਾਣਾ ਏਂ ਇਹ ਸੋਚ ਸੀ ਲੋਕਾਂ ਵਿਚ। ਗੁਰੂ ਨਾਨਕ ਦਾ ਤਾਂ ਐਵੇਂ ਲੋਕ ਨਾ ਹੀ ਲੈਂਦੇ ਸਨ ਸ਼ਰਧਾਲੂ ਸਨ ਪਰ ਤਾਦਾਦ ਥੋੜ੍ਹੀ ਸੀ, ਹੌਲੀ ਹੌਲੀ ਵੱਧ ਜਾਵੇਗੀ। ਮਾਲੀ ਜਿਹਨੇ ਆਪਣੇ ਹੱਥੀਂ ਬੂਟੇ ਲਾਏ ਸਨ ਤੇ ਗੋਡੀਆਂ ਦੇ ਦੇ ਕੇ ਬਾਗ ਦਾ ਮੂੰਹ ਮੱਥਾ ਸੰਵਾਰਿਆ ਸੀ ਉਹੀ ਜਾਣਦਾ ਸੀ ਕਿ ਬਾਗ ਦਾ ਮੁੱਲ ਕੀ ਏ ਜਿਸ ਕਦੇ ਪਾਣੀ ਵੀ ਨਾ ਦਿੱਤਾ ਹੋਵੇ ਉਹ ਕੀ ਜਾਣੇ ਬਾਗ ਤੇ ਬਾਗ ਦੀ ਖੁਸ਼ਬੂ। ਵਾੜਾਂ ਕਰ ਕਰ ਕੇ ਪਾਲਿਆ ਏ ਬੂਟਾ, ਉਹਦਾ ਫਲ ਭਾਵੇਂ ਖਾਣ ਵਾਲਾ ਨਹੀਂ ਲਾਉਂਦਾ ਪਰ ਉਹ ਇਸ ਆਸ ਤੇ ਵਾੜਾਂ ਕਰਦਾ ਏ ਕਿ ਇਹ ਬੂਟਾ ਫਲ ਦੇਵੇਗਾ। ਮੇਰੇ ਪੁੱਤ ਪੋਤਰੇ, ਮੇਰੇ ਮਿੱਤਰ, ਮੇਰੇ ਪਿੰਡ ਵਾਲੇ ਖਾਣਗੇ ਫਲ ਤੇ ਯਾਦ ਕਰਨਗੇ ਕਿ ਫਲਾਣੇ ਨੇ ਲਾਇਆ ਸੀ ਬਾਗ।

—ਗੁਰੂ ਨਾਨਕ ਇਉਂ ਸੋਚ ਰਹੇ ਸਨ ਕਿ ਮੈਂ ਗੱਦੀ ਦੇ ਨਾਂ ਤੇ ਨਾ ਖੂਨ ਖਰਾਬਾ ਹੋਣ ਦੇਣਾ ਏ ਨਾ ਹੀ ਡਾਂਗਾਂ ਖੜਕਾਉਣ ਦੀ ਨੌਬਤ ਆਉਣ ਦੇਣੀ ਏਂ। ਮੈਂ ਆਪਣਾ ਵਾਰਸ ਅਪਣੀ ਹਯਾਤੀ ਵਿਚ ਹੀ ਚੁਣ ਲੈਣਾ ਏ ਤੇ ਵਾਰਸ ਵੀ ਉਹ ਹੀ ਚੁਨਣਾ ਏ ਜਿਹਦ ਨਾਲ ਮੇਰੇ ਖੂਨ ਦਾ ਦੂਰ ਨੇੜਿਓਂ ਵੀ ਸਬੰਧ ਨਾ ਹੋਵੇ, ਮੈਨੂੰ ਤੇ ਪੰਡ ਚੁੱਕਣ ਵਾਲਾ ਚਾਹੀਦਾ ਏ। ਮੈਂ ਤੇ ਰੀਤ ਹੀ ਬਦਲ ਦੇਣੀ ਏ ਕਿ ਪਿਓ ਤੋਂ ਬਾਅਦ ਪੁੱਤਰ, ਜੇ ਪੁੱਤਰ ਨਲਾਇਕ ਹੋਵੇ ਤਾਂ ਵੀ ਗੱਦੀ ਦਾ ਮਾਲਕ ਇਹ ਤੇ ਇਕ ਖਿਆਲਾਂ ਵਿਚਾਰਾਂ ਦੀ ਗੱਦੀ ਏ, ਚੌਂਕੀ ਜਿਹੀ। ਜਿਹੜਾ ਹਰ ਬੰਦਾਂ ਤਰਖਾਣ ਕੋਲੋਂ ਕੁਝ ਦਮੜੇ ਖਰਚ ਕੇ ਬਣਵਾ ਸਕਦਾ ਏ। ਝਗੜੇ ਦੀ ਜੜ੍ਹ ਜ਼ਮੀਨ ਏ ਜਾਂ ਦੌਲਤ, ਪਰ ਮੇਰੀ ਗੱਦੀ ਦੇ ਪਿਛੇ ਨਾ ਜ਼ਮੀਨ ਏ ਤੇ ਨਾ ਦੌਲਤ, ਨਾ ਗੱਦੀ ਨੂੰ ਹੀ ਕੋਈ ਸਿਰ ਤੇ ਚੁੱਕੀ ਫਿਰੂ। ਪਰ ਨਹੀਂ ਲੋਕ ਸਿਆਣ ਹਨ, ਦਾਨੇ ਹਨ। ਜੰਗ ਤੇ ਵਿਚਾਰਾਂ ਦੀ ਏ। ਲੋਕ ਸਮਾਜ ਵਿਚ ਤਬਦੀਲੀਆ ਲਿਆਉਣੀਆਂ ਚਾਹੁੰਦੇ ਹਨ ਤੇ ਉਹ ਵੇਖਣਾ ਚਾਹੁੰਦੇ ਹਨ ਕਿ ਉਸਦਾ ਸਿੱਟਾ ਕੀ ਨਿਕਲਦਾ ਹੈ। ਇਸ ਲਈ ਲੋਕ ਮਤਵਾਲੇ ਹਨ ਉਨ੍ਹਾਂ ਨੂੰ ਇਸ ਗੱਦੀ ਦਾ ਖੂਬਸੂਰਤ ਅੰਜ਼ਾਮ ਨਜ਼ਰ ਆਉਂਦਾ ਏ। ਪੰਜਾਬ ਦੀ ਕਿਸਮਤ ਸੰਵਾਰਨ ਵਾਲੀ ਇਹੋ ਗੱਦੀ ਏ। ਬਾਕੀ ਤੇ ਸਾਰੇ ਲੋਭੀ ਹਨ, ਲਾਲਚੀ ਹਨ, ਪਾਖੰਡੀ ਹਨ, ਪਰ ਇਸ ਗੱਦੀ ਕੋਲ ਸਿਰਫ ਸੱਚ ਹੀ ਪੱਲੇ ਹੈ ਬਾਕੀ ਚਾਰੇ ਕੰਨੀਆਂ ਖਾਲੀ ਹਨ, ਮੰਨਿਆ ਕਿ ਪੁੱਤਰ ਲਾਇਕ ਹਨ ਪਰ ਉਨ੍ਹਾਂ ਨੂੰ ਇਹ ਫਕੀਰੀ ਬਾਣਾ ਪਸੰਦ ਨਹੀਂ, ਲੋਕਾਂ ਦੀ ਮੁਥਾਜੀ ਕਬੂਲ ਨਹੀਂ। ਮੈਨੂੰ ਜਾਪਦਾ ਏ ਕਿ ਮੇਰੀ ਮੜ੍ਹੀ ਨੂੰ ਵੇਚ ਵੇਚ ਢਿੱਡ ਭਰਨਗੇ, ਮੇਰੇ ਵਾਰਸ। ਲੋਕਾਂ ਮੇਰੇ ਨਾਂ ਦੀ ਪੂਜਾ ਕਰਨੀ ਏ। ਮੇਰੀ ਗੱਦੀ ਤੇ ਬਹਿਣ ਵਾਲਾ ਵਿਹਲਾ ਨਿਕੰਮਾ ਨਾ ਰਹੇ। ਮੈਂ ਇਸੇ ਲਈ ਹੀ ਏਨਾ ਜਫਰ ਜਾਲਿਆ ਏ। ਮੈਨੂੰ ਆਪਣਾ ਵਾਰਿਸ ਉਹੋ ਜਿਹਾ ਚੁਣ ਲੈਣਾ ਚਾਹੀਦਾ ਏ ਜਿਹੜਾ ਮੇਰੇ ਛੱਡੇ ਕੰਮ ਨੂੰ ਪੂਰਾ ਕਰੇ। ਮੇਰੇ ਬਣਾਏ ਹਏ ਰਾਹਾਂ ਨੂੰ ਪੱਕਾ ਕਰੇ। ਮੈਂ ਪੂਰਨੇ ਪਾਏ ਹਨ ਉਹ ਸਬਕ ਯਾਦ ਕਰੇ। ਕੋਈ ਮਹਿਲ ਉਸਾਰੇ, ਮੈਂ ਨੀਹਾਂ ਪੁੱਟ ਦਿੱਤੀਆਂ ਹਨ। ਨੀਹਾਂ ਭਰ ਵੀ ਗਈਆਂ ਹਨ। ਮੈਂ ਜਿਹੜਾ ਸੁਪਨਾ ਵੇਖਿਆ ਏ, ਉਹ ਇਕ ਵਾਰ ਪੂਰਾ ਹੋਣਾ ਚਾਹੀਦਾ ਏ। ਇਸ ਤਰ੍ਹਾਂ ਸੋਚਿਆ ਜਾ ਰਿਹਾ ਸੀ ਪਰ ਅਜੇ ਫੈਸਲਾ ਨਹੀਂ ਸੀ ਕੀਤਾ ਗਿਆ, ਵਕਤ ਥੋੜ੍ਹਾ ਸੀ ਪਰ ਫੈਸਲਾ ਮੁਸ਼ਕਲ। ਉਂਗਲੀ ਲਾ ਕੇ ਲਹਿਣੇ ਨੂੰ ਨਾਲ ਤੋਰ ਲਿਆ।

—ਵਿਚਾਰਾਂ ਦੀ ਕਹੂਲੀ ਨੇ ਇਕ ਹੋਰ ਜੋੜਾ ਦਿੱਤਾ, ਅੱਗੇ ਅੱਗੇ ਗੁਰੂ ਨਾਨਕ ਤੇ ਪਿੱਛੇ ਪਿੱਛੇ ਭਾਈ ਲਹਿਣਾ, ਮੰਜ਼ਲ ਕਿਥੇ ਸੀ ਇਹ ਤੇ ਰੱਬ ਹੀ ਜਾਣੇ, ਬਾਬੇ ਬੁੱਢੇ ਤੇ ਦੂਨੀ ਚੰਦ ਨੇ ਵੀ ਪੈੜ ਨਾ ਛੱਡੀ, ਇਕ ਇਨਕਲਾਬ ਆ ਰਿਹਾ ਸੀ ਯੁੱਗ ਪਲਟਾਊ, ਗੱਲ ਨਵੀਂ, ਚਾਲ ਨਵੀਂ ਯਾਰੋ ਜਿਊਂਦਿਆਂ ਜੀਅ ਕਿਸੇ ਬਾਦਸ਼ਾਹ ਨੇ ਆਪਣਾ ਤਖਤ ਨਹੀਂ ਛੱਡਿਆ, ਭਾਵੇਂ ਉਹਦਾ ਪੁੱਤ ਕਿੰਨਾ ਵੀ ਲਾਡਲਾ ਕਿਉਂ ਨਾ ਹੋਵੇ, ਪਰ ਇਥੇ ਫੈਸਲਾ ਹੋ ਰਿਹਾ ਸੀ ਕਿ ਜਿਊਂਦਿਆਂ ਜੀਅ ਆਪ ਆਪਣੀ ਗੱਦੀ ਤੇ ਆਪ ਬਿਠਾ ਕੇ ਜਾਣਾ ਏ ਆਪਣੇ ਵਰਗਾ, ਵੇਖੋ ਕ੍ਰਿਸ਼ਮਾ ਨਾ ਸਿੱਕਾ ਬਦਲਿਆ ਤੇ ਨਾ ਫੌਜਾਂ ਨੂੰ ਹੀ ਆਪਣੇ ਨਾਲ ਰਲਾਇਆ, ਨਾ ਕਤਲ ਹੀ ਹੋਏ ਤੇ ਨਾ ਢੰਡੋਰਚੀ ਨੂੰ ਹੀ ਤਕਲੀਫ ਦੇਣੀ ਪਈ।

—ਫੈਸਲਾ, ਫੈਸਲਾ ਤੇ ਹੋ ਹੀ ਚੁਕਾ ਸੀ ਹੁਣ ਤੇ ਸਿਰਫ ਮੋਹਰ ਹੀ ਲਾਉਣ ਵਾਲੀ ਸੀ। ਲਾਵਾਂ ਤੇ ਹੋ ਹੀ ਚੁੱਕੀਆਂ ਸਨ ਸਿਰਫ ਮਾਂਗ ਵਿਚ ਸੰਧੂਰ ਭਰਨ ਵਾਲਾ ਹੀ ਬਾਕੀ ਸੀ ਹੌਲੀ ਹੌਲੀ ਚਲਦਿਆਂ ਗੁਰੂ ਨਾਨਕ ਨੇ ਆਪਣੀ ਜੋਤ ਲਹਿਣੇ ਵਿਚ ਟਿਕਾਈ ਆਪਣਾ ਆਪ ਲਹਿਣੇ ਦੀ ਝੋਲੀ ਵਿਚ ਪਾ ਦਿੱਤਾ। ਇਹ ਗੱਲ ਜਾਂ ਲਹਿਣਾ ਜਾਣਦਾ ਸੀ ਜਾਂ ਗੁਰੂ ਨਾਨਕ। ਆਮ ਦੁਨੀਆ ਕੀ ਜਾਣੇ ਇਹ ਤਮਾਸ਼ਾ। ਲਹਿਣੇ ਨੂੰ ਆਪਣਾ ਅੰਗ ਬਣਾ ਲਿਆ ਤੇ ਉਹਦਾ ਨਾਂ ਹੀ ਬਦਲ ਦਿੱਤਾ, ਉਹਦੀ ਕਾਇਆ ਹੀ ਪਲਟ ਦਿੱਤੀ, ਇਹ ਗੱਲ ਮੂਰਖ ਲੋਕਾਂ ਨੂੰ ਸਮਝਾਉਣੀ ਸੀ ਕੋਈ ਨਾ ਕੋਈ ਨਾਟਕ ਖੇਡਣਾ ਹੀ ਪੈਣਾ ਸੀ ਤਾਂ ਹੀ ਦੁਨੀਆ ਮੰਨੇਗੀ ਭਾਈ ਲਹਿਣੇ ਨੂੰ।

ਕਬਰਸਤਾਨ ਵਿਚ ਫਿਰ ਰਹੇ ਸਨ ਦੋਵੇਂ ਜਣੇ। ਕਦੀ ਸ਼ਮਸ਼ਾਨ ਜਿਥੇ ਭੂਤਨੇ ਵਸਦੇ ਨੇ ਲੋਕ ਡਰਦੇ ਉਧਰ ਮੂੰਹ ਨਹੀਂ ਸਨ ਕਰਦੇ, ਜੇ ਕਦੇ ਜਾਣਾ ਵੀ ਪੈਂਦਾ ਚਾਰ ਪੰਜ ਸਾਥੀ ਇਕੱਠੇ ਹੁੰਦੇ ਫਿਰ ਜਾਂਦੇ, ਪਰ ਗੁਰੂ ਨਾਨਕ ਤੇ ਬੇਖੌਫ ਫਿਰ ਰਹੇ ਸਨ ਇਸ ਉਜਾੜ ਭੂਮੀ ਵਿਚ।

—ਇਕ ਤਾਜ਼ਾ ਤਾਜ਼ਾ ਮੁਰਦਾ ਨਜ਼ਰੀਂ ਪਿਆ, ਗੁਰੂ ਨਾਨਕ ਅਚਾਨਕ ਰੁਕ ਪਏ। ਇਕ ਵਸਤੂ ਸੁੱਚੀ ਤੇ ਜੀਵਨ ਦਾ ਅੰਗ। ਲਹਿਣੇ ਨੂੰ ਵੀ ਸਮਝ ਆ ਜਾਏ ਕਿ ਮੈਂ ਵੀ ਕੁਝ ਬਣ ਗਿਆ ਹਾਂ।

—ਉਹ ਪਿਆ ਈ ਮੁਰਦਾ ਖਾਹ ਭਾਈ ਲਹਿਣਿਆ।

ਵਿਚਾਰਨ ਦਾ ਕੋਈ ਕੰਮ ਨਹੀਂ ਸੀ, ਹੁਕਮ ਸੀ, ਸੋਚਣ ਦੀ ਕੋਈ ਲੋੜ ਹੀ ਨਹੀਂ ਸੀ। ਬੋਲਿਆ ਲਹਿਣਾ ਕਿ ਕਿਸ ਪਾਸਿਓਂ ਖਾਵਾਂ ?

—ਵੇਖ ਲੈ ਜਿਧਰੋਂ ਚੰਗਾ ਲਗਦਾ ਏ ਉਧਰੋਂ ਹੀ ਚੱਕ ਮਾਰ ਲੈ।

ਚਾਰ ਪਹਿਰ ਦਾ ਮੂੰਹ ਵਿਚ ਅੰਨ ਨਹੀਓਂ ਪਾਇਆ ਢਿੱਡ ਨੂੰ ਤੇ ਝੁਲਕਾ ਦੇਣਾ ਹੀ ਪਊ, ਜੇ ਤੈਨੂੰ ਸਵਾਦ ਲੱਗੂ ਤਾਂ ਅਸੀਂ ਵੀ ਖਾ ਲਵਾਂਗੇ।

ਭਾਈ ਲਹਿਣੇ ਨੇ ਉਚਾਰਿਆ ਕਿ ਪੈਰਾਂ ਵਲੋਂ ਖਾਵਾਂ, ਨਿਮਰਤਾ ਬਗੈਰ ਇਹ ਕਾਰਜ ਸੰਪੂਰਨ ਨਹੀਂ ਹੋਣ ਲੱਗਾ, ਚਰਨਾਂ ਨੂੰ ਮੂੰਹ ਲਾਕੇ ਵੇਖਿਆ ਮਿੱਠਾ ਲੱਗਾ, ਬੜਾ ਸਵਾਦੀ, ਮਿਠਾਸ ਨਾਲ ਭਰਿਆ, ਸ਼ਹਿਦ ਨਾਲੋਂ ਮਿੱਠਾ, ਚੱਕ ਮਾਰਨੇ ਸ਼ੁਰੂ ਕਰ ਦਿੱਤੇ। ਇਹ ਇਕ ਕ੍ਰਿਸ਼ਮਾ ਸੀ ਜਾਂ ਕੁਦਰਤ ਦਾ ਨਜ਼ਾਰਾ। ਜਾਂ ਰਹਿਮਤ ਸੀ ਉਸ ਰੱਬ ਦੀ, ਇਹ ਤੇ ਉਹੋ ਹੀ ਜਾਣੇ ਜਿਸ ਇਹ ਕੌਤਕ ਰਚਾਇਆ ਸੀ।

ਸਾਖੀਕਾਰ ਆਖਦੇ ਹਨ ਕਿ ਕੜਾਹ ਵਰਗਾ ਸਵਾਦ ਸੀ।—ਨਾ ਉਹ ਮੁਰਦਾ ਸੀ ਤੇ ਨਾ ਹੀ ਇਨਸਾਨੀ ਲਾਸ਼। ਉਹ ਤੇ ਕੜਾਹ ਹੀ ਕੜਾਹ ਸੀ।

ਗੁਰੂ ਨਾਨਕ ਫਰਮਾ ਰਹੇ ਸਨ ਕਿ—ਧੰਨ ਏ ਤੂੰ ਤੇ ਧੰਨ ਏ ਤੇਰੀ ਕਮਾਈ, ਚਰਨਾਂ ਤੇ ਡਿੱਗ ਪਿਆ ਭਾਈ ਲਹਿਣਾ,

ਮਿੱਠਤ ਨੀਵੀਂ ਨਾਨਕਾ: ਮੇਰਾ ਸਭ ਕੁਝ ਲਹਿਣਿਆਂ ਤੂੰ ਹੀ ਏ। ਤੂੰ ਮੈਂ ਤੇ ਮੈਂ ਤੂੰ, ਹੁਣ ਕੋਈ ਵਿਤਕਰਾ ਨਹੀਂ ਰਿਹਾ, ਹੁਣ ਤੂੰ ਮੇਰਾ ਗੁਰੂ ਏਂ ਮੈਂ ਤੇਰਾ ਚੇਲਾ,

ਮੇਰਾ ਗੁਰੂ ਤੂੰ, ਮੈਂ ਤੇਰਾ ਗੁਰੂ,
ਮੇਰੇ ਮਨ ਮੈਂ ਤੂ ਬਸੇ, ਮੈ ਸਦ ਹਿਰਦੇ ਤੋਹਿ।
ਅਭੇਦ ਭਗਤਿ ਮੇਰੀ ਕਰੀ, ਮੈ ਮਨ ਤਮਾਰਾ ਢੋਹ।



# ੨੮

## ਤਖ਼ਤ ਬਠਾਲਿਆ

ਦੂਨੀ ਚੰਦ ਤੇ ਬਾਬਾ ਬੁੱਢਾ ਵੀ ਉਸ ਜਗ੍ਹਾ ਪੁੱਜ ਗਏ ਤੇ ਕੁਝ ਹੋਰ ਲੋਕ ਵੀ ਪੁੱਜ ਗਏ। ਹੌਲੀ ਹੌਲੀ ਲੋਕਾਂ ਦੀ ਭੀੜ ਲੱਗ ਗਈ।

ਫਰਮਾਇਆ ਗੁਰੂ ਨਾਨਕ ਨੇ ਕਿ—ਇਕ ਚੌਂਕੀ ਮੰਗਵਾਓ, ਹੁਕਮ ਦੀ ਦੇਰ ਸੀ ਇਕ ਚੌਂਕੀ ਆ ਗਈ, ਪਿੰਡ ਵਿਚ ਦੰਦ-ਕਥਾ ਸੀ ਕਿ ਲਹਿਣੇ ਨੇ ਮੁਰਦਾ ਖਾ ਲਿਆ ਏ, ਗਲ ਹਰਨਾਂ ਦੇ ਸਿੰਘੀ ਚੜ੍ਹ ਚੁੱਕੀ ਸੀ. ਗੱਲਾਂ ਇੰਜ ਜਿਵੇਂ ਹਵਾ ਵਿਚ ਤਾਰੀਆਂ ਲਾ ਰਹੀਆਂ ਹਨ। ਨਾ ਕਿਸ ਨੇ ਮੁਰਦਾ ਹੀ ਵੇਖਿਆ ਸੀ ਤੇ ਨਾ ਹੀ ਕਿਸੇ ਨੇ ਲਹਿਣੇ ਨੂੰ ਖਾਂਦਿਆਂ ਅੱਖੀਂ ਡਿੱਠਾ ਸੀ, ਸ਼ਾਇਦ ਬਾਬੇ ਬੁੱਢੇ ਜਾਂ ਦੂਨੀ ਚੰਦ ਨੇ ਇਹ ਕ੍ਰਿਸ਼ਮਾ ਵੇਖਿਆ ਹੋਵੇ।

ਇਕ ਪਾਸਿਓਂ ਮੁਸਲਮਾਨ ਭੱਜੇ ਆ ਰਹੇ ਸਨ ਤੇ ਦੂਜੇ ਪਾਸਿਓਂ ਹਿੰਦੂਆਂ ਦਾ ਟੋਲਾ।

—ਇਹ ਕਸਬ ਕਬਰਸਤਾਨ ਵਿਚ ਹੀ ਕਿਉਂ? ਇਕ ਸਵਾਲ ਸੀ ਕਿਸੇ ਬੰਦੇ ਦਾ।

—ਦੁਨੀਆਂ ਫਾਨੀ ਏ, ਬੰਦਾ ਮਿੱਟੀ ਦਾ ਪੁਤਲਾ ਏ, ਇਹ ਖੂਬਸੂਰਤ ਹੱਡ ਮਾਸ, ਇਹ ਸੋਹਣੀਆਂ ਸੋਹਣੀਆਂ ਸੂਰਤਾਂ ਸਭ ਮਿੱਟੀ ਹਨ, ਜਦੋਂ ਬੰਦੇ ਨੇ ਮਿੱਟੀ ਵਿਚ ਰਲ ਜਾਣਾ ਏਂ ਤਾਂ ਫਿਰ ਇਸ ਜਗ੍ਹਾ ਤੇ ਆਣ ਕੇ ਫੈਸਲਾ ਹੀ ਕਿਉਂ ਨਾ ਕੀਤਾ ਜਾਵੇ ਜਿਥੇ

ਬੰਦੇ ਨੂੰ ਲੋਕਾਂ ਚੁਕ ਕੇ ਲਿਆਉਂਦਾ ਏ, ਲੋਕ ਕਿਉਂ ਤਕਲੀਫ ਕਰਨ ? ਗੁਰੂ ਸਾਹਿਬ ਦਾ ਫਰਮਾਨ ਸੀ।

ਲੋਕਾਂ ਦੀ ਜ਼ਬਾਨ ਬੰਦ ਸੀ। ਖਾਮੋਸ਼ ਮਿੱਟੀ ਦੀਆਂ ਮੂਰਤੀਆਂ ਬਣੀ ਖੜ੍ਹੇ ਸਨ ਪਿੰਡ ਦੇ ਚੌਧਰੀ, ਖੜਪੈਂਚ, ਪਤਵੰਤੇ, ਪੰਡਤ, ਮੌਲਵੀ, ਮਲਵਾਣੇ, ਪੁਜਾਰੀ ਮੰਦਿਰ ਦਾ, ਸਧਾਰਨ ਪਿੰਡ ਦੇ ਵਸਨੀਕ। ਹਿੰਮਤ ਇਕ ਨੂੰ ਵੀ ਨਾ ਪਈ ਕਿ ਜ਼ਬਾਨ ਵਿਚੋਂ ਬੋਲ ਕੱਢੇ।

—ਬੁੱਢਿਆ ਜਾਹ ਲਹਿਣੇ ਨੂੰ ਇਸ਼ਨਾਨ ਕਰਵਾ ਕੇ ਲਿਆ, ਦੂਨੀ ਚੰਦਾ ਭੱਜ ਕੇ ਜਾਹ ਧਰਮਸਾਲਾ ਵਿਚ ਇਕ ਜੋੜਾ ਮੈਂ ਨਵਾਂ-ਨਕੋਰ ਰੱਖ ਕੇ ਆਇਆਂ, ਜਾਹ ਤੇ ਮੁੜਦੀ ਪੈਰੀਂ ਮੁੜ ਕੇ ਵਾਪਸ ਆ। ਵੇਖੀਂ ਕਿਧਰੇ ਦੇਰ ਨਾ ਕਰ ਦੇਈਂ ਵਕਤ ਥੋੜ੍ਹਾ ਈ, ਵੇਖੀਂ ਵਕਤ ਨਾ ਲੰਘ ਜਾਏ। ਮੈਂ ਤੇਰਾ ਇੰਤਜ਼ਾਰ ਨਹੀਓਂ ਕਰਨਾ, ਵਕਤ ਕਿਸੇ ਦਾ ਇੰਤਜ਼ਾਰ ਨਹੀਓਂ ਕਰਦਾ। ਆਪਣਾ ਆਪਣਾ ਕੰਮ ਕਰੋ ਜਲਦੀ ਮੈਨੂੰ ਸੱਦਾ ਆ ਗਿਆ ਏ, ਮੈਂ ਜਾ ਰਿਹਾ ਹਾਂ।

—ਗੁਰੂ ਜੀ ਇਹ ਕੀ, ਸਾਨੂੰ ਛੱਡ ਕੇ......।

—ਇਕ ਦਿਨ ਤੇ ਹਰ ਇਕ ਨੇ ਛੱਡ ਕੇ ਜਾਣੀ ਏ ਇਹ ਸਰਾਂ।

—ਲਹਿਣਾ ਵੀ ਆ ਗਿਆ ਤੇ ਦੂਨੀ ਚੰਦ ਵੀ, ਬਾਬਾ ਬੁੱਢਾ ਵੀ ਖੜ੍ਹਾ ਸੀ ਤੇ ਲੋਕਾਂ ਝੁਰਮਟ ਪਾ ਲਿਆ।

—ਪਾ ਲੈ ਲਹਿਣਿਆਂ ਕੱਪੜੇ, ਤੇਰੀ ਪੁਰਾਣੀ ਕੁੰਜ ਲਾਹ ਦਿੱਤੀ ਏ, ਇਹ ਨਵੀਂ ਪੁਸ਼ਾਕ ਪਾ ਲੈ, ਇਹ ਤੇਰਾ ਨਵਾਂ ਜਨਮ ਏ। ਕਾਇਆ ਕਲਪ ਹੋ ਗਈ ਏ। ਚੌਂਕੀ ਤੇ ਚਿੱਟਾ ਲੀੜਾ ਵਿਛਾਇਆ ਗਿਆ ਬਿਨਾਂ ਕਿਸੇ ਦਾਗ਼ ਤੋਂ। ਚਾਂਦੀ ਵਰਗਾ, ਬਲੌਰ ਦੀ ਚਮਕ ਮਾਰੇ, ਕੱਪੜਾ ਖੱਦਰ ਦਾ ਸੀ। ਚੌਂਕੀ ਸਿੰਘਾਸਨ ਬਣ ਗਈ। ਲਹਿਣੇ ਨੂੰ ਬਾਬੇ ਬੁੱਢੇ ਨੇ ਚੌਂਕੀ ਤੇ ਬਿਠਾਇਆ। ਸਭ ਤੋਂ ਪਹਿਲਾਂ ਗੁਰੂ ਨਾਨਕ ਨੇ ਆਪ ਮੱਥਾ ਟੇਕਿਆ ਪੰਜ ਪੈਸੇ ਤੇ ਨਾਰੀਅਲ ਰੱਖ ਕੇ, ਉੱਠ ਕੇ ਆਪਣੀ ਗੋਦੜੀ ਵਿਚੋਂ ਕੱਢੀ ਪੋਥੀ, ਕ਼ਮਰਕੱਸਾ ਬਖਸ਼ਿਆ। ਆਵਾਜ਼ ਉੱਭਰੀ—ਧੰਨ ਗੁਰੂ, ਧੰਨ ਗੁਰਗੱਦੀ, ਧੰਨ ਗੁਰ ਅੰਗਦ।

ਇਧਰ ਸਾਰਾ ਕੌਤਕ ਰਚਿਆ ਗਿਆ ਸੀ, ਖਬਰ ਘਰ ਤੱਕ ਵੀ ਪੁੱਜ ਗਈ ਸੀ, ਪੁੱਤਰ ਵੀ ਵਕਤ ਸਿਰ ਪੱਜ ਗਏ।

ਗੁਰੂ ਨਾਨਕ ਨੇ ਹੁਕਮ ਦਿੱਤਾ—ਮੱਥਾ ਟੇਕੋ ਵਾਰੀ ਵਾਰੀ, ਇਹੋ ਗੁਰੂ ਏ ਤੇ ਇਹੋ ਮੇਰਾ ਰੂਪ ਏ।

ਪਹਿਲਾਂ ਬਾਬੇ ਬੁੱਢੇ ਨੇ ਮੱਥਾ ਟੇਕਿਆ ਤੇ ਫਿਰ ਦੂਨੀ ਚੰਦ ਨੇ ਤੇ ਮਗਰੇ ਸਾਰੀ ਸੰਗਤ ਨੇ ਤੇ ਜਦ ਪੁੱਤਰਾਂ ਦੀ ਵਾਰੀ ਆਈ ਉਹਨਾਂ ਸਿਰ ਫੇਰ ਦਿੱਤਾ।

—ਇਹ ਟਹਿਲੀਆ ਸਾਡੇ ਘਰ ਦਾ ਸਾਡਾ ਗੁਰੂ ਨਹੀਂ ਹੋ ਸਕਦਾ, ਇਕ ਅਵਾਜ਼ ਸੀ।

ਗੋਦੜੀ ਗਲੋਂ ਲਾਹ ਕੇ ਗੁਰੂ ਅੰਗਦ ਦੇ ਗਲ ਪਾ ਦਿੱਤੀ ਤੇ ਫੁਰਮਾਇਆ।

ਜਗਤ ਗੁਰੂ ਲਹਿਣਾ ਅੰਗ ਠਹਿਰਿਆ, ਤੇ ਨਾਮ ਈ ਅੰਗਦ ਹੋਇਆ। ਗੁਰੂ ਅੰਗ ਸਮਾ ਗਏ ਇਹ ਮੇਰਾ ਅੰਗ ਏ ਇਹਦੇ ਵਿਚ ਕੋਈ ਅੰਤਰ ਨਹੀਂ।

—ਧੰਨ ਗੁਰੂ ਅੰਗਦ ਦੇਵ। ਸਾਰੇ ਪਾਸਿਓਂ ਅਵਾਜ਼ਾਂ ਆਈਆਂ, ਪੁੱਤ ਪੋਤਰੇ ਬੈਠੇ ਰਹੇ ਸੇਵਕ ਲੈ ਗਿਆ ਇਕ ਬੁੱਢਾ ਆਖ ਰਿਹਾ ਸੀ।

ਫੈਸਲਾ ਅਟੱਲ ਸੀ, ਇਲਾਹੀ ਫੈਸਲਾ ਪਹਿਲਾਂ ਹੀ ਹੋ ਚੁੱਕਾ ਸੀ ਇਹ ਤੇ ਸਿਰਫ ਵਿਖਾਵਾ ਹੀ ਸੀ।

—ਗੋਦੜੀ ਵਿਚ ਹੀ ਸੱਭ ਮਾਲ ਮਤਾ ਏ। ਸਾਰੇ ਜਹਾਨ ਦੀਆਂ ਨਿਹਮਤਾਂ ਗੋਦੜੀ ਵਿਚ ਹਨ, ਲਾਹ ਦਿਓ, ਇਕ ਅਵਾਜ਼ ਸੀ।

—ਗਲੋਂ ਕੋਣ ਲਾਹਵੇ, ਕੋਣ ਮੋਤ ਨੂੰ ਆਵਾਜ਼ ਦੇਵੇ। ਪੁੱਤ ਲਾਹੁਣ ਜਿਹਨਾਂ ਦਾ ਹੱਕ ਬਣਦਾ ਏ।

—ਗੋਦੜੀ ਲਾਹ ਦੇਹ ਇਹ ਸਾਡੇ ਪਿਓ ਦਾ ਮਾਲ ਏ, ਇਸ ਦੇ ਵਾਰਸ ਅਸੀਂ ਹਾਂ, ਗੁਰੂ ਅੰਗਦ ਨੇ ਝੱਟ ਗੋਦੜੀ ਤੇ ਚੋਲਾ ਲਾਹੁਣ ਦੀ ਕੀਤੀ।

—ਲਓ ਇਸ ਨੂੰ ਕਿਸ ਸੰਭਾਲਣਾ ਏ, ਅਵਾਜ਼ ਗੁਰੂ ਅੰਗਦ ਦੀ ਸੀ।

—ਧਰਮ ਚੰਦਾ ਤੂੰ ਪਾ ਲੈ।

ਹਿੰਮਤ ਕੀਤੀ ਧਰਮ ਚੰਦ ਨੇ ਗੋਦੜੀ ਚੁਕੀ ਨਾ ਗਈ, ਹੰਭਲਾ ਭਾਵੇਂ ਬਾਬੇ ਬੁੱਢੇ ਨੇ ਵੀ ਮਾਰਿਆ ਪਰ ਸਫਲ ਨਾ ਹੋਇਆ, ਕੋਸ਼ਿਸ਼ ਕੀਤੀ ਲਖਮੀ ਚੰਦ ਨੇ ਪਰ ਉਹ ਵੀ ਗੋਦੜੀ ਨਾ ਪਾ ਸਕਿਆ।

ਹੁਣ ਗੋਦੜੀ ਕੋਣ ਪਾਵੇ, ਇਹ ਵੀ ਇਕ ਸਵਾਲ ਸੀ ਗੁਰੂ ਨਾਨਕ ਦੇ ਪੁੱਤ ਖੜੇ ਤਮਾਸ਼ਾ ਵੇਖ ਰਹੇ ਸਨ।

—ਇਹ ਫਕੀਰਾਂ ਦੀ ਗੋਦੜੀ ਹੁਣ ਫਕੀਰ ਹੀ ਪਾਊ, ਬਾਬੇ ਬੁੱਢੇ ਨੇ ਜਵਾਬ ਦਿੱਤਾ।

ਆਖਰਕਾਰ ਗੋਦੜੀ ਗੁਰੂ ਅੰਗਦ ਦੇਵ ਨੇ ਆਪ ਫੜ ਕੇ ਆਪਣੇ ਗਲ ਪਾ ਲਈ।

ਗੁਰੂ ਨਾਨਕ ਨੇ ਫੁਰਮਾਇਆ ਕਿ—ਗੁਰਗੱਦੀ ਦੀ ਜ਼ਿੰਮੇਵਾਰੀ ਪਰਮੇਸ਼ਵਰ ਵਲੋਂ ਹੁੰਦੀ ਏ ਇਹ ਸੇਵਕ ਨੂੰ ਤਾਰਨ ਦਾ ਹੁਕਮ ਏ, ਮੈਂ ਸੇਵਕ ਸਿਰਫ ਅੰਗਦ ਹੀ ਡਿੱਠਾ ਏ ਹੋਰ ਸੱਭ ਵਿਹਾਰੀ ਹਨ, ਯਾਰੋ ਨਾ ਲੋਭ, ਨਾ ਲਾਲਚ, ਨਾ ਤਮੰਨਾ ਮੇਰਾ ਕਾਰਜ ਸੰਪੂਰਨ ਹੋਇਆ।

ਨਹਿ ਕਿਸਹੂ ਕਿ ਕਰ ਬਿਖੈ ਸਭ ਕਰਤਾਰ ਅਧੀਨ,
ਜਿਸ ਪਰ ਕਰੁਨਾ ਦ੍ਰਿਸ਼ਟ ਹੈ, ਤਿਨਹਿ ਬਸਤੁ ਇਹ ਲੀਨ।''



# ੨੯

## ਝਗੜਾ ਗਦੀ ਦਾ

ਤਿਲਕ ਲੱਗਾ ਤੇ ਗੁਰੂ ਅੰਗਦ ਦੇਵ ਬਣ ਗਿਆ ਲਹਿਣਾ, ਜਾਤ ਵੀ ਬਦਲ ਗਈ ਤੇ ਨਾਂਅ ਵੀ ਬਦਲ ਗਿਆ।

ਪਹਿਲੀ ਪੀੜ੍ਹੀ ਤੋਂ ਦੂਜੀ ਪੀੜ੍ਹੀ ਵਿਚ ਆ ਗਈ ਗੁਰਿਆਈ। ਗੁਰੂ ਨਾਨਕ ਆਪਣੀ ਜ਼ਿੰਮੇਵਾਰੀ ਲਾਹ ਕੇ ਇਕ ਪਾਸੇ ਹੋ ਗਏ, ਹੁਣ ਗੁਰੂ ਜਾਣੇ ਤੇ ਉਹਦਾ ਕੰਮ, ਝਗੜਾ ਘਰ ਵਿਚ ਘੱਗਰੀ ਪਾ ਕੇ ਨੱਚ ਰਿਹਾ ਸੀ।

—ਘਰ ਵਾਲੇ ਘਰ ਵਿਚ ਹੀ ਬੈਠੇ ਰਹੇ ਤੇ ਟਹਿਲੀਆ ਲੈ ਗਿਆ, ਕੀ ਪਿਤਾ ਜੀ ਇਹ ਬੇਇਨਸਾਫ਼ੀ ਨਹੀਂ ਸਾਡੇ ਨਾਲ ? ਪੁੱਤ ਪੰਡ ਭਾਰੀ ਸੀ ਇਸ ਲਈ ਲਹਿਣੇ ਦੇ ਸਿਰ ਤੇ ਧਰ ਦਿੱਤੀ ਏ ਤੁਹਾਥੋਂ ਇਹ ਜ਼ਿੰਮੇਵਾਰੀ ਨਿਭਾਈ ਨਹੀਂ ਸੀ ਜਾਣੀ, ਘਰ ਦੇ ਜੰਮੇ ਹਮੇਸ਼ਾਂ ਹੀ ਨਲਾਇਕ ਹੁੰਦੇ ਹਨ, ਬਾਹਰੋਂ ਆਇਆ ਕਾਣਾ ਵੀ ਸੁਜਾਖਾ ਜਾਪਦਾ ਏ।

—ਇਹ ਗੁਰ ਗੱਦੀ ਇਲਾਹੀ ਦਾਤ ਏ, ਇਹਦਾ ਕੁਦਰਤ ਨੇ ਪਹਿਲਾਂ ਹੀ ਫੈਸਲਾ ਕੀਤਾ ਹੋਇਆ ਸੀ।

—ਗੋਂਗਲੂਆਂ ਤੋਂ ਮਿੱਟੀ ਝਾੜਨੀ ਏ ਜਿਤਨੀ ਮਰਜ਼ੀ ਝਾੜ ਲਵੋ, ਘਰ ਦੇ ਭਾਂਡਿਆਂ ਤੋਂ ਘਰੋੜੀ ਲਾਹ ਕੇ ਤੁਸਾਂ ਲਹਿਣੇ ਦੀ ਝੋਲੀ ਪਾ ਦਿੱਤੀ ਏ ਅਸੀਂ ਕੀ ਹੁਣ ਡੰਡੇ ਵਜਾਉਂਦੇ ਫਿਰੀਏ ?

—ਬੇਟਾ ਗੁਰੂ ਦੇ ਕੁੱਤਿਆਂ ਨੂੰ ਵੀ ਕਮੀ ਨਹੀਂ ਹੋਊ, ਕੱਪੜੇ ਬਹੁਤ, ਅੰਨ-ਦਾਨਾ ਬਹੁਤ, ਦੋ ਤਿੰਨ ਕਿਲੇ ਜ਼ਮੀਨ ਏ ਵਾਹੀ ਕਰੋ ਤੇ ਖਾਓ।

—ਸਾਥੋਂ ਵਾਹੀ ਕਿਥੇ ਹੋਣੀ ਏ, ਇਹ ਕੰਮ ਜੱਟਾਂ ਦਾ ਏ।

—ਫਿਰ ਹੱਟੀ ਪਾ ਲਵੋ ਖਾਨਦਾਨੀ ਧੰਦਾ।

—ਅਸੀਂ ਗੁਰੂ ਨਾਨਕ ਦੇ ਪੁੱਤ ਹਾਂ, ਪਹਿਲਾਂ ਆਖ ਕੇ ਵੱਡਾ ਬਣਾ ਦਿੱਤਾ ਏ ਤੇ ਜਦੋਂ ਸਿਖਰ ਅਸਮਾਨੇ ਪੁੱਜੇ ਤਾਂ ਥਲਿਓਂ ਪੌੜੀ ਖਿਸਕਾ ਦਿੱਤੀ।

—ਹਰ ਬੰਦੇ ਨੂੰ ਆਪਣੇ ਹੱਥੀਂ ਕਿਰਤ ਕਰਨੀ ਚਾਹੀਦੀ ਹੈ, ਪਿਓ ਦੀ ਜਾਇਦਾਦ ਤੇ ਬੜ੍ਹਕਾਂ ਨਹੀਂ ਮਾਰੀ ਦੀਆਂ, ਹਰ ਬੰਦਾ ਆਪਣਾ ਭਵਿਖ ਆਪ ਬਣਾਉਂਦਾ ਏ। ਆਪ ਆਪਣੇ ਪੈਰਾਂ ਤੇ ਖੜ੍ਹਾ ਹੁੰਦਾ ਏ, ਲਹਿਣੇ ਨੇ ਸਾਥੋਂ ਕੀ ਲੈ ਲਿਆ ਏ। ਪਾਟੀ ਗੋਦੜੀ, ਵਿਚਾਰੇ ਨੇ ਬੁੱਕਲ ਮਾਰੀ ਤੇ ਖਡੂਰ ਵੱਲ ਚਲਾ ਗਿਆ। ਜ਼ਮੀਨ ਸਾਰੀ ਤੁਹਾਡੇ ਕੋਲ ਏ ਉਹ ਕਿਹੜਾ ਸਿਰ ਤੇ ਚੁੱਕ ਕੇ ਲੈ ਗਿਆ ਏ, ਲਹਿਣੇ ਨੂੰ ਆਪਣਾ ਕੰਮ ਕਰਨ ਦਿਓ ਤੇ ਤੁਸੀਂ ਆਪਣਾ ਕੰਮ ਕਰੋ। ਉਹਦੇ ਕੰਮ ਵਿਚ ਲੱਤਾਂ ਨਹੀਂ ਅੜਾਉਣੀਆਂ, ਤੁਹਾਡਾ ਆਪਣਾ ਵਜੂਦ ਏ, ਤੁਸੀਂ ਗੁਰੂ ਨਾਨਕ ਦੇ ਪੁੱਤ ਓ, ਲਹਿਣਾ ਇਕ ਸੇਵਕ ਏ, ਤੁਹਾਡੀ ਪੂਜਾ ਜ਼ਿਆਦਾ ਹੋਵੇਗੀ। ਇੱਟ ਖੜੱਕਾ ਨਾ ਲਵੋ ਤੇ ਸੁਨੇਹਾ ਆ ਗਿਆ ਏ ਕਿ ਅਸੀਂ ਚੱਲੇ ਹਾਂ ਤੁਹਾਡਾ ਦੋਹਾਂ ਦਾ ਰੱਬ ਰਾਖਾ, ਗੁਰੂ ਨਾਨਕ ਨੇ ਫ਼ੁਰਮਾਇਆ, ਅੱਗੇ ਮੇਰੇ ਦੋ ਪੁੱਤਰ ਸਨ ਤੇ ਹੁਣ ਤੀਜਾ ਵੀ ਆਣ ਰਲਿਆ ਏ।

—ਜਦੋਂ ਕਿਤੇ ਮੇਰੀ ਯਾਦ ਆਵੇ, ਗੁਰੂ ਅੰਗਦ ਦੇਵ ਵਿਚ ਮੈਨੂੰ ਵੇਖ ਲਇਓ। ਸੁਨੇਹਾ ਭੇਜ ਦਿਓ, ਬੰਦਾ ਜਾ ਕੇ ਨਾਲ ਲੈ ਕੇ ਆਵੇ ਅੰਗਦ ਦੇਵ ਨੂੰ, ਅਰਥੀ ਚੁੱਕਣ ਲਈ, ਸਿਰਫ਼ ਇਕੋ ਬੰਦਾ ਲੱਭਣਾ ਪਊ।

—ਪਿਤਾ ਜੀ ਅੱਜ ਤੁਸੀਂ ਕਿਹੋ ਜਿਹੀਆਂ ਗੱਲਾਂ ਕਰਨ ਲੱਗ ਪਏ ਓ ?

—ਜਿਹੜਾ ਭਾਂਡਾ ਘੜਿਆ ਏ ਉਸ ਇਕ ਦਿਨ ਭੱਜਣਾ ਵੀ ਏ। ਸ੍ਰਿਸ਼ਟੀ ਦੀ ਇਹੋ ਰੀਤੀ ਏ। ਪੁਰਾਣੇ ਪੱਤੇ ਝੜਣ ਤਾਹੀਓਂ ਨਵੇਂ ਪੁੰਗਰਨ।

—ਕਰਤਾਰਪੁਰ ਵਿਚ ਸਾਰੀ ਖ਼ਲਕਤ ਜੁੜੀ ਬੈਠੀ ਸੀ, ਨਾਮ ਜਪੋ ਕਾਇਆਂ ਸਵਰਨ ਬਣਾਓ, ਲਓ ਅੰਗਦ ਦੇਵ ਵੀ ਆ ਗਏ ਹਨ, ਬਾਬੇ ਨਾਨਕ ਨੇ ਫ਼ੁਰਮਾਇਆ। ਲੈ ਪਈ ਪੁਰਖਾ ਅਸੀਂ ਵਾਂਢੇ ਚੱਲੇ ਹਾਂ, ਹੁਣ ਤੂੰ ਜਾਣ ਤੇ ਤੇਰੀ ਸੰਗਤ।

—ਸਤਿਗੁਰ ਇਹ ਕੀ, ਏਨੀ ਜਲਦੀ ਕਿਉਂ।

—ਪਰਾਹੁਣੇ ਨੂੰ ਕਿੰਨੇ ਕੁ ਦਿਨ ਹੋਰ ਟਿਕਾਓਗੇ, ਆਖਰ ਘਰ ਵਾਲਿਆਂ ਨੇ ਆਪਣੇ ਘਰ ਜਾਣਾ ਏ।

—ਗੁਰ ਵਾਕ ਦੀ ਲੋੜ ਏ, ਪੋਥੀ ਕੱਢੋ ਤੇ ਵਾਕ ਲਓ।

—ਗੁਰੂ ਅੰਗਦ ਨੇ ਪੋਥੀ ਕੱਢੀ ਤੇ ਵਾਕ ਲੈਣ ਲਈ ਤਾਬਿਆ ਵਿਚ ਬੈਠ ਗਿਆ।

—ਗੁਰੂ ਨਾਨਕ ਨੇ ਸਾਰੀ ਸੰਗਤ ਦੇ ਸਾਹਮਣੇ ਜਲ ਦਾ ਛਿੱਟਾ ਦਿੱਤਾ, ਧਰਤੀ ਤੇ ਲੰਮੇ ਪੈ ਗਏ, ਤੇ ਉਤੇ ਚਾਦਰ ਤਾਣ ਲਈ, ਭਾਣਾ ਵਰਤਣ ਵਾਲਾ ਸੀ।

ਵਾਕ ਦੇ ਬੋਲ ਸਨ :—

ਪਵਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ,
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।

—ਵਾਹਿਗੁਰੂ ਵਾਹਿਗੁਰੂ ਦੀ ਆਵਾਜ਼ ਆਈ ਤੇ ਮੱਧਮ ਪੈ ਗਈ। ਭੌਰ ਉਡਾਰੀ ਮਾਰ ਗਿਆ, ਜਦੋਂ ਮਾਤਾ ਸੁਲਖਣੀ ਨੇ ਸੁਣਿਆ ਕਿ ਗੁਰੂ ਜੀ ਚਲਾਣਾ ਕਰ ਗਏ ਹਨ ਉਸੇ ਵੇਲੇ ਸਵਾਸ ਤਿਆਗ ਦਿੱਤੇ। ਦੋ ਸੱਥਰ ਇਕ ਧਰਮਸ਼ਾਲਾ ਵਿਚ ਤੇ ਦੂਜਾ ਘਰ।

ਅੱਥਰਾਂ ਤੇ ਕੇਰੀਆਂ ਸਾਰੀ ਸੰਗਤ ਨੇ, ਪਰ ਗੁਰੂ ਅੰਗਦ ਦੇਵ ਨੇ ਫ਼ੁਰਮਾਇਆ ਕਿ ਰੋਣਾ ਪਿਟਣਾ ਤੇ ਸਾਰੇ ਜੱਗ ਦੀ ਰੀਤ ਏ। ਸ਼ੁਕਰ ਏ ਕਿ ਅਮਾਨਤ ਵਾਲੇ ਕੋਲ ਅਮਾਨਤ ਪੁੱਜ ਗਈ ਏ, ਵਿਚ ਵਿੱਥ ਪੈ ਗਈ ਰਾਤ ਦੀ, ਲੋਕ ਤਾਂ ਸਰ੍ਹਾਣਾ ਮੱਲ ਕੇ ਬੈਠੇ ਸਨ ਦੋ ਧੜੇ ਬਣ ਗਏ।

ਇਕ ਧੜਾ ਮੁਸਲਮਾਨ ਸੀ, ਜਿਹੜੇ ਆਖਦੇ ਸਨ ਕਿ ਗੁਰੂ ਸਾਡਾ ਏ ਉਸ ਇਸਲਾਮ ਕਬੂਲ ਲਿਆ ਸੀ, ਜਿਹੜੇ ਆਖਦੇ ਸਨ ਕਿ ਅਸਾਂ ਇਸ ਨੂੰ ਦਫ਼ਨਾਉਣਾ ਏ।

ਦੂਜਾ ਧੜਾ ਹਿੰਦੂਆਂ ਦਾ ਸੀ ਜਿਹੜੇ ਸੰਸਕਾਰ ਕਰਨ ਤੇ ਤੁਲੇ ਬੈਠੇ ਸਨ।

ਗੱਲਾਂ ਗੱਲਾਂ ਵਿਚ ਡਾਂਗ ਖੜਕ ਪਈ।

ਆਖ਼ਰਕਾਰ ਗੁਰੂ ਅੰਗਦ ਦੇਵ ਵਿਚ ਪਏ ਤੇ ਆਖਣ ਲੱਗੇ—ਝਗੜਾ ਕਿਸ ਗੱਲ ਦਾ ਹੈ ਸਰੀਰ ਤੇ ਹੈ ਹੀ ਨਹੀਂ, ਉਹ ਤੇ ਇਕ ਜੋਤ ਸੀ ਜੋਤ ਵਿਚ ਜਾ ਰਲੀ।

—ਝੂਠ, ਪਖੰਡ, ਫਰੇਬ, ਯਾਰੋ ਰਾਤੋ ਰਾਤ ਲੋਕਾਂ ਜਗਰਾਤਾ ਕਟਿਆ, ਲਾਸ਼ ਕੀ

ਰਾਤ ਵਿਚ ਹੀ ਉਡ ਗਈ, ਛੂ-ਮੰਤਰ ਹੋ ਗਈ ਦੇਹ ਬਾਬੇ ਨਾਨਕ ਦੀ, ਇਹ ਜ਼ਰੂਰ ਕੋਈ ਫਰੇਬ ਏ, ਆਵਾਜ਼ ਇਕ ਮੁਸਲਮਾਨ ਦੀ ਸੀ।

—ਉਹ ਇਤਨਾ ਉੱਚੀ ਕਿਉਂ ਬੋਲਦੇ ਹੋ, ਚਾਦਰ ਚੁੱਕ ਕੇ ਤੇ ਵੇਖ ਲਵੋ।

ਚਾਦਰ ਚੁੱਕੀ ਗਈ, ਲੋਕਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਲਾਸ਼ ਕਿਧਰੇ ਨਜ਼ਰ ਨਾ ਆਈ, ਫੁੱਲ ਹੀ ਫੁੱਲ ਸਨ।

—ਤਸੱਲੀ ਹੋ ਗਈ ਏ। ਹੁਣ ਆਓ ਇਉਂ ਕਰੀਏ, ਵੰਡੀਆਂ ਪਾ ਲਵੋ, ਅੱਧੇ ਫੁੱਲ ਤੁਸੀਂ ਲੈ ਜਾਓ ਤੇ ਅੱਧੇ ਸਾਨੂੰ ਦੇ ਜਾਓ, ਤੁਸੀਂ ਦੱਬ ਦਿਓ ਤੇ ਅਸੀਂ ਅਗਨ ਭੇਟਾ ਕਰ ਦੇਂਦੇ ਹਾਂ। ਗੁਰੂ ਨਾਨਕ ਦੇ ਨਾਂ ਤੇ ਕਾਹਦਾ ਝਗੜਾ, ਉਹ ਤੇ ਸਾਰੀ ਉਮਰ ਝਗੜੇ ਨਿਪਟਾਉਂਦੇ ਰਹੇ ਹਨ। ਉਹਨਾਂ ਦੇ ਮਗਰੋਂ ਝਗੜਾ ਰਿੱਛ ਵਾਂਗੂ ਨੱਚੇ, ਸਤਿ ਕਰਤਾਰ। ਗੁਰੂ ਅੰਗਦ ਦੇਵ ਜੀ ਦੇ ਬੋਲ ਸਨ, ਇਕ ਪਾਸੇ ਕਬਰ ਤੇ ਦੂਜੇ ਪਾਸੇ ਸਮਾਧ ਬਨਾਉਣ ਦੀ ਵਿਉਂਤ ਵਿਉਂਤੀ ਗਈ।

—ਸਸਕਾਰ ਹੋ ਗਿਆ। ਕਬਰ ਬਣ ਗਈ। ਹੁਣ ਇਕ ਗੱਲ ਸਾਡੀ ਹੋਰ ਸੁਣ ਲਵੋ, ਤੁਸੀਂ ਮਸੀਤ ਬਣਾ ਲਵੋ ਤੇ ਹਿੰਦੂ ਠਾਕੁਰ ਦਵਾਰਾ, ਕੰਧ ਸਾਂਝੀ ਹੋਵੇ ਤੇ ਦੋਹਾਂ ਦਾ ਦਰਵਾਜ਼ਾ ਇਕ ਹੀ ਹੋਣਾ ਚਾਹੀਦਾ ਏ, ਅੱਲਾ ਦਾ ਨਾਮ ਵੀ ਲਵੋ ਤੇ ਰਾਮ ਰਾਮ ਵੀ ਆਖੋ, ਧੁਨੀ ਇਕ ਹੀ ਗੂੰਜੇ।

—ਰਾਮ-ਅੱਲ੍ਹਾ, ਰਾਮ-ਅੱਲ੍ਹਾ, ਇਹੋ ਸੰਦੇਸ਼ ਏ ਗੁਰੂ ਦਾ। ਨਾਨਕ ਦੇ ਦਰ ਦਾ ਇਕੋ ਬੂਹਾ, ਇਕੋ ਵਿਹੜਾ ਨਾਨਕ ਦੇ ਦਰ ਦਾ।

ਦੋਨੋ ਇਕੱਠੇ ਏਕ ਦਰਵਾਜ਼ਾ, ਖਬੇ ਮਸੀਤ ਸੱਜੇ ਕੂਪ ਬਿਰਾਜਾ।
ਵਹੁ ਪੜਨਿ ਕਲਮਾਂ ਤੇ ਨਿਮਾਜ਼ਾਂ, ਇਧਰ ਸ਼ਬਦ ਸਾਖੀ ਦੀਆਂ ਅਵਾਜ਼ਾਂ।



ਲਹਿਣੇ ਧਰਿਓਨ ਛਤ੍ਰ ਸਿਰਿ ਅਸਮਾਨਿ ਕਿਆੜਾ ਛਿਕਿਓਨੁ
ਜੋਤਿ ਸਮਾਣੀ ਜੋਤਿ ਮਾਹਿ, ਆਪ ਆਪੈ ਸੇਤਿ ਮਿਕਿਓਨੁ ।
ਨਾਨਕਿ ਰਾਜੁ ਚਲਾਇਆ, ਸਚੁ ਕੋਟ ਸਤਾਣੀ ਨੀਵ ਦੈ
ਗੁਰਿ ਚੇਲੇ ਰਹਿਰਾਸਿ ਕੀਈ, ਨਾਨਕਿ ਸਲਾਮਤਿ ਥੀਵਦੈ ।



# ਗੁਰਾਂ ਆਖਿਆ ਸੀ

ਰਾਸ ਤੀਜੀ

ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ।
ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ।
ਗੁਰੂ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ ।
ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈ ਡਾਲੀ ।

—ਬਲਵੰਡ ॥

## ੩੦

# ਮੇਰਾ ਗੁਰੂ ਮਹਾਨ ਸੀ

ਮੇਰਾ ਗੁਰੂ ਰੱਬ ਸਰੂਪ ਸੀ। ਸ਼ਕਤੀਮਾਨ ਸੀ, ਉਹਦੀ ਸ਼ੋਭਾ ਹੀ ਕੁਝ ਵਚਿੱਤਰ ਸੀ ਜਿਹੜਾ ਇਕ ਵਾਰ ਮੁਖੜਾ ਵੇਖ ਲੈਂਦਾ ਉਹਨੂੰ ਸੰਤੋਸ਼ ਮਿਲ ਜਾਂਦਾ, ਪ੍ਰਭੂਤਾ ਦੀ ਛਾਪ ਲੱਗ ਜਾਂਦੀ। ਵਲੀ ਅੱਲਾ ਮਖਦੂਮ, ਮੁਲਤਾਨ ਦੇ ਇਕ ਪੀਰ ਨੇ ਸਿਰਫ ਇਕ ਵਾਰ ਹੀ ਡਿੱਠੀ ਸੀ ਗੁਰੂ ਨਾਨਕ ਦੀ ਮੂਰਤ, ਉਸ ਲੱਖ ਕੋਸ਼ਿਸ਼ਾਂ ਕੀਤੀਆਂ ਪਰ ਉਹ ਉਹਦੀਆਂ ਅੱਖਾਂ ਤੋਂ ਓਹਲੇ ਨਾ ਹੋਈ। ਬੱਲ ਗਿਆਨ ਸਰੂਪ ਦੀਦਾਰ ਜੋਤੀ ਸਰੂਪ, ਅਜੀਬ ਤਰ੍ਹਾਂ ਦੀ ਨੁਹਾਰ, ਇਕ ਸ਼ਖਸੀਅਤ ਆਪ ਮੁਹਾਰੇ ਲੋਕ ਉਹਦੇ ਵੱਲ ਖਿੱਚੇ ਆਉਂਦੇ ਸਨ ਇਕ ਕਸ਼ਿਸ਼ ਸੀ ਮਿਕਨਾਤੀਸ ਵਰਗੀ। ਲੋਕ ਸ਼ਰਧਾ ਵਿਚ ਐਨੇ ਆ ਜਾਂਦੇ ਕਿ ਉਹਨਾਂ ਦੇ ਚਰਨਾਂ ਦੀ ਧੂੜ ਲੈਣ ਲਈ ਮਜਬੂਰ ਹੋ ਜਾਂਦੇ। ਰਹਿਣਾ ਸਾਦ ਮੁਰਾਦੇ ਗੁਰੂ ਨਾਨਕ ਦਾ ਕਮਾਲ ਸਿਰਫ ਇਸ ਗੱਲ ਵਿਚ ਸੀ ਕਿ ਉਹਦਾ ਯੱਸ਼ ਉਹਦੀ ਹਯਾਤੀ ਵਿਚ ਹੀ ਜਗਤ ਵਿਚ ਫੈਲ ਗਿਆ ਸੀ, ਉਹਦੀ ਜਬਾਨ ਵਿਚ ਕਾਦਰ ਨੇ ਇਹੋ ਜਿਹਾ ਰਸ ਛਿੜਕਿਆ ਹੋਇਆ ਸੀ ਕਿ ਸਹਿਜੇ ਜਿਹੇ ਗੱਲ ਕਹਿੰਦੇ ਅਗਲੇ ਦੀ ਨਾਭੀ ਤਕ ਉਤਰ ਜਾਂਦੀ, ਕੀਲਿਆ ਜਾਂਦਾ ਬੰਦਾ, ਜਿਨਾ ਕੁ ਮੈਂ ਵੇਖਿਆ ਹੈ ਉਹ ਸਿਰਫ ਨੂਰ ਹੀ ਨੂਰ ਸਨ ਅੱਜ ਤਕ ਕਿਸੇ ਵੀ ਵਲੀ ਅੱਲਾ ਦੀ ਹਯਾਤੀ ਵਿਚ ਉਹਦਾ ਅਕੀਦਾ ਕਦੀ ਵੀ ਕਿਸੇ ਨੇ ਨਹੀਂ ਸੀ ਕਬੂਲਿਆ, ਪਰ ਗੁਰੂ ਨਾਨਕ ਦਾ ਦੱਸਿਆ ਰਾਹ ਹੀ ਲੋਕਾਂ ਨੇ ਕਬੂਲ ਲਿਆ ਸੀ ਗੁਰੂ ਨਾਨਕ ਨੇ ਐਸੇ ਸੇਵਕ ਪੈਦਾ ਕਰ ਦਿੱਤੇ ਸਨ ਜਿਹਨਾਂ ਵਿਚ ਜੁਰਅਤ ਵੀ ਆ ਗਈ ਸੀ, ਗੈਰਤ ਵੀ, ਸਹਿਜ ਵੀ, ਹਰ ਮੁਹਿੰਮ ਨੂੰ ਸੂਝ, ਪਿਆਰ, ਸਨੇਹ ਦੀ ਪੁੱਠ ਦੇ ਕੇ ਸਰ ਕੀਤਾ ਜਾਂਦਾ ਸੀ। ਉਹਨਾਂ ਦੀ ਕਾਮਯਾਬੀ ਦਾ ਰਾਜ਼ ਕੇਵਲ ਉਹਨਾਂ ਦੀ ਮਲੂਕ ਮਨੋਹਰ ਸ਼ਖਸੀਅਤ ਸੀ। ਉਹ ਜਿਹੜੀ ਵੀ ਗੱਲ ਆਖਦੇ ਸਨ ਬੜੇ ਦਬੰਗ ਹੋ ਕੇ। ਤੇ ਅਗਲੇ ਨੂੰ ਗੱਲ ਸਮਝਾਉਣੀ ਬੜੇ ਪਿਆਰ, ਮੁਹੱਬਤ ਤੇ ਉਂਸ ਨਾਲ। ਅਖੜਪੁਣਾ ਤੇ ਵਿਖਾਵਾ ਬਿਲਕੁਲ ਹੀ ਨਹੀਂ ਸੀ, ਉਹ ਆਖਿਆ ਕਰਦੇ ਸਨ ਕਿ ਸ਼ਬਦ ਤੋਂ ਬਗੈਰ ਹੋਰ ਕਿਸੇ ਹਥਿਆਰ ਦੀ ਓਟ ਨਾ ਲਵੋ, ਉਹਨਾਂ ਦੁਨੀਆਂ ਵਿਚ ਦੁਨੀਆਂ ਵਾਲਿਆਂ ਨੂੰ ਚੰਗੀ ਤਰ੍ਹਾਂ ਰਹਿਣ ਦੀ ਜਾਚ ਦੱਸੀ, ਉਹਨਾਂ ਦੁਨੀਆਂ ਦਾ ਮੂੰਹ ਵਾਹਿਗੁਰੂ ਵੱਲ ਕਰ ਦਿੱਤਾ ਸੀ। ਪ੍ਰਛਾਵੇਂ ਕੁਝ ਨਹੀਂ ਹਨ, ਸਭ ਕੁਝ ਪ੍ਰਤੱਖ ਏ, ਜੋ ਤੁਸੀਂ ਵੇਖਦੇ ਹੋ ਉਹੋ ਹੀ ਅਸਲੀ ਏ, ਬਾਕੀ ਸੱਭ ਕੂੜ ਏ, ਝੂਠ ਏ। ਤਾਲੀਮ ਸਿੱਧੀ ਸਾਦੀ ਖੁਲ੍ਹੇ ਬੋਲਾਂ ਵਿਚ ਕੋਈ ਵਿਖਾਵਾ ਨਹੀਂ, ਦਮ ਨਹੀਂ, ਕੋਈ ਰੀਤ ਨਹੀਂ ਰਿਵਾਜ ਨਹੀਂ, ਰਸਮ ਨਹੀਂ, ਪਾਬੰਦੀ ਨਹੀਂ। ਖੁਲ੍ਹੀ ਡੁਲ੍ਹੀ ਪੰਜਾਬੀ ਸੁਭਾਅ ਵਰਗੀ ਜਿਹੜੀ ਅਨਪੜ੍ਹ ਨੂੰ ਵੀ ਸਮਝ ਆ ਜਾਵੇ। ਗੁਰੂ ਤੰਗ ਦਿਲ ਰੱਤੀ ਭਰ ਵੀ ਨਹੀਂ ਸਨ, ਇਸਲਾਮ ਆਇਆ, ਵਿਚ ਬੈਠੇ ਨਿੱਠ ਕੇ, ਜਿਹੜੀ ਗੱਲ ਅਕਲ ਨੇ ਕਬੂਲ ਕਰ ਲਈ ਹਾਂ ਕਰ ਦਿੱਤੀ। ਬਾਕੀਆਂ ਲਈ ਸਿਰ ਫੇਰ ਦਿੱਤਾ, ਵਿਰੋਧ ਨਹੀਂ ਕੀਤਾ, ਇਹ ਉਸ ਵੇਲੇ ਬੜੀ ਜੁਰਅਤ ਦਾ ਕੰਮ ਸੀ। ਉਹਦੀ ਬਰਾਬਰੀ ਲੱਭ ਕੇ ਸਾਹਮਣੇ ਧਰ ਦਿੱਤੀ, ਗੱਲ ਸਮਝਾ ਕੇ ਦਮ ਲੈਣਾ, ਅਰਬ ਵਿਚੋਂ ਆਏ ਸਾਰੇ ਅਸੂਲ ਸਾਡੇ ਤੇ ਲਾਗੂ

ਨਹੀਂ ਸਨ ਹੁੰਦੇ, ਇਸ ਲਈ ਡਾਂਗਾਂ ਭਿੜ ਪੈਂਦੀਆਂ, ਖੂਨ ਖਰਾਬੇ ਵੀ ਹੁੰਦੇ, ਪਰ ਗੁਰੂ ਨਾਨਕ ਸਿਰਫ ਪ੍ਰੇਮ ਦੇ ਮਾਰਗ ਦੀ ਡਗਰ ਨੂੰ ਹੀ ਪੱਕਿਆਂ ਕਰ ਰਹੇ ਸਨ, ਭਰਮ ਜਾਲ ਵੀ ਤੋੜਿਆ ਤੇ ਵਾਦ-ਵਿਵਾਦ ਵੀ। ਜਾਲ ਦੇ ਧਾਗੇ ਤੋੜ ਕੇ ਮਘੋਰੇ ਪਾ ਦਿੱਤੇ, ਮਾਛੀ ਦੇ ਜਾਲ ਵਿਚ। ਜਦੋਂ ਕੋਈ ਵਜ਼ਦ ਵਿਚ ਹੁੰਦੇ ਉਦੋਂ ਵਾਹਿਗੁਰੂ ਦਾ ਵਰਨਣ ਇਉਂ ਕਰਦੇ ਜਿੱਦਾਂ ਵਾਹਿਗੁਰੂ ਦੇ ਗੋਡੇ ਮੁਢ ਬੈਠ ਕੇ ਆਪਣੇ ਅੱਖੀਂ ਡਿੱਠਾ ਹੋਵੇ ਵਾਹਿਗੁਰੂ।

ਕਠਿਨ ਤੋਂ ਕਠਿਨ ਗੱਲ ਅਸਾਨੀ ਨਾਲ ਅਗਲੇ ਦੇ ਪੱਲੇ ਪਾ ਦੇਂਦੇ, ਲੋਕਾਂ ਦੇ ਮਨ ਟਿੱਕ ਗਏ ਸਨ ਕਿਸੇ ਦਾ ਮਨ ਨਾ ਭਟਕਦਾ, ਜਗਤ ਵਿਚ ਰਹਿ ਕੇ ਆਨੰਦ ਕਿਸ ਤਰ੍ਹਾਂ ਮਾਣੀਦਾ ਭੈਅ ਕੱਢ ਦਿੱਤਾ ਸੀ, ਕਿਸੇ ਕੋਲੋਂ ਕੀ ਡਰਨਾ ਹੋਇਆ, ਜੇ ਡਰਨਾ ਏ ਤਾਂ ਰੱਬ ਕੋਲੋਂ ਡਰੋ, ਰਾਹੂ ਤੇ ਕੇਤੂ ਸਾਰੇ ਦੇ ਸਾਰੇ ਗੁਰੂ ਨਾਨਕ ਨੇ ਆਪਣੇ ਪਲੰਗ ਦੇ ਪਾਵੇ ਨਾਲ ਬੰਨ੍ਹ ਲਏ ਸਨ ਤੇ ਉਹ ਉਹਦਾ ਪਾਣੀ ਭਰਨ ਲੱਗ ਪਏ ਸਨ।

"ਅੰਤਮੁ ਦੇਹੁ ਕੂ ਅੰਤ ਲਖਾ ਨੇਹ, ਤਾਂ ਤੇ ਕਹੈ ਸਭ ਬ੍ਰਹਮ ਬਿਲਾਸਾ।"

ਅੱਗੇ ਲੋਕ ਗੰਗਾ ਜਾਂਦੇ ਸਨ ਪਰ ਹੁਣ ਗੰਗਾ ਸੰਤਾਂ ਦੇ ਚਰਨਾਂ ਵਿਚ ਵਗਦੀ, ਗੁਰੂ ਲੋਕਾਂ ਦੇ ਹਿਰਦੇ ਵਿਚ ਵਸ ਗਏ ਸਨ, ਇਕ ਵਾਰ ਕਿਸੇ ਨੂੰ ਕਲੇਜੇ ਨਾਲ ਲਾ ਲਿਆ ਜੇ ਉਸ ਜ਼ਰਾ ਵੀ ਛੜਾਂ ਮਾਰੀਆਂ ਤਾਂ ਫਿਰ ਉਸ ਨੂੰ ਇਕ ਝੱਟਕਾ ਦਿੱਤਾ ਸੰਭਲ ਗਿਆ, ਮਨੁੱਖ ਨਹੀਂ ਹੈਵਾਨ ਵੀ, ਇਹੋ ਗੱਲ ਹੀ ਹੈਰਾਨੀ ਦੀ ਸੀ ਕਿ ਕਿਸੇ ਨੇ ਉਹਨਾਂ ਦੀ ਦੇਹ ਦਾ ਅੰਤ ਹੁੰਦਾ ਨਹੀਂ ਸੀ ਵੇਖਿਆ, ਨੂਰ ਸੀ ਨੂਰ ਵਿਚ ਜਾ ਰਲਿਆ, ਪਿੱਛੇ ਕੀ ਰਹਿਣਾ ਸੀ ਮੁੱਠ ਹੱਡੀਆਂ ਦੀ ਉਹ ਵੀ ਕਿਸੇ ਨੇ ਨਹੀਂ ਸਨ ਵੇਖੀਆਂ, ਨੂਰ ਦੀ ਕਹਾਣੀ ਚਾਨਣ ਵਿਚ ਜਾ ਲੁਕੀ, ਉਹਨਾਂ ਦੇ ਸਿਰਫ ਫੁਰਮਾਨ ਹੀ ਬਾਕੀ ਰਹਿ ਗਏ ਸਨ।

ਬੁੱਤਾਂ ਨੂੰ ਬੁੱਤਖਾਨਿਆਂ ਵਿਚ ਰਹਿਣ ਦਿੱਤਾ, ਉਹਨਾਂ ਦੀ ਪੂਜਾ ਵਿਚ ਵਿਘਨ ਨਹੀਂ ਪਾਇਆ, ਪਰ ਉਹਨਾਂ ਦੇ ਸਾਹਮਣੇ ਧਰਮਸ਼ਾਲਾ ਜ਼ਰੂਰ ਖੜੀਆਂ ਕਰ ਦਿੱਤੀਆਂ ਜਿਥੇ ਸਿਰਫ ਪ੍ਰਭੂ ਦੀ ਮਹਿਮਾ ਹੀ ਗਾਈ ਜਾਂਦੀ ਸੀ, ਜਦ ਕਦੀ ਵਾਕ ਬੋਲਦੇ ਅਗਲੇ ਦੇ ਮਨ ਦੇ ਅਗਿਆਨ, ਅਭਿਮਾਨ ਨੂੰ ਇੰਜ ਕੱਟ ਦੇਂਦੇ ਜਿੱਦਾਂ ਕੋਈ ਤਲਵਾਰ ਕੱਟ ਦੇਂਦੀ ਏ। ਦਰੱਖਤ ਦੇ ਵੱਡੇ ਤੋਂ ਵੱਡੇ ਟਾਹਣ ਨੂੰ।

—ਮੇਰੇ ਗੁਰੂ ਨੇ ਇਕ ਜਹਾਜ਼ ਬਣਾਇਆ, ਨਾਮ, ਦਾਨ, ਇਸ਼ਨਾਨ ਦੀ ਗੱਡੀ ਚਲਾਈ ਤਾਂ ਜੋ ਲੋਕ ਸਹਿਲੇ ਹੀ ਕਰ ਜਾਣ। ਜਿਹੜਾ ਵੀ ਮਨੁੱਖਤਾ ਦੇ ਉਲਟ ਕੰਮ ਕਰਦਾ ਉਹਨੂੰ ਮੋੜਦੇ, ਉਹਦੇ ਕੰਨ ਵਿਚ ਸਿਰਫ ਇਕੋ ਹੀ ਫੂਕ ਮਾਰਦੇ, ਭਲਿਆ ਲੋਕਾ ਮਨ ਨੂੰ ਕਾਬੂ ਰੱਖਣ ਲਈ ਸਿਰਫ ਸ਼ਬਦ ਹੀ ਇਕ ਜ਼ੰਜੀਰ ਏ, ਇਹ ਜ਼ੰਜੀਰ ਬੇੜੀ ਨਹੀਂ, ਇਕ ਵਲਗਣ ਏ।

"ਤਿਨ ਥਿਰ ਕਰਨ ਨਿਜ ਠੋਰ ਮੈਂ, ਜਿਨ ਸ਼ਬਦ ਸਾਨ ਅਲਾਨ ਹੈ।"

ਸਭ ਤੋਂ ਵੱਡੀ ਗੱਲ ਜਿਹੜੀ ਮੇਰੇ ਗੁਰੂ ਵਿਚ ਸੀ, ਉਸ ਕੰਨ ਪਾੜ ਕੇ ਕਿਸੇ ਨੂੰ ਚੇਲਾ ਨਹੀਂ ਸੀ ਬਣਾਉਂਦੇ। ਸੇਵਕ ਨਹੀਂ ਸਨ ਬਣਾਉਂਦੇ ਸਗੋਂ ਆਪਣੇ ਜਿਹਾ ਬਣਾ ਲੈਂਦੇ ਸਨ।

"ਰੁਲਦੇ ਰੰਕ ਨਿਵਾਜ ਕਰ, ਕੀਨੇ ਗਹਰ ਗੰਭੀਰ।"

ਕੌੜਾ ਬਚਨ ਕਦੇ ਸੁਪਨੇ ਵਿਚ ਵੀ ਬੋਲ ਕੇ ਨਹੀਂ ਸੀ ਵੇਖਿਆ, ਤਾੜੀ ਮਾਰਨੀ

ਤੇ ਵਿਸ਼ੇ ਵਕਾਰ ਦੇ ਪੰਛੀਆਂ ਨੂੰ ਉਡਾ ਦੇਣਾ। ਇਤਨਾ ਕੁਝ ਹੁੰਦੇ ਹੋਏ ਵੀ ਕੋਈ ਮਾਨ ਨਹੀਂ, ਕੋਈ ਪਖੰਡ ਲਾਗੋਂ ਵੀ ਨਹੀਂ ਸੀ ਲੰਘਿਆ, ਕੋਈ ਵਿਖਾਵਾ ਨਹੀਂ, ਕਿਸੇ ਗੱਲ ਤੇ ਕੋਈ ਦਾਅਵਾ ਨਹੀਂ, ਨਾ ਕਮਾਈ ਦਾ, ਨਾ ਭਗਤੀ ਦਾ, ਨਾ ਸਿਮਰਨ ਦਾ, ਨਾ ਜਪ ਦਾ, ਨਾ ਤਪ ਦਾ। ਨਾ ਪੁੰਨ ਦਾ, ਨਾ ਸੇਵਾ ਦਾ, ਉਹ ਤੇ ਆਪਣੇ ਆਪ ਨੂੰ ਨੀਚਾਂ ਤੋਂ ਵੀ ਨੀਚ ਸਮਝਦੇ ਸਨ। ਮਨ ਹੈ ਕਿ ਕੁਝ ਨਹੀਂ ਪਰ ਇਹੋ ਹੀ ਸਭ ਕੁਝ ਏ, ਕਰਨਹਾਰ ਪ੍ਰਮਾਤਮਾ ਨੂੰ ਪਛਾਣੋ, ਮੁੱਕਦੀ ਗੱਲ ਕਿ ਗੁਰੂ ਨਾਨਕ ਵਰਗਾ ਹੋਰ ਕੋਈ ਦੂਜਾ ਨਹੀਂ ਸੀ, ਮੇਰਾ ਗੁਰੂ ਏ ਇਸ ਲਈ ਮੈਂ ਗੁਰੂ ਦੀਆਂ ਗੱਲਾਂ ਤੁਹਾਨੂੰ ਦੱਸ ਦਿੱਤੀਆਂ ਹਨ, ਮੈਂ ਤੁਹਾਡਾ ਵੀ ਸੇਵਕ ਹਾਂ ਤੇ ਆਪਣੇ ਗੁਰੂ ਦਾ ਵੀ। ਮੇਰਾ ਨਾਂ ਲਹਿਣਾ ਸੀ, ਤੇ ਹੁਣ ਅੰਗਦ ਦੇਵ ਏ, ਫਰਕ ਤੁਸੀਂ ਕੱਢੋ।

''ਹੌਂ ਨਿਕਟਿ ਬਖਾਨੀ ਇਹ ਬਰ ਬਾਨੀ, ਨਾਨਕ ਸਾਨੀ ਅਵਰ ਨਹੀਂ।''



# ੩੧

## ਗੁਰੂ ਗੁਆਚ ਗਿਆ

ਜਦੋਂ ਸਾਈਂ ਸਿਰ ਤੇ ਨਾ ਰਹੇ ਉਦੋਂ ਬਰਖ਼ੁਰਦਾਰੀ ਸਿਰ ਕੱਢ ਲੈਂਦੀ ਏ, ਤੂੰ ਕੌਣ, ਮੈਂ ਖਤਪੈਂਚ, ਸੱਦੀ ਨਾ ਪੁਛੀ ਮੈਂ ਲਾੜੇ ਦੀ ਫੁੱਫੀ। ਕਰਤਾਰਪੁਰ ਵਿਚ ਵੀ ਮੰਡੀ ਲਗ ਗਈ ਸੀ ਵੱਖਰੀਆਂ ਵੱਖਰੀਆਂ ਬਾਂਗਾਂ ਦੇਣ ਵਾਲੇ ਕੁਕੜਾਂ ਦੀ, ਗੁਰਗੱਦੀ ਕੀ ਮਿਲੀ ਡਾਗਾਂ ਨੇ ਖੜੱਪਿਆਂ ਵਾਂਗ ਸਿਰ ਕੱਢ ਲਿਆ, ਚਿੜੀ ਜਿੰਨਾ ਬੰਦਾ ਜਿਹਦੀ ਕੋਈ ਪਾਇਆਂ ਨਹੀਂ ਸੀ ਉਹ ਵੀ ਖਾੜਕੂ ਪਹਿਲਵਾਨ ਬਣ ਗਿਆ, ਜਿਸ ਕਦੇ ਹਯਾਤੀ ਵਿਚ ਚੂਹੀ ਨਹੀਂ ਸੀ ਮਾਰੀ ਸ਼ੇਰ ਦੇ ਸ਼ਿਕਾਰ ਨੂੰ ਚਲ ਪਿਆ। ਕਿਸੇ ਨੇ ਮੜਾਸਾ ਬੰਨ੍ਹ ਲਿਆ ਤੇ ਕਿਸੇ ਨੇ ਛਵੀ ਕੱਛੀ ਦੱਬੀ ਹੋਈ। ਗੁਰੂ ਘਰ ਦਾ ਹਰ ਕੋਈ ਹਿੱਸੇਦਾਰ ਬਣਿਆ ਫਿਰਦਾ ਸੀ। ਭਾਈ ਲਹਿਣੇ ਨਾਲ ਭਾਵੇਂ ਕਿਸੇ ਦੀ ਕੋਈ ਦੁਸ਼ਮਣੀ ਨਹੀਂ ਸੀ ਪਰ ਇਹ ਗਲ ਉਭਰ ਕੇ ਸਾਹਮਣੇ ਆ ਗਈ ਸੀ ਕਿ ਯਾਰੋ ਬਾਹਰੋਂ ਆ ਕੇ ਕੋਈ ਮਾਲਕ ਕਿਉਂ ਬਣ ਜਾਵੇ, ਘਰ ਦੇ ਪੁੱਤ ਸ਼ਰੀਕ, ਪਿੰਡ ਦੇ ਪਤਵੰਤੇ ਖੜਪੈਂਚ ਹਰ ਬੰਦਾ ਗੁਰੂ ਨਾਨਕ ਦਾ ਵਾਰਸ ਬਣਿਆ ਖਲੋਤਾ ਸੀ, ਘਰ ਵਿਚ ਭਾਵੇਂ ਕਿਸੇ ਨੂੰ ਖਬਰ ਤਕ ਨਹੀਂ ਸੀ, ਗੁਰਗੱਦੀ ਕੋਈ ਛੋਟੀ ਵੱਡੀ ਜਗੀਰ ਨਹੀਂ ਸੀ ਪਰ ਹੈ ਤਾਂ ਗੁਰਗੱਦੀ ਸੀ, ਜਿਸ ਕਿਸੇ ਫਕੀਰ ਦਾ ਤਕੀਆ ਵੀ ਸਾਂਭ ਲਿਆ ਸੀ ਉਹਦੀਆਂ ਕੁਲਾਂ ਤਰ ਗਈਆਂ ਸਨ, ਨਾ ਹਿੰਗ ਲੱਗੇ ਨਾ ਫਟਕੜੀ ਰੰਗ ਚੋਖਾ ਆਏ। ਪਿੰਡ ਵਾਲਿਆਂ ਨੇ ਮਜਬੂਰੀ ਨੂੰ ਤੇ ਪੂਜਣਾ ਹੀ ਸੀ ਪਰ ਬਾਹਰ ਵਾਲੇ ਵੀ ਸਰਦਲ

ਤੇ ਸਿਰ ਧਰ ਬੈਠੇ। ਚਾਰੇ ਚੱਕ ਉਹਦੀ ਧੂੰਮ ਪੈ ਜਾਂਦੀ, ਮੱਲ ਗੁਜ਼ਾਰ ਵਿਚ ਉਹਦਾ ਨਾਂ ਚਮਕ ਪੈਂਦਾ, ਸਾਰੇ ਪੰਜਾਬ ਵਿਚ ਜੋਗੀਆਂ, ਕੰਨ ਪਾਟਿਆਂ ਸਨਿਆਸੀਆਂ ਨੇ ਆਪਣੀ ਧਾਂਕ ਜਮਾਈ ਹੋਈ ਸੀ, ਇਹ ਕੋਈ ਨਹੀਂ ਸੀ, ਜਾਣਦਾ ਕਿ ਗਦੀ ਤੇ ਬੈਠਾ ਸਾਧ ਕੋਈ ਕਰਨੀ ਵਾਲਾ ਹੈ ਜਾਂ ਨਹੀਂ, ਗੱਲ ਤੇ ਗੱਦੀ ਦੀ ਸੀ। ਪੂਜਾ ਗੱਦੀ ਦੀ ਹੁੰਦੀ ਏ, ਕਰਨੀ ਵਰਨੀ ਕੀ ਏ? ਗੱਦੀ ਤੇ ਮਲੰਗ ਬੈਠਾ ਏ ਉਹ ਵੀ ਗੁਰੂ? ਭਾਵੇਂ ਗੁਰੂ ਨਾਨਕ ਦੇ ਮਗਰ ਹੇੜ ਇਕੱਠੀ ਨਹੀਂ ਸੀ ਹੋਈ ਪਰ ਜਿੰਨੇ ਵੀ ਲੋਕ ਲੱਗੇ ਸਨ ਉਹ ਪੱਕੇ ਸ਼ਰਧਾਲੂ, ਨਾਮ ਦੇ ਰਸੀਏ ਤੇ ਬੜੇ ਪਿਆਰੇ ਲੋਕ ਸਨ। ਲੋਕਾਂ ਨੇ ਕਿਤੇ ਤੇ ਮੱਥਾ ਟੇਕਣਾ ਹੀ ਏ, ਲੋਕਾਂ ਨੂੰ ਕੀ ਉਹ ਮੱਥਾ ਟੇਕੀ ਜਾਂਦੇ ਨੇ, ਗੱਦੀ ਇਕ ਪਵਿੱਤਰ ਅਸਥਾਨ ਸੀ।

ਖੜਪੰਚ ਫਸਲੀ ਬਟੇਰਿਆਂ ਵਾਂਗ ਪੈਲੀਆਂ ਵਿਚੋਂ ਨਿਕਲੇ ਤੇ ਪਟਾਕੇ। ਚੰਗੇ ਭਲੇ ਘਰ ਵਿਚ ਬੈਠੇ ਪੁਤਰਾਂ ਨੂੰ ਜਾ ਉਸ਼ਕਲ ਦਿਤੀ।

—ਯਾਰੋ ਇਕ ਟਹਿਲੀਆ ਘਰ ਦਾ ਮਾਲਕ ਬਣ ਜਾਵੇ, ਪਾਣੀ ਲੈਣ ਆਈ ਤੇ ਖੂਹ ਤੇ ਮਾਲਕੀ ਜਮਾ ਬੈਠੀ।

—ਪਿਤਾ ਜੀ ਉਹਦੇ ਪਰੇਮ ਵਿਚ ਫਸ ਗਏ ਹਨ। ਤੇ ਕੀ ਹੋਇਆ, ਤੇ ਕੀ ਹੁਣ ਕੱਢੇ ਨਹੀਂ ਜਾਂਦੇ।

—ਪਿਓ ਦੀ ਜਾਇਦਾਦ ਦੇ ਪੁੱਤ ਹੀ ਵਾਰਿਸ ਹੁੰਦੇ ਨੇ ਇਹ ਤੇ ਜੱਦੀ ਪੁਸ਼ਤੀ ਚਲੀ ਆਈ ਰੀਤ ਏ।

—ਜਿਹੜੀ ਗੱਲ ਗੱਲੀਂ ਬਾਤੀਂ ਹੱਲ ਨਹੀਂ ਹੋ ਸਕਦੀ, ਡਾਂਗਾਂ ਕਾਹਦੇ ਲਈ ਹਨ ਉਹਦੇ ਨਾਲ ਮੰਨਵਾਈ ਜਾ ਸਕਦੀ ਏ।

—ਨਿੱਤ ਤਖਤ ਲਈ ਖੂਨ ਖਰਾਬੇ ਹੁੰਦੇ ਹਨ, ਤਾਂ ਤਖਤ ਮਿਲਦਾ ਹੈ।

—ਅਸਾਂ ਆਪਣੇ ਪਿੰਡ ਵਿਚ ਬਾਹਰ ਵਾਲੇ ਕਿਸੇ ਨੂੰ ਕਿਲਾ ਨਹੀਂ ਗੱਡਣ ਦੇਣਾ। ਗੁਰੂ ਸਾਡਾ ਏ ਤੇ ਅਸੀਂ ਗੁਰੂ ਦੀ ਉਲਾਦ ਹਾਂ।

—ਮੈਂ ਕੀ ਲੈਣਾ ਏ ਗੁਰਗੱਦੀ ਤੋਂ, ਮੈਂ ਗੁਰੂ ਨਾਨਕ ਦਾ ਪੁੱਤ ਹਾਂ। ਜੇ ਪਿਤਾ ਨੇ ਇਕ ਧਰਮ ਦੀ ਨੀਂਹ ਰੱਖੀ ਏ ਤੇ ਮੈਂ ਉਹਦੇ ਬਰੋਬਰ ਇਕ ਧਰਮ ਦੀ ਨੀਂਹ ਰਖਾਂਗਾ, ਮੈਂ ਮਾਰਿਆ ਸ਼ਿਕਾਰ ਖਾਣ ਲਈ ਨਹੀਂ ਜਾਂਦਾ, ਮੈਂ ਆਪ ਸ਼ਿਕਾਰ ਮਾਰਾਂਗਾ, ਇਹ ਬੋਲ ਸਨ ਸ੍ਰੀ ਚੰਦ ਦੇ।

—ਮੈਂ ਤੇ ਗ੍ਰਿਹਸਥੀ ਆਦਮੀ ਹਾਂ, ਮੈਨੂੰ ਕੋਈ ਲਗਨ ਨਹੀਂ ਗੱਦੀ ਦੀ, ਮੈਂ ਫਕੀਰੀ ਚੋਲਾ ਪਾਉਣਾ ਨਹੀਂ। ਨਾ ਮੈਨੂੰ ਮਾਲਾ ਫੇਰਨੀ ਆਏ ਤੇ ਨਾ ਹੀ ਮੈਂ ਗੱਦੀ ਦੇ ਸੁਪਨੇ ਹੀ ਵੇਖਣੇ ਹਨ, ਮੈਂ ਤੇ ਟੱਬਰ ਪਾਲਣਾ ਏ, ਮੈਂ ਇਹਨਾਂ ਬਖੇੜਿਆਂ ਵਿਚ ਨਹੀਂ ਪੈਣਾ, ਭਰਾਤਾ ਦਾ ਵਿਚਾਰ ਹੋਵੇ ਤਾਂ ਉਹਨੂੰ ਨਾਲ ਲੈ ਜਾਵੋ, ਸਾਡੇ ਖਾਣ ਜੋਗਾ ਬਹੁਤ ਏ। ਅਸਾਂ ਮੱਲਾਂ ਮਾਰ ਕੇ ਕੀ ਲੈਣਾ ਏ, ਇਹ ਪੂਜਾ ਦਾ ਧਾਨ ਗ੍ਰਿਹਸਥੀ ਨਹੀਂ ਪਚਾ ਸਕਦੇ ਕਿਸੇ ਸਾਧ ਦੇ ਪੱਲੇ ਪਾਓ ਉਹ ਹੀ ਹਜ਼ਮ ਕਰੂ, ਕਿਉਂ ਪਿਤਾ ਜੀ ਦੀ ਮੜ੍ਹੀ ਪੁਟਣ ਲੱਗੇ ਹੋ, ਉਹਨਾਂ ਜਿਹੜਾ ਫੈਸਲਾ ਕੀਤਾ ਏ ਉਹ ਕੁਝ ਸੋਚ ਸਮਝ ਕਿ ਹੀ ਕੀਤਾ ਹੋਣਾ, ਉਹਨਾਂ ਛੱਤੀ ਘਾਟਾਂ ਦਾ ਪਾਣੀ ਪੀਤਾ ਹੋਇਆ ਹੋਇਆ ਸੀ, ਵਣ ਵਣ ਦੀ ਲੱਕੜੀ ਵੇਖੀ ਸੀ ਉਹਨਾਂ। ਉਹਨਾਂ ਗੋਦੜੀ ਵਿਚੋਂ ਲਾਲ ਲੱਭ ਲਿਆ। ਸਾਥੋਂ ਤੇ ਗੋਦੜੀ ਵੀ ਨਹੀਂ ਸੰਭਾਲੀ ਗਈ, ਕਰਨੀ ਵਾਨ ਏ ਗੁਰੂ ਅੰਗਦ, ਤੇ ਉਹੋ ਹੀ ਜੋਤ ਇਲਾਹੀ

ਏ। ਜਾਓ ਆਪੋ ਆਪਣੇ ਘਰੀਂ ਅਸਾਂ ਬਦਨਾਮੀ ਦਾ ਕਲੰਕ ਆਪਣੇ ਮੱਥੇ ਨਹੀ ਲਾਉਣਾ, ਮੈਂ ਤੇ ਆਪਣੇ ਮਨ ਨਾਲ ਫੈਸਲਾ ਕਰ ਲਿਆ ਏ ਰੰਗਾਂ ਤੀਨ ਲੋਕ ਸੇ ਨਿਆਰੀ। ਲਕਸ਼ਮੀ ਚੰਦ ਦੇ ਵਿਚਾਰ ਸਨ।

—ਅਜੇ ਪਿੰਡ ਬੱਝਾ ਨਹੀਂ ਉਚੱਕੇ ਅਗੇਂ ਹੀ ਆ ਗਏ ਨੇ, ਸਹੁਰਿਓ ਪਿੰਡ ਤੇ ਬੱਝਣ ਦਿਓ, ਰੁੱਖ ਨੂੰ ਪੁੰਗਰਨ ਦਿਓ ਫਿਰ ਛਾਵੇਂ ਬੈਠਾਂਗੇ। ਇਹ ਦੁਨੀਆਂ ਦੀ ਹਕੂਮਤ ਨਹੀਂ, ਇਹ ਦੌਲਤ ਦਾ ਰਾਜ ਘਰਾਣਾ ਨਹੀਂ, ਇਹ ਤੇ ਭੁੱਖ ਨੰਗ ਦੀ ਡਿਉੜੀ ਏ। ਡਾਂਗਾਂ ਨਾਲ ਇਹਦਾ ਫੈਸਲਾ ਨਹੀਂ ਹੋਣ ਲੱਗਾ, ਜਿਹੜਾ ਫੈਸਲਾ ਹੋ ਗਿਆ ਏ ਉਹੋ ਹੀ ਅਟੱਲ ਏ, ਇਹਨੂੰ ਬਦਲਿਆ ਨਹੀਂ ਜਾ ਸਕਦਾ, ਇਹ ਫੈਸਲੇ ਧੁਰੋਂ ਹੋ ਕੇ ਆਏ ਨੇ। ਲਾਲਚੀ ਬੰਦੇ ਐਵੇਂ ਟਿੰਡ ਵਿਚ ਕਾਨਾ ਫੇਰ ਰਹੇ ਹਨ। ਰੱਬੀ ਜੋਤ ਆਪਣੇ ਟਿਕਾਣੇ ਤੇ ਆਣ ਬੈਠੀ ਏ। ਚਾਰ ਦਿਨ ਤੁਸੀਂ ਵੀ ਕੁਕੜ ਖੇਹ ਉਡਾ ਕੇ ਵੇਖ ਲਵੋ, ਇਹ ਉੱਡਦੀ ਧੂੜ ਤੁਹਾਡੇ ਸਿਰ ਵਿਚ ਹੀ ਪੈਣੀ ਏ। ਸਿੱਧੇ ਰਾਹ ਤੇ ਨਹੀਂ ਚਲਣਾ। ਵਿੱਡ ਅੜੀਆਂ ਲੈਣੀਆਂ ਨੇ, ਨਾ ਖੇਡਣਾ ਏ ਨਾ ਖੇਡਣ ਦੇਣਾ ਏ ਜਿਹੜਾ ਕੰਮ ਜਿਸ ਕਿਸੇ ਦੇ ਜ਼ਿੰਮੇ ਲਾਇਆ ਏ ਉਹ ਉਸੇ ਹੀ ਕਰਨਾ ਏਂ ਉਸ ਨੂੰ ਕੋਈ ਰੋਕ ਨਹੀਂ ਸਕਦਾ, ਜਿਹੜਾ ਵੀ ਉਸ ਦੇ ਰਾਹ ਵਿਚ ਆਏਗਾ ਕੱਖਾਂ ਕਾਨਿਆਂ ਵਾਂਗ ਹੂੰਝ ਕੇ ਲਾਂਭੇ ਸੁੱਟ ਦਿੱਤਾ ਜਾਵੇਗਾ। ਜੇ ਸਾਰੇ ਹਿੰਦੁਸਤਾਨ ਦੀ ਸੁੰਨਤ ਨਾ ਹੋ ਗਈ ਤੇ ਮੈਨੂੰ ਆਖਿਓ। ਲੜਾਈ ਚੰਗੀ ਨਹੀਂ। ਹਿੰਦੂ ਧਰਮ ਦੀਆਂ ਪਤਾਲ ਵਿਚ ਜੜ੍ਹਾਂ ਹਨ। ਸਾਡਾ ਕੋਈ ਪੰਥ ਨਿਰਾਲਾ ਨਹੀਂ, ਇਹਨੂੰ ਕੋਈ ਫੁੰਮਣ ਨਹੀਂ ਲੱਗੇ ਹੋਏ। ਅਸਾਂ ਬੁਰਾਈ ਕੱਢਣੀ ਏ, ਰਸਮ ਰਿਵਾਜ ਤੋੜਨੇ ਨੇ, ਨਾਮ ਜਪੋ ਤੇ ਮਨ ਸ਼ੁੱਧ ਕਰੋ। ਫਿਰ ਇਸ ਮਨ ਤੇ ਹੋਰ ਕੋਈ ਰੰਗ ਨਹੀਂ ਚੜ੍ਹਨ ਲੱਗਾ, ਬਦੇਸ਼ੀ ਹਕੂਮਤ ਸਿਰ ਤੇ ਗੱਜ ਰਹੀ ਏ, ਉਸ ਤੁਹਾਡਾ ਧਰਮ ਵੀ ਬਦਲਣਾ ਏਂ ਤੇ ਨਸਲ ਵੀ, ਹਕੂਮਤ ਨੇ ਆਪਣੇ ਹਮ ਖਿਆਲ ਬੰਦੇ ਪੈਦਾ ਕਰਨੇ ਨੇ। ਮੁਗਲ ਹਕੂਮਤ ਨੇ ਤਲਵਾਰ ਦੇ ਜ਼ੋਰ ਨਾਲ, ਪਿਆਰ ਨਾਲ, ਲਾਲਚ ਦੇ ਕੇ ਹਰ ਵਸੀਲੇ ਨਾਲ ਬੰਦੇ ਖਰੀਦਣੇ ਨੇ। ਉਹ ਚਾਹੁੰਦੇ ਨੇ ਕਿ ਤਸਬੀ ਹਰ ਬੰਦੇ ਦੇ ਹੱਥ ਵਿਚ ਹੋਵੇ, 'ਕਲਾ ਕਲੰਦਰ ਵਸੇ ਤੇ ਘੜਿਓਂ ਪਾਣੀ ਨੱਸੇ'। ਤੁਸੀਂ ਘਰ ਵਿਚ ਡਾਂਗਾਂ ਖੜਕਾਓ ਤੇ ਸਰਕਾਰ ਤੁਹਾਡੀ ਗਿੱਚੀ ਨੱਪੂ। ਨਾ ਤੁਹਾਡਾ ਧਰਮ ਤੇ ਨਾ ਤੁਹਾਡਾ ਕਰਮ, ਹਰ ਸੋਹਣੀ ਕੁੜੀ ਹਰ ਮੁਸਲਮਾਨ ਦੇ ਹਰਮ ਵਿਚ ਹੋਵੇਗੀ। ਭਾਈਓ ਆਓ ਰਲ ਕੇ ਬੈਠੀਏ ਤੇ ਆਪਣੇ ਹੱਥ ਮਜ਼ਬੂਤ ਕਰੀਏ। ਜੇ ਕਿਤੇ ਟੱਕਰਨਾ ਵੀ ਪਵੇ ਤਾਂ ਹਿੱਕ ਤਾਣ ਕੇ ਮੁਕਾਬਲੇ ਤੇ ਖੜੇ ਹੋ ਜਾਈਏ। ਤੁਹਾਡੇ ਨਾਲ ਸਾਰੇ ਕਸਬ ਹੋਣੇ ਹਨ। ਆਗੂ ਇਕ ਹੋਣਾ ਚਾਹੀਦਾ ਏ, ਕਦੇ ਹੰਨੇ ਹੰਨੇ ਰਾਜ ਚਲਿਆ ਏ ? ਆਪਣਾ ਕਿੱਲਾ ਪੱਕਾ ਠੋਕੋ ਕੋਈ ਪੁੱਟ ਨਾ ਸਕੇ, ਬਾਬਾ ਬੁੱਢਾ ਆਖ ਰਿਹਾ ਸੀ।

—ਸੋ ਹੱਥ ਰੱਸਾ ਤੇ ਸਿਰੇ ਤੇ ਗੰਢ—ਜਾਓ ਆਪੋ ਆਪਣੇ ਘਰੀਂ, ਆਪਣੇ ਘਰ ਦੇ ਵਿਹੜਿਆਂ ਵਿਚ ਬਾਂਗਾਂ ਦਿਓ, ਕਿਸੇ ਦੇ ਘਰ ਵਿਚ ਆ ਕੇ ਸੇਹ ਦਾ ਤੱਕਲਾ ਨਹੀਂ ਗੱਡੀਦਾ। ਬਾਬੇ ਲਕਸ਼ਮੀ ਚੰਦ ਨੇ ਤਾੜਿਆ ਸਾਰਿਆਂ ਨੂੰ।

—ਸਿਰੀ ਚੰਦ ਨੇ ਆਖਿਆ, ਸਾਨੂੰ ਲੋੜ ਨਹੀਂ ਗੱਦੀ ਦੀ, ਅਸੀਂ ਆਪਣੀ ਗੱਦੀ ਆਪ ਬਣਾਵਾਂਗੇ। ਪਿਤਾ ਜੀ ਦਾ ਫੈਸਲਾ ਅਟੱਲ ਏ। ਅਸੀਂ ਉਸੇ ਤੇ ਹੀ ਫੁੱਲ ਚੜ੍ਹਾਵਾਂਗੇ।

—ਫਿਰ ਝਗੜਾ ਕਿਸ ਗੱਲ ਦਾ। ਜ਼ਾਗੜਚੱਖਿਆਂ ਦੇ ਹੱਕ ਵਿਚ ਅਸਾਂ ਆਪਣੀ ਪੱਗ ਨਹੀਂ ਦੇਣੀ। ਗਲੀਆਂ ਵਿਚ ਰੋਲਣਗੇ ਇਹ ਮੂਰਖ ਪੱਗ ਸਾਡੀ।

ਕਰਤਾਰਪੁਰ ਦੀ ਧਰਮਸ਼ਾਲਾ ਵਿਚ ਸਨਿਚਰ ਘੁੰਗਰੂ ਛਣਕਾ ਰਿਹਾ ਸੀ। ਗੁਰੂ ਅੰਗਦ ਦੇਵ ਨੇ ਬੁੱਕਲ ਮਾਰੀ ਤੇ ਨੌਂ ਦੋ ਗਿਆਰਾਂ ਹੋ ਗਏ। ਤੁਸੀਂ ਆਪਣੀ ਧੂਣੀ ਬਾਲੋ ਤੇ ਸੇਕੋ। ਅਸੀਂ ਚਲੇ ਆਪਣੇ ਦੇਸ਼।

ਭਾਲ ਹੋਈ ਲੱਭਣ ਲੱਗੇ ਗੁਰੂ ਨੂੰ, ਨਾ ਗੁਰੂ ਲੱਭਾ ਨਾ ਉਹਦਾ ਪਰਛਾਵਾਂ, ਗੁਰੂ ਗਵਾਚ ਗਿਆ।

—ਡੰਡੇ ਵਜਾਓ, ਆਪੋ ਆਪਣੀਆਂ ਹੇਕਾਂ ਲਾਓ, ਆਪਣੇ ਆਪਣੇ ਭਾਗ ਤੇ ਆਪੋ ਆਪਣੀ ਕਿਸਮਤ, ਤੁਸੀਂ ਇਸੇ ਦੇ ਹੀ ਲਾਇਕ ਹੋ।

—ਗੁਰੂ ਨੇ ਤੁਹਾਥੋਂ ਦਾਣੇ ਲੈਣੇ ਨੇ। ਗੁਰੂ ਦੇ ਤੇ ਕੁੱਤਿਆਂ ਨੂੰ ਵੀ ਰੋਟੀਆਂ। ਬਾਬੇ ਬੁੱਢੇ ਦਾ ਫਰਮਾਨ ਸੀ।

ਝਗੜਾ ਤੇ ਨਜਿਠਿਆ ਗਿਆ ਪਰ ਇਸ ਝਗੜੇ ਵਿਚ ਗੁਰੂ ਗਵਾਚ ਗਿਆ।

ਸਾਰੇ ਕਰਤਾਰਪੁਰ ਵਿਚ ਇਕੋ ਹੀ ਰੌਲਾ ਸੀ, ਗੁਰੂ ਛੁਪ ਗਿਆ ਏ, ਅਲੋਪ ਹੋ ਗਿਆ ਏ ਜਾਂ ਗਵਾਚ ਗਿਆ ਏ, ਇਹ ਰੱਬ ਹੀ ਜਾਣੇ। ਕਰਤਾਰਪੁਰ ਸੁੰਨਾ ਸੀ।

□□

# ੩੨

## ਆਓ ਗੱਲ ਕਰੀਏ ਖਡੂਰ ਦੀ

ਇਕ ਵਾਰ ਮਾਈ ਵਿਰਾਈ ਨੇ ਸਤਿਗੁਰਾਂ ਨੂੰ ਆਖਿਆ ਸੀ ਮੈਂ ਪਲੰਘ ਵਿਛਾਇਆ ਏ ਦੁਤੱਹੀ ਅੰਦਰੋਂ ਕਢ ਕੇ, ਮੇਰੀ ਰੀਝ ਨਹੀਂ ਲੱਥੀ, ਹਜ਼ੂਰ ਜ਼ਰਾ ਕੁ ਚਰਨ ਪਾਓ।

ਅੱਗੋਂ ਗੁਰੂ ਨਾਨਕ ਦੇਵ ਨੇ ਫੁਰਮਾਇਆ ਸੀ—ਸਮਾਂ ਪਾ ਕੇ ਬਹੁਤ ਦੇਰ ਟਿਕਾਂਗੇ, ਕਾਹਲਿਆਂ ਨਹੀਂ ਪਈਦਾ, ਅਜੇ ਵਕਤ ਨਹੀਂ। ਤੇਰੀ ਮੰਜੀ ਨੂੰ ਭਾਗ ਲਗਣਗੇ।

ਗੁਰੂ ਅੰਗਦ ਦੇਵ ਮਾਈ ਵਿਰਾਈ ਦੇ ਘਰ ਆਣ ਟਿਕੇ ਤੇ ਆਖਿਆ ਕਿ ਅਸੀਂ ਤੇਰੇ ਘਰ ਆ ਗਏ ਹਾਂ, ਗੱਲ ਬਾਹਰ ਨਹੀਂ ਕੱਢਣੀ, ਮੇਰੇ ਘਰ ਵਾਲੇ, ਮੇਰੇ ਪੁਤ, ਮੇਰੇ ਭਰਾ ਵੀ ਆਉਣ ਤੇ ਉਹਨਾਂ ਅਗੇ ਵੀ ਮੇਰੀ ਧੁਖ ਨਹੀਂ ਕਢਣੀ। ਨਾ ਪਿੰਡ ਵਾਲਿਆਂ ਨੂੰ ਹੀ ਪਤਾ ਲਗੇ ਕਿ ਮੈਂ ਇਥੇ ਹਾਂ। ਸੇਵਕ ਆਉਣ ਤੇ ਉਹਨਾਂ ਨੂੰ ਨਾਂਹ ਹੀ ਕਰ ਦੇਣੀ ਏ। ਨੰਨਾ ਹੀ ਫੜ੍ਹ ਲੈਣਾ ਏ। ਮੈਨੂੰ ਮੇਰੇ ਹਾਲ ਵਿਚ ਮਸਤ ਰਹਿਣ ਦਿਓ, ਜਦੋਂ ਵੇਲਾ

ਆਏਗਾ ਮੈਂ ਆਪੇ ਹੀ ਬਾਹਰ ਆ ਜਾਵਾਂਗਾ। ਖਹਿਰਾ ਦੇਣਾ ਏ, ਲੋਕ ਮੇਰਾ ਕਿਤੇ ਪਰਛਾਵਾਂ ਵੀ ਨਾ ਵੇਖ ਸਕਣ।

ਦੋਵੇਂ ਵੇਲੇ ਪਰਸ਼ਾਦ, ਦੁੱਧ ਦਾ ਗਿਲਾਸ ਉਹਨਾਂ ਨੂੰ ਕੋਠੜੀ ਵਿਚ ਪੁਜ ਜਾਂਦਾ। ਜੰਗਲ ਪਾਣੀ ਗੁਰੂ, ਸਤਿਗੁਰੂ ਉਦੋਂ ਬਾਹਰ ਜਾਂਦੇ ਜਦੋਂ ਸਾਰਾ ਪਿੰਡ ਘੁਰਾੜੇ ਮਾਰ ਰਿਹਾ ਹੁੰਦਾ। ਪਿੰਡ ਦੇ ਬਾਹਰ ਨਾ ਬੰਦਾ ਤੇ ਨਾ ਬੰਦੇ ਦੀ ਜਾਤ।

ਪੁੱਤ, ਪਤਨੀ, ਮਾਤਾ ਖੀਵੀ ਖਹਿੜੇ ਪੈ ਗਈ, ਲਭਣ ਤੁਰੀ ਆਪਣੇ ਪਤੀ ਨੂੰ। ਪੁਛਦੀ ਪੁਛਦੀ ਖਡੂਰ ਵਿਚ ਆ ਗਈ। ਕਿਥੇ ਲਭੇ, ਕਿਧਰ ਜਾਏ, ਪਤਾ ਨਹੀਂ ਕੋਈ ਨਿਸ਼ਾਨ ਨਹੀਂ ਸੀ। ਲੈ ਦੇ ਕੇ ਇਕੋ ਹੀ ਠਾਹਰ ਸੀ ਮਾਈ ਵਿਰਾਈ ਦੀ।

ਪੁੱਤਾਂ ਨੇ ਪਿਤਾ ਜੀ ਦਾ ਪਤਾ ਪੁਛਿਆ। ਮਾਈ ਵਿਰਾਈ ਨੇ ਪੈਰਾਂ ਤੇ ਪਾਣੀ ਨਾ ਪੈਣ ਦਿੱਤਾ।

ਮਾਈ ਖੀਵੀ ਨੇ ਅਥਰੂ ਕੇਰੇ। ਵਿਹੜੇ ਵਿਚ ਹੀ ਖਿਲਰ ਗਏ। ਹੱਥ ਪੱਲਾ ਉਹਨੂੰ ਵੀ ਨਾ ਫੜਾਇਆ। ਸਤਿਗੁਰ ਅੰਦਰ ਬੈਠੇ ਹੋਏ ਸਨ ਤੇ ਬਾਹਰ ਮਾਈ ਖੀਵੀ ਅਥਰਾਂ ਕੇਰ ਰਹੀ ਸੀ।

—ਸਾਧਾਂ ਦਾ ਕਿਹੜਾ ਟਿਕਾਣਾ ਭੈਣੇ। ਉਹ ਕਿਹਦਾ ਚੇਲਾ ਏ, ਜਿਹੜਾ ਘਰੋਂ ਆਟਾ ਲੈਣ ਗਿਆ ਤੇ ਉਦਾਸੀ ਕਟ ਕੇ ਮੁੜਿਆ। ਇਹਨਾਂ ਸਾਧੂਆਂ, ਫਕੀਰਾਂ, ਸੰਨਿਆਸੀਆਂ ਦਾ ਨਾ ਕੋਈ ਘਰ ਨਾ ਘਾਟ, ਨਾ ਕੋਈ ਟਿਕਾਣਾ। ਜਿਥੇ ਰਾਤ ਪਈ, ਰਾਤ ਕੱਟ ਲਈ। ਜਿਥੇ ਦਿਨ ਆਇਆ ਕਿਸੇ ਬੋਹੜ ਦੀ ਛਾਵੇਂ ਦਿਨ ਕਟ ਲਿਆ। ਮਾਈ ਵਿਰਾਈ ਦੇ ਬੋਲ ਸਨ।

—ਔਰਤ ਜਾਤ ਹੋ ਕੇ ਔਰਤ ਨਾਲ ਝੂਠ ਬੋਲਦੀ ਏਂ, ਮਾਈ।

—ਇਹਦੇ ਵਿਚ ਝੂਠ ਕਾਹਦਾ ਏ, ਪੰਛੀ ਤੇ ਪਰਦੇਸੀ ਕਦੇ ਕਿਸੇ ਦੇ ਮਿੱਤ ਹੋਏ ਨੇ। ਮੈਂ ਸਮਝਿਆ ਸੀ ਮੇਰਾ ਹੀ ਘਰ ਉਜੜਿਆ ਏ, ਚਲੋ ਦੂਜਾ ਈ ਵਸ ਜਾਏਗਾ ਪਰ ਨਹੀਂ ਮੇਰੇ ਪੁੱਤ ਰੂੜੀਆਂ ਤੇ ਰੁਲਣ ਜੋਗੇ ਰਹਿ ਜਾਣਗੇ। ਕੋਈ ਇਹਨਾਂ ਦੇ ਸਿਰ ਤੇ ਹੱਥ ਨਹੀਂ ਰਖੇਗਾ।

—ਉਹ ਪਰਮੇਸ਼ਵਰ ਜਿਹੜਾ ਸਭ ਦਾ ਰਾਜ਼ਕ ਏ, ਦੁਨੀਆਂ ਵਿਚ ਹੋਰ ਕੋਈ ਕਿਸੇ ਦਾ ਨਹੀਂ। ਭੈਣਾਂ ਮੈਂ ਤੇ ਹੁਕਮੀ ਬੰਦਾ ਹਾਂ। ਰਾਈ ਘਟੇ ਨਾ ਤਿਲ ਵਧੇ ਜੋ ਲਿਖਿਆ ਕਰਤਾਰ।

—ਭੈਣਾਂ ਸਬਰ ਕਰ, ਸਾਰਾ ਘਰ ਪਿਆ ਏ, ਰਹਿ ਖਾਹ ਪੀ, ਅੱਜ ਨਹੀਂ ਤੇ ਕਲ੍ਹ ਪਤਾ ਲੱਗ ਜਾਊ, ਆਖਰ ਪਤਾ ਤੇ ਲੱਗ ਹੀ ਜਾਣਾ ਏ। ਗੁਰੂ ਨਾਨਕ ਵੀ ਤੀਜੇ ਚੌਥੇ ਮਹੀਨੇ ਘਰ ਆ ਹੀ ਜਾਇਆ ਕਰਦੇ ਸਨ। ਗੁਰੂ ਜਿਹਨਾਂ ਦੇ ਉਡਣੇ ਚੇਲੇ ਜਾਣ ਛੜੱਪ। ਭੁਲਿਆ ਦੋ ਚਹੁੰ ਦਿਨਾਂ ਬਾਦ ਤੇ ਘਰ ਮੁੜ ਹੀ ਆਊ, ਮਾਈ ਵਿਰਾਈ ਨੇ ਆਖਿਆ।

—ਆਖਰ ਘਰ ਹੀ ਆਉਣਾ ਏ, ਪਰ ਮੈਨੂੰ ਡਰ ਏ, ਪਿੰਡ ਦੇ ਖਾੜਕੂ, ਬਿਰਾਦਰੀ ਦੇ ਬੰਮ੍ਹ ਕਿਤੇ ਗੁਰੂ ਨੂੰ ਹੀ ਝਟਕਾ ਨਾ ਛੱਡਣ।

—ਰਾਮ ਰਾਮ ਕਹੋ ਭੈਣਾ, ਗੁਰੂ ਇਸ ਤਰ੍ਹਾਂ ਨਹੀਂ ਝਟਕਾਏ ਜਾਂਦੇ। ਰੱਬ ਸਰੂਪ ਹਨ ਗੁਰੂ। ਕਾਵਾਂ ਦੇ ਆਖਿਆਂ ਵੀ ਕਦੇ ਢੋਰ ਮਰੇ ਨੇ। ਇਹ ਗੱਲ ਸੋਲ੍ਹਾਂ ਆਨੇ ਸੱਚ ਏ। ਗਵਾਰਾਂ ਦਾ ਹਾਸਾ ਤੇ ਚਿੜੀਆਂ ਦੀ ਮੌਤ ਮੂਰਖਾਂ ਦਾ ਟੋਲਾ ਐਵੇਂ ਸ਼ਲੀ ਜਾ ਰਿਹਾ

ਏ। ਆਪੇ ਥੱਕ ਟੁੱਟ ਕੇ ਬਹਿ ਜਾਣਗੇ। ਤੁਸੀਂ ਰੋਟੀ ਟੁਕਰ ਖਾਵੋ ਆਰਾਮ ਕਰੋ। ਗੁਰੂ ਆ ਹੀ ਜਾਏਗਾ। ਆਕਾਸ਼ ਵਿਚ ਨਹੀਂ ਉਡ ਗਿਆ। ਚਾਰ ਕੁ ਦਿਨ ਦੀ ਤਾੜੀ ਲਾਈ ਹੋਣੀ ਏ। ਅੱਖ ਖੁਲ੍ਹਦਿਆਂ ਹੀ ਆਪਣੇ ਘਰ ਮੁੜ ਆਏਗਾ। ਘਰ ਵਾਲੇ ਨੇ ਆਖਰ ਘਰ ਹੀ ਆਉਣਾ ਏ। ਐਵੇਂ ਪਰੇਸ਼ਾਨ ਨਾ ਹੋ ਭੈਣ।

—ਭੈਣਾ ਮੇਰਾ ਘਰ ਇਕ ਵਾਰ ਨਹੀਂ ਦੋ ਵਾਰ ਉਜੜਿਆ ਏ, ਮਾਈ ਖੀਵੀ ਨੇ ਬੁੱਕ ਅਥਰੂਆਂ ਦੇ ਕੇਰੇ। ਸਬਰ ਕਿਥੋਂ ਆਵੇ। ਐਵੇਂ ਗੋਂਗਲੂਆਂ ਤੋਂ ਮਿੱਟੀ ਝਾੜੀ ਜਾਂਦੀ ਏ, ਕੋਈ ਹੱਥ ਪਲਾ ਤੇ ਫੜਾਉਂਦੀ ਨਹੀਂ।

—ਜਦੋਂ ਮੇਰੀਆਂ ਚਾਰੇ ਕੰਨੀਆਂ ਹੀ ਖਾਲੀ ਹਨ ਤੇ ਤੂੰ ਹੀ ਦਸ ਮੈਂ ਕਿਹੜੀ ਕੰਨੀ ਖੋਲ ਕੇ ਗੁੜ ਦੀ ਰੋੜੀ ਦੇ ਦੇਵਾਂ। ਹੁਕਮ ਵਿਚ ਬੱਝਾ ਛੜਾਂ ਨਹੀਂ ਮਾਰ ਸਕਦਾ।

—ਪਰਦੇ ਪਾਇਆਂ ਭੈਣਾਂ ਗੱਲ ਦਾ ਹੱਲ ਨਹੀਂ ਲੱਭਣਾ ਤੇ ਮੇਰੇ ਦਿਲ ਦੀ ਚਿੰਤਾ ਨਹੀਂ ਮੁਕਣੀ। ਐਵੇਂ ਉਦਾਸੀ ਮੈਨੂੰ ਆਪਣੇ ਘੇਰੇ ਵਿਚ ਘੇਰ ਰਹੀ ਏ।

—ਸਬਰ, ਇੰਤਜ਼ਾਰ, ਸਬਰ ਦਾ ਫਲ ਮਿੱਠਾ ਹੁੰਦਾ ਏ। ਭੈਣ ਏਨੀ ਜਲਦੀ ਛਿੱਥੇ ਨਹੀਂ ਪਈਦਾ।

—ਸਬਰ ਦੀ ਵੀ ਤੇ ਕੋਈ ਹੱਦ ਹੋਣੀ ਚਾਹੀਦੀ ਏ। ਜਿਹਦੇ ਸਿਰ ਦਾ ਸਾਈਂ ਘਰ ਬਾਹਰ ਛੱਡ ਕੇ ਸਿਰ ਵਿਚ ਸਵਾਹ ਪਾ ਬੈਠਾ ਏ ਉਹਦੇ ਵਡ ਵਡੇਰੇ ਕਿਥੇ ਜਾਣ? ਇਹਨਾਂ ਦੇ ਪੁੱਤਾਂ ਨੂੰ ਕੀ ਦੱਸਾਂ ਕਿ ਤੁਹਾਡਾ ਪਿਓ ਸਾਧ ਹੋ ਗਿਆ ਏ। ਮੈਂ ਤੇ ਵੇਲਣੇ ਵਿਚ ਪੀੜੀ ਗਈ ਹਾਂ। ਘਰ ਵਾਲੇ ਤੇ ਉਹ ਮੈਨੂੰ ਜੀਣ ਨਹੀਂ ਦੇਂਦੇ, ਸ਼ਰੀਕ ਬੋਲੀਆਂ ਮਾਰਦੇ ਹਨ, ਕਲੇਜਾ ਲੂਸ ਗਿਆ ਏ। ਕਿਹਦੀਆਂ ਕਿਹਦੀਆਂ ਗੱਲਾਂ ਸੁਣਾਂ।

—ਜ਼ਾਤ ਜ਼ਨਾਨੀ ਏਂ, ਜੰਮੀ ਈ ਦੁੱਖ ਝਲਣ ਲਈ ਏ। ਜੇ ਜ਼ਨਾਨੀ ਜਫਰ ਨਾ ਜਾਲੇ ਤਾਂ ਕੜ ਟੁੱਟ ਜਾਏ ਜ਼ਮੀਨ ਦਾ।

—ਜ਼ਨਾਨੀ ਜਨਮ ਦੇਂਦੀ ਏ ਪੀਰਾਂ ਫਕੀਰਾਂ ਨੂੰ, ਪਾਲ ਪੋਸ ਕੇ ਵੱਡਾ ਕਰਦੀ ਏ ਤੇ ਉਹ ਫੇਰ ਲੋਕਾਂ ਜੋਗੇ ਹੋ ਜਾਂਦੇ ਹਨ ਤੇ ਜ਼ਨਾਨੀ ਫੇਰ ਚੌਂਕੇ ਜੋਗੀ। ਚੌਂਕੇ ਤੋਂ ਬਾਹਰ ਝਾਤੀ ਮਾਰੇ ਤਾਂ ਲੋਕ ਉਂਗਲਾਂ ਕਰਦੇ ਹਨ, ਮਾਈ ਖੀਵੀ ਆਖਣ ਲੱਗੀ।

—ਦਿਲ ਛੋਟਾ ਨਹੀਂ ਕਰੀਦਾ। ਹੁਕਮ ਮੰਨੀਦਾ ਏ, ਜਿਨ ਪਾਈ ਕੱਟਣੀ ਵੀ ਉਸੇ ਨੇ ਏ।

—ਭੈਣਾਂ ਭਾਵੇਂ ਤੂੰ ਮੰਨ ਤੇ ਭਾਵੇਂ ਨਾ ਮੰਨ, ਪਰ ਮੇਰੇ ਸਿਰ ਦਾ ਸਾਈਂ, ਤੁਹਾਡਾ ਗੁਰੂ ਖਡੂਰ ਵਿਚ ਈ ਏ, ਮੇਰਾ ਇਹੋ ਹੀ ਨਿਸਚਾ ਏ। ਇਹ ਮੇਰੇ ਦਿਲ ਦੀ ਆਵਾਜ਼ ਏ।

—ਸਾਰਾ ਘਰ ਤੇਰੇ ਸਾਹਮਣੇ ਏ, ਚੰਗੀ ਤਰ੍ਹਾਂ ਛਾਣ ਲੈ, ਮੈਂ ਕੋਈ ਭੜੋਲੀ ਵਿਚ ਥੋੜ੍ਹਾ ਲੁਕੋ ਕੇ ਰਖਿਆ ਹੋਇਆ ਏ।

—ਭੈਣਾਂ ਤੇਰੇ ਘਰ ਵਿਚ ਨਾ ਹੋਊ ਕਿਸੇ ਦੂਜੇ ਦੇ ਘਰ ਵਿਚ ਹੋਊ। ਮੈਂ ਸਾਰੇ ਪਿੰਡ ਦਾ ਠੇਕਾ ਲਿਆ ਹੋਇਆ ਏ, ਮੈਂ ਇਕ ਵਾਰ ਜੁ ਆਖਿਆ ਏ ਪਾਣੀ ਪੁਲ ਥਲਿਓਂ ਦੀ ਲੰਘਣਾ ਏ, ਘਰ ਵਾਲੇ ਘਰ ਹੀ ਆਉਣਗੇ। ਆ ਜਾਣਗੇ, ਸਾਹਬ ਲੋਕ ਹਨ, ਮਨ ਦੇ ਬਾਦਸ਼ਾਹ। ਜਦੋਂ ਉਹਨਾਂ ਆਉਣਾ ਏ ਉਦੋਂ ਤੂੰ ਸੁੱਤੀ ਪਈ ਹੋਣਾ ਏ।

—ਮੈਂ ਲੋਕਾਂ ਦੇ ਘਰ ਆਈ ਹਾਂ। ਉਹਨਾਂ ਦੀਆਂ ਤੌਣਾਂ ਕਿਦਾਂ ਤੋੜਦੀ ਫਿਰਾਂ। ਢਿੱਡ ਤੇ ਕਿਸੇ ਨੇ ਭਰਨਾ ਈ ਏ ਨਾ। ਇਹ ਘਰ ਤੇਰਾ ਏ, ਮੇਰਾ ਇਹਦੇ ਤੇ ਕੋਈ ਹੱਕ

ਨਹੀਂ ਭੈਣਾਂ ਇਹ ਘਰ ਅੱਜ ਵੀ ਤੇਰਾ ਏ ਤੇ ਕਲ੍ਹ ਵੀ ਤੇਰਾ ਏ। ਮੈਂ ਤੇ ਐਵੇਂ ਚੌਕੀਦਾਰੀ ਕਰ ਰਹੀ ਹਾਂ, ਮਾਈ ਵਿਰਾਈ ਦੇ ਬੋਲ ਸਨ।

—ਚੰਗਾ ਮੇਰੇ ਭਾਗ। ਦਾਤੇ ਨੇ ਪਾਈ ਏ, ਦਾਤਾ ਹੀ ਕੱਟੂ, ਮਾਈ ਖੀਵੀ ਨੇ ਆਖਿਆ।

ਸਾਰਾ ਪਿੰਡ ਛਾਣ ਮਾਰਿਆ ਮਾਈ ਖੀਵੀ ਨੇ, ਕੋਈ ਸੁਰਾਖ ਨਾ ਮਿਲਿਆ। ਮਾਈ ਵਿਰਾਈ ਨੇ ਗੁਰੂ ਨਾਨਕ ਦੀ ਸੰਗਤ ਕੀਤੀ ਹੋਈ ਸੀ। ਡੋਲ ਕਿੱਦਾਂ ਜਾਏ। ਜਗ ਵਿਚ ਵਸੋ ਵਿਰਾਗ ਵਿਚ ਰਸੋ। ਜਾਣੋ ਗਿਆਨ ਜੁੜੇ ਪਰੇਮ ਨਾਲ। ਸਦਾ ਖਿੜੇ ਮੱਥੇ ਰਹੋ, ਮਿੱਠੀ ਮਿੱਠੀ ਖੁਸ਼ਬੂ ਆਏ। ਮਾਈ ਹਰ ਇਕ ਨੂੰ ਇਹੋ ਹੀ ਆਖਦੀ। ਬਾਣੀ ਨਾ ਵਿਸਰੇ, ਨਾਮ ਨਾ ਭੁਲੇ, ਪਿਆਸ ਰਹੇ ਸਦਾ ਚਰਨਾਂ ਦੀ। ਰਜ਼ਾ ਵਿਚ ਰਹੋ ਕਦੀ ਵਿਛੋੜਾ ਨਹੀਂ ਹੋਣ ਲੱਗਾ। ਇਹ ਸਭ ਭਜਨ ਬੰਦਗੀ, ਗਿਆਨ ਧਿਆਨ ਕਿਹਦੇ ਵਾਸਤੇ ਕਰਦੇ ਹੋ। ਦਿਲ ਟਿਕਿਆ ਰਹੇ। ਇਥੋਂ ਜਾਣ ਲਗਿਆਂ ਉਦਾਸੀ ਨਾ ਛਾਏ, ਇਹ ਝੂਠਾ ਮੋਹ ਏ, ਝੂਠੀ ਸਰਾਂ ਏ।

—ਗੁਰੂ ਭਾਲਣਾ ਪੈਂਦਾ ਏ, ਗੁਰੂ ਦੀ ਖੋਜ ਕਰਨੀ ਪੈਂਦੀ ਏ। ਗੁਰੂ ਲੱਭਣ ਲਈ ਕੋਈ ਢੰਡੋਰਾ ਨਹੀਂ ਫੇਰਨਾ ਪੈਂਦਾ। ਗੁਰੂ ਅੰਦਰ ਏ, ਆਪ ਲੱਭੋ। ਗੁਰੂ ਦੇ ਦੋਖੀ, ਈਰਖਾ ਕਰਨ ਵਾਲਿਆਂ ਦਾ ਰੰਗ ਵੇਖੋ। ਗੁਰੂ ਦਾ ਮੁਕਾਮ ਇਕ ਏ, ਗੁਰੂ ਹਰ ਜਗ੍ਹਾ ਵਿਆਪਕ ਏ। ਜਿਹਨਾਂ ਨੂੰ ਲੋੜ ਮਿਤਰਾਂ ਦੀ, ਲੱਕ ਬੰਨ੍ਹ ਪੱਤਣਾਂ ਤੇ ਖੜੀਆਂ।

ਮਾਈ ਵਿਰਾਈ ਨੇ ਗੱਲ ਉਲਝਣ ਵਿਚ ਪਾ ਦਿੱਤੀ।



# ੩੩

## ਖ਼ਾਲੀ ਚੁਬਾਰਾ

ਸੰਗਤਾਂ ਕਰਤਾਰਪਰ ਇਕੱਠੀਆਂ ਹੋ ਕੇ ਆਉਂਦੀਆਂ ਹਨ, ਅੱਗੇ ਧਰਮਸ਼ਾਲਾ ਭਾਂ ਭਾਂ ਕਰਦੀ ਮੱਥੇ ਲੱਗਦੀ। ਨਾ ਕੋਈ ਗੁਰੂ ਮਿਲਦਾ ਤੇ ਨਾ ਹੀ ਕੋਈ ਟਿਕਾਣਾ ਹੀ ਦੱਸੇ ਗੁਰੂ ਦਾ। ਭੋਲੀਆਂ ਭਾਲੀਆਂ ਸੰਗਤਾਂ ਕਿਥੇ ਜਾਣ? ਕਿਹੜਾ ਦੀਵੇ ਵਾਲਾ ਘਰ ਲੱਭਣ। ਕਿਹਦਾ ਬੂਹਾ ਜਾ ਕੇ ਖੜਕਾਣ। ਉਹਨਾਂ ਨੂੰ ਕੋਈ ਨਾ ਝੱਲਦਾ। ਧਰਮਸ਼ਾਲਾ ਵਿਚ ਮਾੜਾ ਜਿਹਾ ਲੰਗਰ ਦਾ ਪ੍ਰਬੰਧ ਸੀ ਪਰ ਅੱਜਕਲ੍ਹ ਉਹ ਵੀ ਨਹੀਂ ਸੀ ਰਿਹਾ। ਫਸਲੀ ਗੁਰੂ ਆਪੋ ਆਪਣੇ ਆਸਣ ਲਾ ਕੇ ਬੈਠੇ ਹੋਏ ਸਨ।

—ਕੋਈ ਆਖਦਾ ਮੈਂ ਬਾਬੇ ਨਾਨਕ ਦੇ ਚਰਨਾਂ ਦਾ ਦੀਦਾਰ ਕਰਦਾ ਰਿਹਾ ਹਾਂ।

—ਮੈਂ ਇਸ਼ਨਾਨ ਕਰਵਾਉਂਦਾ ਰਿਹਾ ਹਾਂ, ਰਾਵੀ ਤੋਂ ਜਲ ਲਿਆਕੇ। ਮੈਂ ਲੰਗਰ ਲਈ ਲੱਕੜੀਆਂ ਦੀ ਸੇਵਾ ਆਪਣੇ ਜ਼ਿੰਮੇ ਲਈ ਹੋਈ ਸੀ ਤੇ ਆਪਣੇ ਸਵਾਸਾਂ ਨਾਲ ਨਿਭਾਈ ਏ।

—ਸਾਰੀ ਉਮਰ ਦੇ ਅੱਧ ਹਿੱਸੇ ਦੇ ਅੱਧੀ ਉਮਰ ਤੱਕ ਮੈਂ ਬਹੁਕਰ ਦਿੰਦਾ ਰਿਹਾ ਹਾਂ, ਧਰਮਸ਼ਾਲਾ ਵਿਚ।

—ਮੈਂ ਸੰਗਤ ਦੀ ਝਾਲ ਝੱਲਦਾ ਰਿਹਾ ਹਾਂ, ਸਾਰਾ ਪ੍ਰਬੰਧ ਮੇਰੇ ਜ਼ਿੰਮੇ ਰਿਹਾ ਹੈ। ਮੈਂ ਸਾਰੀ ਉਮਰ ਲਾ ਦਿੱਤੀ ਹੈ, ਗੁਰੂ ਦੇ ਲੇਖੇ।

—ਮੈਨੂੰ ਗੁਰੂ ਨਾਨਕ ਬੜਾ ਪਿਆਰ ਕਰਦੇ ਸਨ, ਮੈਂ ਗੁਰਾਂ ਦਾ ਬੜਾ ਲਾਡਲਾ ਹਾਂ।

—ਪਰ ਗੁਰ ਗੱਦੀ ਤੇ ਕੌਣ ਬੈਠਾ ਏ, ਭਾਈ ਲਹਿਣਾ, ਜਿਹਨੂੰ ਸੰਗਤ ਗੁਰੂ ਅੰਗਦ ਦੇਵ ਦੇ ਨਾਂਅ ਨਾਲ ਯਾਦ ਕਰਦੀ ਹੈ। ਉਹ ਕਿਥੇ ਹੈ, ਅਸੀਂ ਤੇ ਦਰਸ਼ਨ ਉਹਨਾਂ ਦੇ ਕਰਨ ਆਏ ਹਾਂ?

—ਪਿੰਡ ਛੱਡ ਕੇ ਚਲਾ ਗਿਆ ਹੈ, ਤੁਹਾਡਾ ਗੁਰੂ। ਗਵਾਚ ਗਿਆ ਏ ਜਾਂ ਰੁਸ ਕੇ ਚਲਾ ਗਿਆ ਏ। ਸੂਲਾਂ ਦੀ ਸੇਜ ਤੇ ਬੈਠਣਾ ਬੜਾ ਮੁਸਕਲ ਏ। ਗੁਰੂ ਅੰਸ ਹੀ ਤੇ ਗੁਰੂ ਰੂਪ ਹਨ।

—ਸਾਡੇ ਲਈ ਤੇ ਸਾਰੇ ਹੀ ਗੁਰੂ ਰੂਪ ਹਨ, ਪਰ ਸਾਨੂੰ ਭਾਲ ਗੁਰੂ ਅੰਗਦ ਦੇਵ ਦੀ ਹੀ ਏ।

—ਡੌਂਡੀ ਪਿਟਵਾਓ, ਢੰਡੋਰਾ ਦਿਓ, ਸ਼ਾਇਦ ਗੁਰੂ ਦੇ ਕੰਨੀਂ ਆਵਾਜ਼ ਪੈ ਜਾਵੇ। ਗੁਰੂ ਡਰ ਗਿਆ ਏ, ਨੱਸ ਗਿਆ ਏ ਕਿਤੇ, ਨਕਲੀ ਗੁਰੂ ਆਖਦੇ—ਗੁਰੂ ਕਦੀ ਡਰੇ ਨਹੀਂ। ਗੁਰੂ ਵੀ ਕਦੀ ਨੱਸੇ ਹਨ, ਕਿਤੇ ਭਗਤੀ ਵਿਚ ਦਿਲ ਲਾਈ ਬੈਠੇ ਹੋਣਗੇ।

ਕਰਤਾਰਪੁਰ ਵਿਚ ਤੇ ਹੁਣ ਉੱਲੂ ਬੋਲਣ ਲੱਗ ਪਏ ਹਨ। ਸੰਗਤਾਂ ਹੁੰਮ ਹੁੰਮਾ ਕੇ ਆਉਂਦੀਆਂ, ਪਰ ਨਿਰਾਸ਼ ਹੋ ਕੇ ਵਾਪਸ ਮੁੜ ਜਾਂਦੀਆਂ। ਨਾ ਗੁਰੂ ਲੱਭਦਾ ਤੇ ਨਾ ਹੀ ਉਹਦਾ ਕੋਈ ਥਹੁ ਪਤਾ ਲੱਗਦਾ।

— ਛੇ ਮਹੀਨੇ ਬੀਤ ਗਏ। ਸਾਲ ਦਾ ਅੱਧ ਲੰਘ ਗਿਆ ਏ, ਬਹਾਰਾਂ ਆਈਆਂ ਵੀ ਤੇ ਚਲੀਆਂ ਵੀ ਗਈਆਂ। ਗੁਰੂ ਨੇ ਜਿਹੀ ਉਡਾਰੀ ਮਾਰੀ, ਕਿ ਗੁਰੂ ਅਲੋਪ ਹੀ ਹੋ ਗਿਆ। ਧਰਮਸ਼ਾਲਾ ਵਿਚ ਫਿਰੇ ਪੋਚੇ ਦੀਆਂ ਪੇਪੜੀਆਂ ਲੱਥਣ ਲੱਗ ਪਈਆਂ ਹਨ। ਥੁੱਕ ਥੁੱਕ ਜਾਲਾ ਲੱਗ ਗਿਆ ਸੀ, ਘੁੱਗੀਆਂ ਨੇ ਆਹਲਣੇ ਬਣਾ ਲਏ ਸਨ। ਉਜੜੇ ਬਾਗਾਂ ਦੇ ਗਾਹਲੜ ਪਟਵਾਰੀ। ਹਾਰੇ ਤੇ ਥੱਕੇ ਹੋਏ ਯਾਤਰੀ ਆਖਦੇ। ਪਿੰਡ ਵਾਲਿਓ ਹੁਣ ਤੁਸੀਂ ਦੱਸੋ ਕਿ ਹੁਣ ਸੰਗਤ ਜਾਏ ਕਿਥੇ। ਮੁੜ ਮੁੜ ਕੇ ਸੰਗਤ ਬਾਬਾ ਸਿਰੀ ਚੰਦ ਦੇ ਵਿਹੜੇ ਆਣ ਕੇ ਮੱਥੇ ਟੇਕਦੀ। ਭੁਲੇਖਾ ਪੈ ਗਿਆ ਸੰਗਤ ਨੂੰ, ਸੰਗਤ ਦਾ ਯਕੀਨ ਟੁੱਟ ਗਿਆ ਸੀ। ਆਖਰਕਾਰ ਪਿੰਡ ਦੇ ਪੜ੍ਹੇਂਦਿਆਂ, ਸਿਰ ਕੱਢ ਖਾੜਕੂ ਬੰਦਿਆਂ ਨੇ ਵਿਚਾਰਿਆ। ਏਸ ਤਰ੍ਹਾਂ ਤੇ ਪਿੰਡ ਦੀ ਬਦਨਾਮੀ ਸਾਰੇ ਜੱਗ ਵਿਚ ਈ ਫੈਲ ਜਾਏਗੀ, ਖਲਕਤ ਆਖਣ ਲੱਗ ਪਏਗੀ ਕਿ ਪਿੰਡ ਬਦਮਾਸ਼ ਏ। ਉਹਨਾਂ ਗੁਰੂ ਨੂੰ ਕੱਢ ਦਿੱਤਾ ਏ। ਇਕ ਸਭਾ ਬੁਲਵਾਈ ਗਈ ਤੇ ਉਹਦੇ ਆਗੂ ਸਨ, ਅਜਿਤਾ ਰੰਧਾਵਾ, ਭਾਈ ਧੀਰੂ ਜੀ, ਭਾਈ ਬੂੜਾ ਕਲਾਲ, ਭਾਈ ਭਗੀਰਥ, ਆਨੰਦ ਤੇ ਭਾਈ ਸਧਾਰਨ ਇਕੱਠੇ ਹੋਏ ਤੇ ਵਿਚ ਸਾਰਾ ਪਿੰਡ ਬੈਠਾ।

—ਗੁਰੂ ਦੀ ਭਾਲ ਕੀਤੀ ਜਾਏ। ਗੁਰੂ ਕਿਤੇ ਹਰਨਾਂ ਦੀ ਸਿੰਗੀ ਤੇ ਨਹੀਂ ਚੜ੍ਹ ਗਿਆ।

—ਹਾਂ ਭਈ, ਜ਼ਮੀਨ ਨਹੀਂ ਨਿਗਲ ਗਈ, ਆਸਮਾਨ ਨਹੀਂ ਖਾ ਗਿਆ। ਗੁਰੂ ਹੈ ਤੇ ਧਰਤੀ ਤੇ ਹੀ ਨੇ। ਬੰਦੇ ਭੇਜੋ, ਲੱਭਣ ਗੁਰੂ ਨੂੰ। ਕਸਤੂਰੀ ਥੋੜ੍ਹੀ ਏ ਗੁਰੂ, ਜਿਹੜੀ ਗਵਾਚੀ ਨਹੀਂ ਲੱਭਣੀ। ਗੁਰੂ ਨਰਾਜ਼ ਹੋ ਗਿਆ ਏ ਸਾਡਾ ਵਤੀਰਾ ਵੇਖ ਕੇ, ਜਾਓ, ਕਿਧਰੇ ਵੀ ਜਾਓ, ਗੁਰੂ ਲੱਭਣਾ ਚਾਹੀਦਾ ਏ, ਆਪਣੀ ਪੱਗ ਦੀ ਲਾਜ ਬਚਾਓ, ਨਹੀਂ ਤੇ ਭੰਡੇ ਜਾਓਗੇ।

—ਅਸਾਂ ਸਭ ਥਾਵਾਂ ਗਾਹਕੇ ਵੇਖ ਲਈਆਂ ਨੇ। ਕੋਈ ਦਸ ਧੁਖ ਹੀ ਨਹੀਂ ਐਵੇਂ ਅੰਨ੍ਹੇ ਕੁੱਤੇ ਹਰਨਾਂ ਮਗਰ, ਖੁਚੀਂ ਘੱਟਾ ਪੁਆ ਕੇ ਮੁੜ ਆਉਂਦਾ ਹਾਂ। ਗੁਰੂ ਦਾ ਪਰਛਾਵਾਂ ਵੀ ਨਹੀਂ ਲੱਭਦਾ।

ਅਜਿਤਾ ਰੰਧਾਵਾ ਬੋਲ ਪਿਆ, ਗੁਰੂ ਏਸ ਤਰ੍ਹਾਂ ਤਲਾਸ਼ ਨਹੀਂ ਕੀਤਾ ਜਾਣਾ। ਮੈਨੂੰ ਇਕ ਗੱਲ ਚੇਤੇ ਆਈ ਏ, ਏਸ ਤੋਂ ਬਗੈਰ ਸਾਡਾ ਹੱਲ ਨਹੀਂ ਨਿਕਲਣਾ। ਬਾਬੇ ਬੁੱਢੇ ਨੂੰ ਗੁਰਾਂ ਨੇ ਇਕ ਵਾਰ ਵਰ ਦਿੱਤਾ ਸੀ ਤੇ ਆਖਿਆ ਸੀ ਤੈਥੋਂ ਨਾ ਕਦੇ ਓਹਲੇ ਹੋਵਾਂਗਾ। ਬਾਬੇ ਬੁੱਢੇ ਨੂੰ ਪਤਿਆ ਲਓ ਤੇ ਸਾਰੀਆਂ ਮੁਸ਼ਕਲਾਂ ਹੱਲ ਹੋ ਜਾਣਗੀਆਂ।

—ਇਸਤੋਂ ਵੱਡੀ ਹੋਰ ਕੋਈ ਕਾਢ ਨਹੀਂ ਤੇ ਬਾਬੇ ਬੁੱਢੇ ਤੋਂ ਬਗੈਰ ਗੁਰੂ ਲੱਭਣਾ ਵੀ ਨਹੀਂ।

ਆਖਰਕਾਰ ਸਾਰੀ ਪੰਚਾਇਤ ਨੇ ਫੈਸਲਾ ਕਰ ਦਿੱਤਾ ਕਿ ਪੰਜ ਬੰਦੇ ਬਾਬੇ ਬੁੱਢੇ ਦੀ ਹਜ਼ੂਰੀ ਵਿਚ ਜਾਣ, ਰਮਦਾਸ ਤੇ ਉਹਨਾਂ ਨੂੰ ਸਾਰੀ ਹਕੀਕਤ ਦੱਸੀ ਜਾਏ ਕਿ ਯਾਰੋ ਅਸੀਂ ਗੁਰੂ ਵਾਲੇ ਹੁੰਦੇ ਹੋਏ ਵੀ ਗੁਰੂ ਤੋਂ ਦੂਰ ਹਾਂ।

ਅਜੇ ਉਨ੍ਹਾਂ ਸਜਣਾਂ ਦੇ ਪੈਰ ਮੈਲੇ ਹੀ ਨਹੀਂ ਸਨ ਹੋਏ ਤੇ ਜਦ ਬਾਬੇ ਬੁੱਢੇ ਨੇ ਸੁਣਿਆ ਕਿ ਗੁਰੂ ਗਵਾਚ ਗਿਆ ਏ, ਉਸੇ ਵੇਲੇ ਬਿਨਾਂ ਕਿਸੇ ਨੂੰ ਪਾਣੀ ਧਾਣੀ ਪੁਛਿਆਂ ਈ, ਜੁੱਤੀ ਪਾਈ ਤੇ ਤੁਰ ਪਿਆ, ਪਾਣੀ ਧਾਣੀ ਰਾਹ ਵਿਚ ਪੀਵਾਂਗੇ ਪਹਿਲਾਂ ਗੁਰੂ ਲਭੀਏ।

ਕਈ ਤਰ੍ਹਾਂ ਦੇ ਕਿਆਸ ਦੁਹਰਾਏ ਗਏ। ਕਈਆਂ ਨੇ ਕਈਆਂ ਤਰ੍ਹਾਂ ਦੀਆਂ ਸਲਾਹਵਾਂ ਦਿੱਤੀਆਂ, ਆਖਰਕਾਰ ਸੋ ਹੱਥ ਰੱਸਾ ਤੇ ਸਿਰੇ ਤੇ ਗੰਢ, ਬਾਬਾ ਬੁੱਢਾ ਬੋਲਿਆ ਟਿਕਾਣਾ ਲਭ ਗਿਆ ਏ, ਸੋ ਵਿਸਵੇ ਗੁਰੂ ਉਥੇ ਹੀ ਮਿਲ ਜਾਏਗਾ, ਪਰ ਜੇ ਨਾ ਮਿਲਿਆ ਤਾਂ ਗੁਰੂ ਦਾ ਟਿਕਾਣਾ ਜ਼ਰੂਰ ਮਿਲ ਜਾਏਗਾ। ਚਲੋ ਨੱਕ ਦੀ ਸੇਧ ਕਰ ਲਵੋ ਤੇ ਸੰਗਰ ਪੁਜੋ ਮਾਈ ਵਿਰਾਈ ਦੇ ਘਰ।

ਰਸਤਾ ਲੰਬਾ ਸੀ, ਗਲਾਂ ਬਾਤਾਂ ਵਿਚ ਹੀ ਮੁੱਕ ਗਿਆ। ਆਖਰਕਾਰ ਸੰਗਰ ਪੁੱਜ ਗਏ, ਪੰਚ, ਸਰਪੰਚ ਤੇ ਬਾਬਾ ਬੁੱਢਾ।

ਲੋਕਾਂ ਨੂੰ ਪੁਛਿਆ ਕਿਸੇ ਇਕ ਨੇ ਵੀ ਨਾ ਆਖਿਆ ਕਿ ਅਸਾਂ ਗੁਰੂ ਵੇਖਿਆ ਏ। ਮਾਈ ਵਿਰਾਈ ਲੁਕਦੀ ਫਿਰੇ, ਜ਼ਮੀਨ ਤੇ ਪੈਰ ਥਿੜਕਣ, ਡਰਦੀ ਜ਼ਬਾਨ ਨਾ ਖੋਲ੍ਹੇ। ਜਦ ਲੋਕਾਂ ਮਾਈ ਨੂੰ ਆਣ ਕੇ ਦਸਿਆ ਕਿ ਬਾਬਾ ਬੁੱਢਾ ਬੰਦੇ ਨਾਲ ਲੈ ਕੇ ਆਇਆ ਏ।

ਨੰਗੀ ਪੈਰੀਂ ਅਗਲਵਾਂਢੀ ਮਾਈ ਵਿਰਾਈ ਬਾਬੇ ਬੁੱਢੇ ਨੂੰ ਜਾ ਮਿਲੀ। ਹੁਕਮ ਦੀ ਬੱਝੀ ਮੂੰਹ ਵਿਚ ਕਿਤੇ ਜ਼ਬਾਨ ਨਹੀਂ ਸੀ।

ਬਾਬਾ ਬੁੱਢਾ ਤਾੜ ਗਿਆ, ਅਸੀਂ ਮੰਜ਼ਿਲ ਤੇ ਪੁੱਜ ਗਏ ਹਾਂ, ਗੁਰੂ ਇਥੇ ਹੀ ਹੈ।

ਮਾਈ ਵਿਰਾਈ ਦਾ ਉਤਰਿਆ ਚਿਹਰਾ ਵੇਖ ਕੇ ਤਾੜ ਗਿਆ ਬਾਬਾ ਬੁੱਢਾ ਤੇ ਅੰਦਾਜ਼ਾ ਲਾ ਲਿਆ, ਬੁੱਢੇ ਦੇ ਬੁਲਾਂ ਵਿਚੋਂ ਬੋਲ ਨਿਕਲੇ—ਸ਼ਰਧਾਲੂ ਦੀ ਇੱਜ਼ਤ ਨੂੰ ਦਾਗ ਨਾ ਲਗੇ, ਤਪੱਸਿਆ ਭੰਗ ਵੀ ਨਾ ਹੋਵੇ, ਮਾਤਾ ਰਤਨ ਵੀ ਕਦੇ ਲੁਕੋਇਆਂ ਲੁਕੇ ਨੇ—

ਨਾਨਕ ਦੇਖਿ ਦਿਖਾਈਐ, ਹਉ ਸਦ ਬਲਹਾਰੇ ਜਾਸ

ਮਾਈ ਨੇ ਦੜ ਵੱਟ ਲਈ, ਮੂੰਹ ਅਗੇ ਹੱਥ ਦੇ ਲਿਆ। ਯਤਨ ਕੀਤਿਆਂ ਵੀ ਮੂੰਹ ਵਿਚੋਂ ਨਾ ਬੋਲੀ। ਸਾਥੀਆਂ 'ਚ ਇਕ ਬੋਲਿਆ—ਕਿਥੇ ਬਿਰਾਜ ਰਹੇ ਹਨ ਗੁਰੂ ਅੰਗਦ ਦੇਵ ਜੀ।

—ਉਹ ਆਪੇ ਜਾਣਦੇ ਹਨ। ਗੁਰੂ ਜਾਣੀ ਜਾਣ ਹਨ। ਕਿਸ ਵੇਲੇ ਸੰਗਤ ਦੇ ਵਿਚ ਵਿਚਰਨਾ ਏ, ਇਹ ਉਨ੍ਹਾਂ ਨੇ ਕੋਈ ਥੋੜਾ ਦੱਸੇਗਾ। ਇਹ ਹੱਠ ਕੋਈ ਚੰਗੀ ਗੱਲ ਨਹੀਂ, ਰਜ਼ਾ ਵਿਚ ਰਹਿਣ ਦਾ ਕੋਈ ਹੋਰ ਹੀ ਸਵਾਦ ਏ। ਬਾਬੇ ਬੁੱਢੇ ਨੇ ਆਖਿਆ ਖਹਿੜੇ ਨਾ ਪਵੋ, ਲਭਣ ਚੜ੍ਹੇ ਹਾਂ, ਲਭ ਹੀ ਲਵਾਂਗੇ। ਮਾਈ ਨੂੰ ਹੋਰ ਤੰਗ ਨਾ ਕਰੋ।

—ਲੰਗਰ ਪਾਣੀ ਛਕੋ, ਹੱਥ ਪੈਰ ਧੋਵੋ, ਸਾਰੇ ਕਾਰਜ ਗੁਰੂ ਸੰਪੂਰਨ ਕਰੂ। ਮਾਈ ਵਿਰਾਈ ਹੱਥ ਜੋੜੀ ਖੜੀ ਸੀ।

□□

## ੩੪

# ਸ਼ਬਦ ਸ਼ਕਤੀ

—ਗੁਰੂ ਲੱਭਣ ਤੁਰੇ ਓ, ਮਰਿਆਦਾ ਨਾ ਤੋੜੋ, ਕਿਸੇ ਨੂੰ ਜ਼ਬਾਨ ਤੋਂ ਝੂਠਾ ਨਾ ਪਾਓ। ਸਾਨੂੰ ਗੁਰੂ ਦੀ ਲੋੜ ਏ, ਗੁਰੂ ਹੈ ਏਥੇ, ਪਰ ਸਾਨੂੰ ਲੱਭਣਾ ਪਏਗਾ, ਮਾਈ ਸਾਨੂੰ ਪਤਾ ਏ, ਗੁਰੂ ਤੇਰੇ ਘਰ ਮਾਹੇਂ ਹੀ ਹੈ, ਪਰ ਤੈਨੂੰ ਆਗਿਆ ਨਹੀਂ ਦੱਸਣ ਦੀ, ਇਹ ਅਸੀਂ ਜਾਣ ਗਏ ਹਾਂ। ਬਲਵੰਡ ਰਬਾਬੀ ਨੂੰ ਸਦੋ, ਸਾਡੇ ਨਾਲ ਈ ਤੇ ਆਇਆ ਏ। ਗੁਰੂ ਨਾਨਕ ਦੇਵ ਜੀ ਉਹਦੀ ਬਾਂਹ ਫੜਾ ਗਏ ਸਨ ਗੁਰੂ ਅੰਗਦ ਦੇਵ ਨੂੰ, ਕੀ ਬਾਂਹ ਫੜੀ ਦੀ ਲਾਜ ਨਾ ਰਖੀ ਜਾਏਗੀ। ਬਾਬੇ ਬੁੱਢੇ ਨੇ ਸਲਾਹ ਦਿੱਤੀ, ਕਾਹਲੀ ਨਹੀਂ ਕਰਨੀ, ਸਾਨੂੰ ਕੋਈ ਕਾਢ ਕੱਢ ਲੈਣ ਦਿਉ, ਗੁਰੂ ਆਪੇ ਹੀ ਪਰਗਟ ਹੋ ਜਾਣਗੇ। ਗੁਰੂ ਭੋਰੇ ਵਿਚ ਪਿਆ ਵੀ ਕੱਢ ਲਿਆਊ ਬਲਵੰਡ।

—ਕਿਉਂ ਭਾਈ ?

ਹੱਥ ਜੋੜੇ ਭਾਈ ਬਲਵੰਡ ਨੇ, ਗੋਲੀ ਕਿਹਦੀ ਤੇ ਗਹਿਣੇ ਕਿਹਦੇ, ਮੈਂ ਤਾਂ ਸੰਗਤ ਦਾ, ਹੁਕਮ ਦਾ ਹੱਥ ਬੱਧਾ ਗੁਲਾਮ ਹਾਂ।

—ਲਿਆ ਫਿਰ ਕੱਢ ਰਬਾਬ ਤੇ ਵਜਾ ਤੇ ਸ਼ਬਦ ਗਾ। ਆਪੇ ਗੁਰੂ ਨਾਨਕ ਦੀ ਆਵਾਜ਼ ਸੁਣ ਕੇ ਬਾਹਰ ਆ ਜਾਣਗੇ, ਨਿਠ ਕੇ ਬਹਿ ਜਾਓ। ਰਬਾਬ ਦੀ ਤਾਲ ਛਿੜਨ ਦਿਓ, ਇਲਾਹੀ ਬਾਣੀ ਵਿਚ ਜ਼ਰਾ ਕੁ ਸਰੂਰ ਆਇਆ ਤੇ ਫੇਰ ਗੁਰੂ ਨਾ ਆਏ, ਨਾ-ਮੁਮਕਿਨ।

ਬੀਨ ਤੇ ਬੰਸਰੀ ਵਿਚ ਬੜਾ ਸੋਜ਼ ਏ, ਰਬਾਬ ਵਿਚ ਵੀ ਬੜੀ ਕਸ਼ਿਸ਼ ਏ, ਖਿਚਣ ਦੀ। ਉਹ ਸਿੱਧੀ ਹਿਰਦੇ ਨੂੰ ਜਾ ਟੁਬਦੀ ਏ।

ਰਬਾਬ ਵੱਜੀ, ਸ਼ਬਦ ਵਿਚ ਲਚਕ ਆਈ, ਸੋਜ਼ ਉਭਰਿਆ। ਕਸ਼ਿਸ਼ ਵਧੀ, ਧੂ ਪਈ ਕਲੇਜੇ। ਬਲਵੰਡ ਗਾਈ ਜਾ ਰਿਹਾ ਸੀ। ਰਬਾਬ ਬਾਵਰੀ ਹੋ ਹੋ ਪਈ ਜਾ ਰਹੀ ਸੀ। ਦੋਵੇਂ ਹੀ ਬੇਸੁਧ ਹੋ ਗਏ। ਦੋਵਾਂ ਵਿਚੋਂ ਕਿਸੇ ਇਕ ਨੂੰ ਵੀ ਹੋਸ਼ ਨਾ ਰਹੀ।

ਪਤਾ ਨਹੀਂ ਕਿਹੜੀ ਭੜੋਲੀ ਵਿਚੋਂ ਗੁਰੂ ਆਪੇ ਹੀ ਬਾਹਰ ਆ ਗਏ। ਮੁਖੋਂ ਵਾਹ ਵਾਹ ਦੇ ਸ਼ਬਦ ਕੱਢੇ। ਸਾਰਿਆਂ ਨੂੰ ਵੇਖ ਕੇ ਮੁਸਕਰਾਏ ਤੇ ਫੁਰਮਾਇਆ—ਵਾਹ ਬਾਬਾ ਬੁੱਢਿਆ ਤੇਰੇ ਬਲਿਹਾਰੇ। ਭਲੀ ਵਿਉਂਤ ਕਢੀ ਊ।

ਬਾਬਾ ਬੁੱਢਾ ਹੱਥ ਜੋੜੀ ਖੜਾ ਸੀ, ਆਖਣ ਲਗਾ—ਗੁਰੂ ਨੂੰ ਪਾਉਣਾ ਹੋਵੇ, ਗੁਰੂ ਨੂੰ ਰਿਝਾਉਣਾ ਹੋਵੇ, ਮਿਲਣਾ ਹੋਵੇ, ਚਰਨ ਪਰੋਸਣੇ ਹੋਣ ਤਾਂ ਇਕੋ ਹੀ ਰਾਹ ਏ ਕੀਰਤਨ ਦਾ। ਕੀਰਤਨ ਸੁਣ ਕੇ ਗੁਰੂ ਸਾਖਸ਼ਾਤ ਸਾਹਮਣੇ ਆ ਜਾਏਗਾ।

ਰਬਾਬ ਵੱਜ ਰਹੀ ਸੀ, ਸ਼ਬਦ ਆਖਰੀ ਸੁਰਾਂ ਵਿਚ ਸੀ।

ਬਾਬਾ ਬੁੱਢਾ ਫੇਰ ਬੋਲਿਆ—ਹਜ਼ੂਰ ਦੀ ਇਸ ਗੋਸ਼ਾ ਨਸ਼ੀਨੀ ਨੇ ਸੰਗਤ ਨੂੰ ਵਿਆਕੁਲ ਕਰ ਦਿੱਤਾ ਏ, ਬਿਨਾਂ ਮਲਾਹ ਦੇ ਸੰਗਤ ਦਾ ਜਹਾਜ਼ ਕਿਵੇਂ ਕਿਨਾਰੇ ਲਗੂਗਾ। ਕਿਰਪਾ ਕਰੋ, ਬਾਹਰ ਆਓ, ਅਜੇ ਵਿਚਾਰਾਂ ਹੀ ਹੋ ਰਹੀਆਂ ਸਨ।

ਮਾਈ ਵਿਰਾਈ ਆਈ, ਧੜੰਮ ਜ਼ਮੀਨ ਤੇ ਡਿੱਗੀ ਤੇ ਡਿਗਦਿਆਂ ਹੀ ਪਰਾਣ ਤਿਆਗ ਦਿੱਤੇ। ਆਖਰੀ ਬੋਲ ਸਨ—ਮੈਂ ਹੁਕਮ ਦੀ ਉਲੰਘਣਾ ਕੀਤੀ ਏ। ਮਾਈ ਵਿਰਾਈ ਦਾ ਮਰਨਾ ਇਕ ਸਮੱਸਿਆ ਖੜੀ ਹੋ ਗਈ। ਆਖਰ ਸਸਕਾਰ ਕੀਤਾ ਗਿਆ ਤੇ ਜਦ ਆਖਰ ਗੁਰੂ ਘਰ ਮੁੜੇ ਤਾਂ ਫੁਰਮਾਇਆ—ਬਾਬਾ ਜੀ ਹੁਣ ਕੋਈ ਟਿਕਾਣਾ ਲੱਭੋ, ਏਥੇ ਹੁਣ ਟਿਕਿਆ ਨਹੀਂ ਜਾਏਗਾ। ਬਾਬਾ ਬੁੱਢਾ ਬੋਲਿਆ—ਉਹ ਨਾਲ ਖਡੂਰ ਏ, ਟਿਬਿਆਂ ਦਾ ਘਰ। ਨੀਵਾਂ, ਉਚਾ, ਟੇਡਾ ਮੇਢਾ, ਕੋਈ ਟਿੱਬਾ ਪਸੰਦ ਕਰ ਲੈਂਦੇ ਹਾਂ, ਜਗ੍ਹਾ ਸ਼ਾਂਤੀ ਦੀ ਏ, ਆਨੰਦ ਹੀ ਆਨੰਦ ਬੱਝ ਜਾਊ।

ਜਗ੍ਹਾ ਪਸੰਦ ਬੁੱਢੇ ਨੂੰ ਆਈ, ਗੁਰਾਂ ਵੇਖੀ, ਉਸੇ ਵੇਲੇ ਹਾਂ ਕਰ ਦਿੱਤੀ। ਤੇ ਹੁਕਮ ਦਿੱਤਾ ਕਿ ਪਹਿਲਾਂ ਧਰਮਸ਼ਾਲਾ ਬਣਾਉ।

ਇਕ ਇਕ ਇੱਟ ਹਿੱਸੇ ਆਈ ਹੋਣੀ ਏ, ਦਿਨਾਂ ਵਿਚ ਧਰਮਸ਼ਾਲਾ ਬਣ ਗਈ। ਰਬਾਬ ਵੱਜੀ ਨਵੀਂ ਧਰਮਸ਼ਾਲਾ ਵਿਚ। ਉੱਚੇ ਟਿੱਲੇ ਧਰਮਸ਼ਾਲਾ, ਗੁਰੂ ਦਾ ਘਰ ਉੱਚੀ ਥਾਂ। ਇਕ ਥੜ੍ਹਾ ਬਣਾਇਆ ਗੁਰੂ ਦੇ ਸਿੰਘਾਸਨ ਲਈ ਉਹ ਵੀ ਮਿੱਟੀ ਦਾ, ਜ਼ਮੀਨ ਤੋਂ ਚਾਰ ਗਿੱਠ ਉੱਚਾ ਦਰ ਬਾਬੇ ਦਾ।

ਫੁਰਮਾਇਆ ਸਤਿਗੁਰਾਂ—ਮਾਈ ਵਿਰਾਈ ਦੀ ਯਾਦ ਤਾਜ਼ਾ ਰਖਣੀ ਏ। ਇਕ ਖੂਹ ਲਵਾਇਆ ਜਾਏ ਤੇ ਨਾਂ ਰਖਿਆ ਜਾਏ ਮਾਈ ਵਿਰਾਈ ਦੀ ਖੂਹੀ।

ਗੱਲ ਸਾਰਿਆਂ ਦੇ ਮਨ ਲੱਗੀ ਤੇ ਖੂਹ ਦੀ ਪੁਟਾਈ ਸ਼ੁਰੂ ਹੋ ਗਈ।

ਚਕ ਗਾਲਿਆ ਗਿਆ। ਰਾਜ ਮਿਸਤਰੀ ਲੱਗੇ, ਇਕ ਮਹੀਨੇ ਵਿਚ ਖੂਹੀ ਤਿਆਰ ਹੋ ਗਈ। ਭੌਣੀ ਲੱਗੀ, ਡੋਲ ਪਿਆ ਤੇ ਜਲ ਕਢਿਆ, ਮਿੱਠਾ ਪਾਣੀ ਸੀ।

—ਧੰਨ ਤੇਰੀ ਕਰਨੀ, ਜੇ ਤੂੰ ਗੁਰੂ ਨੂੰ ਸ਼ਰਨ ਦਿੱਤੀ, ਮਾਈ ਵਿਰਾਈ ਦਾ ਨਾਂ ਉਦੋਂ ਤਕ ਯਾਦ ਰਹੇਗਾ ਜਦ ਤਕ ਬਿਆਸਾ ਵਗਦੀ ਰਹੇਗੀ।

ਖਡੂਰ ਹੁਣ ਇਕ ਤੀਰਥ ਬਣ ਗਿਆ ਸੀ, ਗੁਰੂ ਦੀ ਨਗਰੀ।



## ੩੫

## ਰੌਣਕ ਭਈ ਖਡੂਰ

ਪਹਿਲੇ ਦਿਨ ਥੜ੍ਹੇ ਤੇ ਬੈਠੇ ਤੇ ਪਹਿਲਾ ਉਪਦੇਸ਼ ਇਸ ਤਰ੍ਹਾਂ ਸ਼ੁਰੂ ਹੋਇਆ। ਸੰਗਤ ਬੜੇ ਜ਼ੋਰਾਂ ਤੇ ਆ ਰਹੀ ਸੀ, ਚੜ੍ਹਾਵਾ ਵੀ ਏਨਾ ਚੜ੍ਹ ਰਿਹਾ ਸੀ ਕਿ ਕੋਈ ਹਿਸਾਬ ਹੀ ਨਾ ਰਿਹਾ। ਲੰਗਰ ਰਾਤ ਦਿਨ ਵਰਤਦਾ, ਕੋਈ ਤੋਟ ਨਾ ਆਉਂਦੀ। ਧੰਨ ਸਨ ਪਕਾਉਣ ਵਾਲੇ ਤੇ ਧੰਨ ਸਨ ਖਾਣ ਵਾਲੇ। ਗੁਰੂ ਦੀ ਮਹਿਮਾ ਹੀ ਨਿਰਾਲੀ ਸੀ। ਲੰਗਰ ਵਿਚ ਨਵੀਂ ਪਿਰਤ ਪੈ ਰਹੀ ਸੀ। ਅਜੇ ਲੰਗਰ ਦਾ ਬਾਨਣੂ ਨਹੀਂ ਸੀ ਬੱਝਾ ਤੇ ਨਾ ਹੀ ਕੋਈ ਰਿਵਾਜ ਸੀ। ਜਿਦ੍ਹੇ ਘਰ ਚਾਰ ਪਰਾਹੁਣੇ ਜ਼ਿਆਦਾ ਆ ਗਏ ਤੰਦੂਰੋਂ ਰੋਟੀਆਂ ਲਵਾਈਆਂ ਤੇ ਭੇਜ ਦਿੱਤੀਆਂ। ਕਿਸੇ ਨੇ ਵਲਟੋਹਾ ਦੁੱਧ ਦਾ ਭਰਿਆ ਤੇ ਭੇਜ ਦਿੱਤਾ। ਦਾਲ ਘਰ ਵਾਲਿਆਂ ਬਣਾ ਲਈ। ਇਸ ਤਰ੍ਹਾਂ ਗਵਾਂਢੀ ਘਰ ਵਾਲਿਆਂ ਦੀ ਇੱਜ਼ਤ ਬਚਾ ਲੈਂਦੇ। ਇਹਦੇ ਨਾਲ ਪਿੰਡ ਦੀ ਸ਼ੋਭਾ ਵੀ ਹੁੰਦੀ ਪਰ ਇਹ ਪਰਾਹੁਣੇ ਤੇ ਗੁਰੂ ਦੇ ਸਨ। ਰੋਟੀ ਉਹਨਾਂ ਗੁਰੂ ਦੇ ਚੌਂਕੇ ਵਿਚੋਂ ਖਾਣੀ ਸੀ, ਇਸ ਲਈ ਸਾਰੇ ਪਿੰਡ ਵਾਲਿਆਂ ਇਕ ਇਕ ਚੀਜ਼ ਦਾ ਜ਼ੁਮਾ ਲੈ ਲਿਆ। ਦੁੱਧ ਵਾਲੇ ਨੇ ਦੁੱਧ ਭੇਜ ਦਿਤਾ। ਸਬਜ਼ੀ ਬਣਾਉਣ ਵਾਲਿਆਂ ਨੇ ਦੇਗ ਭਰ ਕੇ ਸਬਜ਼ੀ ਬਣਾ ਲਈ। ਭਰੀ ਭਰਾਈ ਦੇਗ ਭੇਜ ਦਿੱਤੀ। ਰੋਟੀਆਂ ਪਕਾਉਣ ਨੂੰ ਪੰਜਾਬਣਾਂ ਬੜੀਆਂ ਸ਼ੇਰ ਹੁੰਦੀਆਂ ਨੇ, ਚਾਰ ਜਣੀਆਂ ਤੰਦੂਰ ਦੇ ਦਵਾਲੇ ਖੜੀਆਂ ਹੋ ਗਈਆਂ। ਖਾਣ ਵਾਲੇ ਭਾਵੇਂ ਭੱਜ ਜਾਣ ਪਰ ਪੰਜਾਬਣਾਂ ਨਾ ਭੱਜੀਆਂ। ਗੱਲ ਲੰਗਰ ਦੀ ਮਰਿਆਦਾ ਦੀ ਏ। ਓਸ ਵੇਲੇ ਤੇ ਇਸੇ ਤਰ੍ਹਾਂ ਹੀ ਚਲਦਾ ਸੀ। ਚਲ ਰਿਹਾ ਸੀ ਕਿਸੇ ਤਰ੍ਹਾਂ ਗੁਰਾਂ ਲੰਗਰ ਵਲ ਵੀ ਧਿਆਨ ਦਿੱਤਾ। ਸੋਚਿਆ ਵਿਚਾਰਿਆ। ਸਭ ਤੋਂ ਜ਼ਰੂਰੀ ਇਹ ਵੇ, ਭੁੱਖਿਆਂ ਤੇ ਭਜਨ ਨਹੀਂ ਹੁੰਦਾ। ਪਹਿਲਾਂ ਢਿੱਡ ਤੇ ਮਗਰੋਂ ਹੋਰ ਕੋਈ ਕੰਮ। ਜਿਉਂ ਜਿਉਂ ਸੰਗਤ ਵਧੀ ਤਿਉਂ ਤਿਉਂ ਖਲੇਰਾ ਵਧਿਆ। ਪਹਿਲਾ ਕਦਮ ਲੰਗਰ ਦਾ ਚੁੱਕਿਆ :—

ਆਪਨ ਵਿਗ ਮਾਯਾ ਵਿਵਹਾਰ ਜ਼ਿਕਰ ਨ ਹੋਨ ਦੇਹਿ ਕਿਸ ਵਾਰ,
ਸਿਖਯਨ ਤੇ ਸਤਿਨਾਮ ਜਪਾਵੈ, ਤੇ ਇਕ ਰਸ ਬਿਰਤੀ ਸਮਾਨ, ਜਿਨ ਕੇਰੀ ।
ਰਾਗ ਨ ਦਵੈਸ਼ ਨਹਿ ਬੈਰੀ, ਸਦਾ ਅਨੰਦ ਪ੍ਰੇਮ ਰਸ ਪਾਗੇ ।
ਸ੍ਰੀ ਨਾਨਕ ਜਸ ਸੋ ਨਿਤ ਲਾਗੇ ।

ਦੁਨੀਆਂ ਸਾਰੀ ਬੌੜ੍ਹ ਦਿਲੀ ਏ, ਹਰ ਕੋਈ ਆਪਣੀ ਸ਼ੋਭਾ ਚਾਹੁੰਦਾ ਏ । ਜਿਹੜਾ ਵੀ ਬਾਹਰ ਤੋਂ ਆਉਂਦਾ ਏ ਪਹਿਲਾਂ ਗੁਰੂ ਦਰਸ਼ਨਾਂ ਨੂੰ ਜਾਂਦਾ ਏ । ਪਹਿਲਾਂ ਮੁਹਰਾਂ, ਦਮੜੇ ਗੁਰੂ ਦੀ ਭੇਟਾ ਕਰਦਾ ਏ ਫੇਰ ਸੁਖ ਦਾ ਸਾਹ ਲੈਂਦਾ ਏ ।

ਇਹ ਤਮਾਸ਼ਾ ਇਕ ਦਿਨ ਤੇ ਹੋਇਆ, ਦੂਜੇ ਦਿਨ ਹੁਕਮ ਹੋਇਆ ਕਿ ਕੋਈ ਯਾਤਰੂ, ਸੰਗਤਾਂ ਵਿਚੋਂ ਕੋਈ ਬੰਦਾ ਮੇਰੇ ਅਗੇ ਮਾਇਆ ਭੇਟ ਨਾ ਕਰੇ । ਸਾਨੂੰ ਮਾਇਆ ਦਾ ਲੋਭ ਨਹੀਂ । ਮੈਨੂੰ ਕਿਉਂ ਲੋਭੀ ਤੇ ਮਾਇਆ ਦੇ ਜਾਲ ਵਿਚ ਫਸਾਉਣ ਲੱਗੇ ਹੋ ।

ਰਸਦ ਪਾਣੀ ਇਕੋ ਜਗ੍ਹਾ ਇਕੱਠਾ ਹੋਣ ਲਗ ਪਿਆ ਤੇ ਉਸੇ ਵਿਚੋਂ ਲੰਗਰ ਚਲਣ ਲਗ ਪਿਆ ।

ਗੁਰਾਂ ਫੁਰਮਾਇਆ, ਮਾਇਆ ਇਕ ਜਾਲ ਏ, ਮਾਇਆ ਇਕ ਠੱਗਣੀ ਏ, ਮਾਇਆ ਮੋਹ ਲੈਂਦੀ ਏ, ਮਾਇਆ ਨਾਲ ਹੱਥ ਕਾਲੇ, ਮੂੰਹ ਕਾਲੇ । ਪਰ ਮਾਇਆ ਤੋਂ ਬਗੈਰ ਸ੍ਰਿਸ਼ਟੀ ਚਲਦੀ ਵੀ ਤੇ ਨਹੀਂ ਨਾ । ਮੇਰੇ ਸਾਹਮਣੇ ਮਾਇਆ ਦੀ ਗਲ ਨਾ ਕਰੋ, ਮਾਇਆ ਅਗੇ ਰੱਖ ਕੇ ਮੱਥੇ ਨਾ ਟੇਕੋ । ਇਸ ਤਿਲਕਣ ਵਿਚ ਅਸੀਂ ਤਿਲਕ ਨਾ ਜਾਈਏ, ਮਾਇਆ ਦੀ ਗਲ ਧਰਮਸ਼ਾਲਾ ਵਿਚ ਨਹੀਂ ਹੋਣੀ ਚਾਹੀਦੀ । ਮਾਇਆ ਨੇ ਤੇ ਅਗੇ ਹੀ ਪੁਆੜੇ ਪਾਏ ਹੋਏ ਨੇ । ਕਰਤਾਰਪੁਰ ਤੋਂ ਮਾਇਆ ਨੇ ਹੀ ਕਢਿਆ ਏ । ਜਦੋਂ ਸਭ ਕੁਝ ਨਵਾਂ ਬਣਾ ਲਿਆ ਏ ਤਾਂ ਫਿਰ ਇਥੇ ਮਾਇਆ ਦਾ ਪਰਛਾਵਾਂ ਵੀ ਨਹੀਂ ਪੈਣਾ ਚਾਹੀਦਾ । ਖਡੂਰ ਵਿਚ ਆਏ ਹੋ, ਨਾਮ ਜਪੋ, ਬਿਰਤੀ ਇਕਾਗਰ ਰਹਿੰਦੀ ਏ । ਇਸ਼ਨਾਨ ਬਿਆਸਾ ਦੇ, ਵਾਹਿਗੁਰੂ ਦਾ ਸਿਮਰਨ ਕਰੋ, ਕਾਇਆ ਕੁੰਦਨ ਹੋ ਜਾਏਗੀ ।

ਗੁਰੂ ਦੇ ਜਿਹੜਾ ਚਰਨਾਂ ਵੱਲ ਵੇਖਦਾ, ਤੇ ਚੜ੍ਹੇ ਚੰਨ ਦਾ ਭੁਲੇਖਾ ਪੈਂਦਾ ।

—ਗੁਰੂ ਇਲਾਹੀ ਰੂਪ ਸੀ, ਗੁਰੂ ਨਾਨਕ ਦੇਵ ਦੇ ਦਰਸ਼ਨ ਕਰਨ ਆਏ ਹੋ ਤੇ ਗੁਰੂ ਅੰਗਦ ਦੇਵ ਦੇ ਦੀਦਾਰੇ ਕਰ ਲਈਏ, ਇਕੋ ਰੂਪ, ਇਕੋ ਜੋਤ, ਇਕੋ ਸਰੂਪ, ਇਕੋ ਜਲਵਾ । ਦੁੱਖ ਤੇ ਉਹ ਵੀ ਟਿਕੋ ਜਿਹਾ । ਜਲਾਲ ਬੈਠਾ ਸੀ ਕਿ ਜੋ ਉਥੇ ਆਉਂਦਾ, ਉਸ ਨੂੰ ਚਿੱਤ ਦਾ ਟਿਕਾਣਾ ਮਿਲਦਾ, ਪਰੇਮ ਦਾ ਧਨ ਪ੍ਰਾਪਤ ਹੁੰਦਾ । ਭਰਮ, ਭੇਦ, ਦੁੱਖ, ਮੰਦੇ ਕਰਮ ਤੇ ਜਨਮ ਦਾ ਗੇੜਾ ਮੁੱਕ ਜਾਂਦਾ । ਹਰ ਇਕ ਨੂੰ ਪਵਿਤਰਤਾ ਮਿਲਦੀ । ਬੁੱਧੀ ਨਿਰਮਲ ਹੁੰਦੀ । ਡਰ ਦੂਰ ਹੁੰਦਾ, ਮੂਰਖਤਾ ਭੱਜਦੀ ।

ਗੁਰੂ ਅੰਗਦ ਦੇਵ ਨੇ ਸਭ ਤੋਂ ਪਹਿਲਾਂ ਆਪ ਨਿਤਨੇਮ ਸ਼ੁਰੂ ਕੀਤਾ ਤੇ ਫੇਰ ਹੌਲੀ ਹੌਲੀ ਸੰਗਤ ਮਗਰ ਲਾਈ ।

ਪਹਿਰ ਰਾਤ ਰਹਿੰਦਿਆਂ ਉਠਣਾ, ਇਸ਼ਨਾਨ ਕਰਨਾ ਤੇ ਫਿਰ ਬਿਰਤੀ ਇਕਾਗਰ ਕਰਨੀ । ਤੇ ਮਗਨ ਹੋਣਾ ਪ੍ਰਭੂ ਦੇ ਨਾਮ ਵਿਚ । ਕੋਈ ਫੁਰਨਾ, ਸੰਕਲਪ, ਪਾਪ ਪੁੰਨ ਜਾਂ ਹੋਰ ਕੋਈ ਤਮੰਨਾ ਨਾ ਹੁੰਦੀ ਓਸ ਵੇਲੇ । ਪਰਮਾਤਮਾ ਵਿਚ ਲੀਨ ਹੋ ਜਾਂਦੇ ।

ਪਹੁ ਫੁਟਦੀ, ਸੰਗਤ ਜੁੜ ਜਾਂਦੀ ਤੇ ਫੇਰ ਧਰਮਸ਼ਾਲਾ ਵਿਚੋਂ ਜੀਂਦੇ । ਉਸ ਵੇਲੇ

ਹਰ ਇਕ ਦੇ ਚਿਹਰੇ ਤੇ ਦਰਿਸ਼ਟੀ ਪੈਂਦੀ। ਉਸ ਦਾ ਦੁਖ ਦਰਦ, ਦਲਿੱਦਰ, ਸੰਤਾਪ ਸਭ ਦੂਰ ਹੋ ਜਾਂਦੇ।

ਧਰਮਸ਼ਾਲਾ ਵਿਚ ਬਿਰਾਜਦੇ ਤੇ ਰਬਾਬੀ ਬਲਵੰਡ ਸ਼ਬਦ ਦੀ ਧੁੰਨ ਉਚਾਰਦਾ ਤੇ ਫੇਰ ਸਰੂਰ ਏਨਾ ਆ ਜਾਂਦਾ ਕਿ ਆਪ ਵੀ ਮਗਨ ਹੋ ਜਾਂਦਾ ਤੇ ਲੋਕਾਂ ਨੂੰ ਵੀ ਮਗਨ ਕਰ ਲੈਂਦਾ। ਰਬਾਬ ਦੀਆਂ ਤਾਰਾਂ ਵਿਚ ਲਰਕ ਪੈਦਾ ਹੋ ਜਾਂਦੀ, ਸਾਰਾ ਵਾਤਾਵਰਨ ਨਸ਼ਿਆ ਜਾਂਦਾ। ਸਾਰੇ ਦਿਨ ਵਿਚ ਹਰ ਵੇਲੇ ਕਥਾ, ਸਾਖੀਆਂ ਗੁਰੂ ਪਾਤਸ਼ਾਹੀ ਦੀਆਂ ਸੁਣਾਈਆਂ ਜਾਂਦੀਆਂ। ਚਰਚਾ ਹੁੰਦੀ ਗੁਰੂ ਘਰ ਦੀ ਤੇ ਹੋਰ ਕੋਈ ਸੰਸਾਰੀ ਬਾਤ ਵੀ ਉਥੇ ਨਾ ਹੁੰਦੀ। ਸਿਰਫ਼ ਮਨ ਦੀ ਸੁੱਧੀ, ਲਗਨ ਸ਼ਬਦ ਨਾਲ।

ਗੁਰੂ ਬਾਬੇ ਜੀ ਕੀ ਚਰਚਾ ਕਰੇਂ, ਅਤ ਪ੍ਰੇਮ ਸਾਰ ਲੀਲਾ ਬਿਸਥਰੇ।
ਘਾਲ ਚਰਚਾ ਤਹਾਂ ਹੋਨ ਨ ਪਾਵੇ, ਬਿਨ ਆਗਿਆ ਕੋਊ ਤਹਾ ਨਾ ਆਵੇ।

ਲੰਗਰ ਤਿਆਰ ਹੋ ਜਾਂਦਾ। ਸੂਰਜ ਦੀ ਤਪਸ਼ ਜਿਹੀ ਪੈਦਾ ਹੋ ਜਾਂਦੀ ਤੇ ਫੇਰ 'ਵਾਜ ਮਾਰਦੇ ਲੰਗਰ ਦੇ ਰਖਵਾਲੇ। ਬਾਬਾ ਬੁੱਢਾ ਅਰਦਾਸ ਕਰਦਾ ਤੇ ਫੇਰ ਸਾਰੇ ਰਲਕੇ ਬੈਠਦੇ ਲੰਗਰ ਵਿਚ। ਇਕ ਸਫ ਤੇ ਬੈਠ ਜਾਂਦਾ ਰਾਜਾ ਤੇ ਰੰਕ। ਨਾ ਕੋਈ ਵਰਨ ਦੀ ਪ੍ਰਵਾਹ ਕਰਦਾ ਤੇ ਨਾ ਉਚ-ਨੀਚ ਦੀ। ਸਾਰਿਆਂ ਨਾਲ ਇਕੋ ਜਿਹਾ ਸਲੂਕ ਹੁੰਦਾ। ਲੰਗਰ ਵਿਚ ਕਿਸੇ ਨਾਲ ਕੋਈ ਵਿਤਕਰਾ ਨਹੀਂ ਸੀ। ਹਰ ਇਕ ਨੂੰ ਇਕੋ ਜਿਹਾ ਸਤਿਕਾਰ ਮਿਲਦਾ ਸੀ। ਲੰਗਰ ਹੀ ਇਕ ਕਸਵੱਟੀ ਏ, ਜਿਥੇ ਸਾਰੇ ਜਣੇ ਰਲ ਕੇ ਬੈਠ ਸਕਦੇ ਹਨ। ਇਥੇ ਖਰਾ ਤੇ ਖੋਟਾ ਇਕ ਕਸਵੱਟੀ ਤੇ ਪਰਖਿਆ ਜਾਂਦਾ ਏ।

ਜਦ ਸਾਰੀ ਸੰਗਤ ਛੱਕ ਲੈਂਦੀ ਤੇ ਬਾਕੀ ਬਚਿਆ ਲੰਗਰ ਪਸ਼ੂ, ਪੰਛੀਆਂ ਨੂੰ ਪਾਇਆ ਜਾਂਦਾ ਤੇ ਬਰਤਨ ਧੋ ਕੇ ਮੂਧੇ ਕਰ ਦਿੱਤੇ ਜਾਂਦੇ।

ਫਿਰ ਕਿਰਤ ਦਾ ਵੇਲਾ ਸ਼ੁਰੂ ਹੁੰਦਾ। ਆਪਣੇ ਆਪਣੇ ਕੰਮ ਵਿਚ ਜੁੱਟ ਜਾਂਦੇ। ਸਾਰੇ ਹੀ ਕੰਮ ਕਰਦੇ, ਵਿਹਲੜ ਇਕ ਵੀ ਨਾ ਬਚਦਾ ਗੁਰੂ ਦੇ ਵਿਹੜੇ ਵਿਚ। ਗੁਰਾਂ ਨੇ ਵਾਣ ਵੱਟਣ ਦਾ ਕੰਮ ਆਪਣੇ ਜ਼ਿੰਮੇ ਲਿਆ ਹੋਇਆ ਸੀ। ਸਾਰੇ ਦਿਨ ਦੀ ਮਜ਼ਦੂਰੀ ਲੰਗਰ ਵਿਚ ਪਾ ਦੇਂਦੇ।

ਵਾਣ ਵੱਟ ਕਰਨ ਗੁਜ਼ਰਾਨ, ਕਿਰਤ ਧਾਨ ਨ ਖਾਣ,
ਆਪ ਪ੍ਰਸ਼ਾਦ ਮਿਹਨਤ ਦਾ ਖਾਵਨ।

ਪਲੇਠੀ ਦਾ ਪੁੱਤ ਤੇ ਛੋਟਾ ਛਿੰਦਾ ਪੁੱਤ ਮਾਂ ਦਾ, ਦੋਵਾਂ ਨੂੰ ਕੋਲ ਬਿਠਾ ਕੇ ਗੁਰਾਂ ਨੇ ਹੁਕਮ ਦਿੱਤਾ ਸੀ—ਬਚੜੇ, ਆਪਣੀ ਗੁਜ਼ਰਾਨ, ਦੁਕਾਨਦਾਰੀ, ਹਲ ਵਾਹ ਕੇ, ਵਣਜ ਵਪਾਰ ਕਰ ਕੇ ਹਾਸਲ ਕਰਨੀ ਏ। ਧਰਮਸ਼ਾਲਾ ਵਲ ਧਿਆਨ ਨਹੀਂ ਦੇਣਾ। ਆਪਣੀ ਕਮਾਈ ਦਾ ਕੁਝ ਹਿੱਸਾ ਲੰਗਰ ਵਿਚ ਪਾ ਕੇ ਤਾਂ ਪ੍ਰਸ਼ਾਦ ਛੱਕਣਾ ਏ। ਇਹ ਪੂਜਾ ਦਾ ਮਾਲ ਜ਼ਹਿਰੋ ਕਾਤਲ ਏ। ਇਹਨੂੰ ਕੋਈ ਹਿੰਮਤ ਵਾਲਾ ਹੀ ਹਜ਼ਮ ਕਰ ਸਕਦਾ ਏ। ਹਰ ਇਕ ਦੇ ਵਸ ਦਾ ਰੋਗ ਨਹੀਂ।

ਵਾਣ ਵੱਟ ਕੇ ਜਦ ਵਿਹਲੇ ਹੋ ਜਾਂਦੇ ਤਾਂ ਫੇਰ ਛੋਟਿਆਂ ਛੋਟਿਆਂ ਬਾਲਾਂ ਨੂੰ ਸੱਦ ਲੈਂਦੇ ਤੇ ਫੇਰ ਉਹਨਾਂ ਨੂੰ ਆਪ ਪੜ੍ਹਾਉਂਦੇ, ਸਿਖਾਉਂਦੇ, ਮਿੱਠਾ ਬੋਲਣਾ ਸਿਖਾਉਂਦੇ। ਏਸ ਤਰ੍ਹਾਂ ਖਡੂਰ ਵਿਚ ਪਨੀਰੀ ਲੱਗ ਰਹੀ ਸੀ। ਫਿਰ ਬਾਲਾਂ ਨਾਲ ਖੇਡਦੇ। ਸ਼ਰਾਰਤਾਂ ਕਰਦੇ

ਬੱਚਿਆਂ ਨੂੰ ਮੋੜਦੇ। ਜਿਸ ਵੇਲੇ ਉਹ ਬਾਲਾਂ ਨਾਲ ਦਿਲ ਬਹਿਲਾ ਰਹੇ ਹੁੰਦੇ, ਕੋਈ ਬੰਦਾ ਉਹਨਾਂ ਦੇ ਕੰਮ ਵਿਚ ਦਖਲ ਨਾ ਦਿੰਦਾ। ਇਥੋਂ ਤਕ ਕਿ ਕੋਈ ਜ਼ਰੂਰੀ ਕੰਮ ਵੀ ਹੁੰਦਾ ਤਾਂ ਵੀ ਕੋਈ ਅਰਜ਼ ਕਰਨ ਨਾ ਆਉਂਦਾ। ਉਹਨਾਂ ਦੀਆਂ ਤੋਤਲੀਆਂ ਗੱਲਾਂ ਸੁਣ, ਸੁਰਾਂ ਨੂੰ ਆਪਣੇ ਅੰਦਰ ਸਮਾ ਕੇ ਤੇ ਫੇਰ ਸੁਰਾਂ ਤੋਂ ਪੈਂਤੀ ਅੱਖਰੀ ਬਣਾਈ। ਸੁਰਾਂ ਵਿਚ ਵੱਡੇ ਛੋਟੇ ਬਾਲ ਅੰਞਾਣੇ, ਜਵਾਨ ਜਹਾਨ ਗੱਭਰੂਆਂ ਦੀਆਂ ਅਵਾਜ਼ਾਂ ਸਨ। ਪੰਜਾਬ ਦੀ ਆਬੋ-ਹਵਾ ਵਿਚੋਂ ਕੁਦਰਤ ਦੀ ਰਚੀ ਖਲਕਤ ਵਿਚੋਂ ਸਭ ਕੁਝ ਲੱਭਿਆ, ਭਾਲਿਆ। ਬਾਲ ਬੋਧ ਅੱਗੇ ਸਾਡੇ ਕੋਲ ਸੀ, ਉਹਨੂੰ ਪੰਜਾਬ ਦੀ ਚਾਸ਼ਨੀ ਦਿੱਤੀ ਤੇ ਬੋਲੀ ਦੇ ਨੇੜੇ ਲਿਆਂਦਾ। ਅੱਖਰਾਂ ਦੀ ਬਨਾਵਟ ਬਦਲੀ। ਅੱਖਰ ਘੜੇ, ਇਹ ਨਵੀਂ ਕਾਢ ਗੁਰੂ ਅੰਗਦ ਦੇਵ ਦੀ ਏ। ਅੱਖਰ ਵਿਚ ਜਿੰਦ ਭਰੀ, ਇਕ ਇਕ ਅੱਖਰ ਵਿਚ ਇਕ ਲੰਮੀ ਕਹਾਣੀ ਲੁਕੀ ਹੋਈ ਏ। ਨਵੇਂ ਬੁੱਤ ਘੜੇ ਜਾ ਰਹੇ ਸਨ। ਅਵਾਜ਼ਾਂ ਸੁਣਾਈਆਂ ਜਾਂਦੀਆਂ ਤੇ ਫੇਰ ਸੁਭਾਅ ਦੇ ਮੁਤਾਬਿਕ ਤਬਦੀਲੀ ਵੀ ਕੀਤੀ ਜਾਂਦੀ।

ਦਿਨ ਢੱਲਦਾ, ਜ਼ਰਾ ਕੁ ਧੁੱਪ ਦਾ ਤੇਜ਼ ਮੱਠਾ ਪੈਂਦਾ, ਤੇ ਫੇਰ ਅਖਾੜਾ ਗੁਡਿਆ ਜਾਂਦਾ। ਪਹਿਲਵਾਨ ਸੱਦੇ ਜਾਂਦੇ, ਉਹ ਦਾਅਪੇਚ ਸਿਖਾਉਂਦੇ, ਮੁੰਡਿਆਂ ਖੁੰਡਿਆਂ ਨੂੰ। ਨਵੇਂ ਭਲਵਾਨ ਬਣਾਏ ਜਾਂਦੇ ਸਨ। ਹਰ ਇਕ ਦੇ ਜੁੱਸੇ ਵਿਚ ਜਲਾਲ ਵੇਖਣਾ ਚਾਹੁੰਦੇ ਸਨ ਸਤਿਗੁਰ। ਸਰੀਰ ਕਰੜਾ ਹੋਵੇਗਾ ਤਾਂ ਕੰਮ ਵੀ ਜ਼ਿਆਦਾ ਕਰਨਗੇ। ਕਮਾਈ ਵਧੇਗੀ ਤੇ ਜੀਵਨ ਸੁਖੀ ਹੋਵੇਗਾ।

ਸੂਰਜ ਦੇਵਤਾ ਆਰਾਮ ਕਰਨ ਆਪਣੇ ਘਰ ਮੁੜਦਾ ਤੇ ਫੇਰ ਚੌਂਕੀ ਦੇਂਦੀ। ਰਬਾਬੀ ਬਲਵੰਡ ਵਲੋਂ ਕਥਾ ਹੁੰਦੀ, ਬਲਵੰਡ ਦੀ ਧੁੰਨ ਗੂੰਜਦੀ। ਕਦੀ ਬਾਬਾ ਬੁੱਢਾ ਕਰਦਾ ਤੇ ਕਦੀ ਸਤਿਗੁਰ ਆਪ। ਹਰ ਬੰਦੇ ਦੀ ਰੁਚੀ ਬਦਲੀ ਜਾ ਰਹੀ ਸੀ।

ਗੁਰੂ ਨਾਨਕ ਦੇਵ ਨੇ ਇਕ ਪੌਦਾ ਲਾਇਆ ਸੀ, ਕਿਸ ਤਰ੍ਹਾਂ ਪਾਣੀ ਦੇ ਦੇ ਕੇ ਵੱਡਾ ਕੀਤਾ। ਪੱਟੇ ਮਿਣ ਮਿਣ ਕੇ ਬੂਟਾ ਪਾਲਿਆ। ਇਹ ਇਕ ਸਿਧਾਂਤ ਦਾ ਬੂਟਾ ਸੀ, ਸਦੀਆਂ ਤੋਂ ਵਹਿਮਾਂ, ਭਰਮਾਂ ਵਿਚ ਫਸੇ ਲੋਕ, ਉਹਨਾਂ ਨੂੰ ਉਹਨਾਂ ਵਿਚੋਂ ਕੱਢਣਾ ਤੇ ਸਿੱਧੇ ਰਾਹ ਪਾਉਣਾ। ਹੌਲੀ ਹੌਲੀ ਧੀਰੇ, ਲੋਕਾਂ ਨੇ ਆਪਣੀਆਂ ਆਦਤਾਂ ਨੂੰ ਤਿਆਗਣਾ ਸ਼ੁਰੂ ਕਰ ਦਿੱਤਾ ਸੀ। ਇਹੋ ਕੌਮ ਦੀ ਉਸਾਰੀ ਸੀ। ਲੋਕਾਂ ਦਾ ਜੀਵਨ ਬੁਲੰਦ ਹੋਵੇ, ਸੁਭਾਅ ਆਪੇ ਬਦਲ ਜਾਣਗੇ।

ਮਿੱਟੀ ਦੇ ਬਰਤਨ ਸਨ, ਖਾਧਾ, ਧੋਤੇ ਤੇ ਸੁੱਕਣੇ ਪਾ ਦਿੱਤੇ। ਛੂਤ ਛਾਤ ਨੇ ਵੰਡੀਆਂ ਪਾਈਆਂ ਹੋਈਆਂ ਸਨ। ਹਰ ਪਿੰਡ, ਹਰ ਕਸਬੇ ਤੇ ਹਰ ਸ਼ਹਿਰ ਵਿਚ। ਮੁਹੱਲੇ, ਗਲੀਆਂ ਵਿਚ, ਜਾਤਾਂ ਦਾ ਤਾਣਾ ਅੜਿਆ ਹੋਇਆ ਸੀ। ਕੋਈ ਦੂਜੀ ਜਾਤ ਵਾਲਾ ਬਰਾਹਮਣ ਦੇ ਚੌਂਕੇ ਵਿਚ ਬੈਠ ਕੇ ਖਾ ਨਾ ਸਕਦਾ। ਨੀਚ ਜਾਤ ਦਾ ਪ੍ਰਛਾਵਾਂ ਵੀ ਪੈ ਜਾਂਦਾ ਤਾਂ ਪੰਜ ਵਾਰ ਬਿਆਸਾ ਵਿਚ ਨਹਾਉਣ ਜਾਂਦੇ। ਬਰਾਹਮਣਾਂ ਨੇ ਬਹੁਤੀ ਹੀ ਅੱਤ ਚੁੱਕੀ ਹੋਈ ਸੀ। ਹਰ ਗੱਲ ਵਿਚ ਲੱਤ ਅੜਾ ਬਹਿੰਦੇ। ਉੱਤਮ ਜਾਤੀ ਬਰਾਹਮਣ ਦੀ ਕੰਮ ਨਾ ਕਾਰ। ਸਾਰੀ ਦਿਹਾੜੀ, ਗੱਲਾਂ ਗਪੌੜੇ, ਲਿਫਾਫੇਬਾਜ਼ੀ, ਕਥਾ ਉਹ ਸੁਣਾਉਣੀ ਜਿਹੜੀ ਆਪਣੇ ਹੱਕ ਵਿਚ ਜਾਵੇ, ਅਰਥ ਉਹ ਕਰਨੇ ਜਿਹੜੇ ਆਪਣੇ ਮਤਲਬ ਦੇ ਹੋਣ। ਵੇਦ ਲੋਕਾਂ ਕੋਲੋਂ ਪੜ੍ਹੇ ਵੀ ਨਾ ਜਾਂਦੇ ਤੇ ਨਾ ਹੀ ਲੋਕਾਂ ਨੂੰ ਉਹਨਾਂ ਦੀ ਸਮਝ ਹੀ ਹੁੰਦੀ। ਬਰਾਹਮਣ ਸਾਰੇ ਭਾਰਤ ਵਰਸ਼ ਦਾ ਵਿਧਾਤਾ ਸੀ। ਜਦੋਂ ਜੀਅ ਕਰਨਾ ਕਲਾ ਮਰੋੜ ਲੈਣੀ।

ਵਿਆਹ, ਸ਼ਾਦੀ, ਮੰਗਣਾ, ਮਰਨਾ, ਕਿਸੇ ਬਰਾਹਮਣ ਤੋਂ ਬਗੈਰ ਸੰਪੂਰਨ ਨਾ ਮੰਨਿਆ ਜਾਂਦਾ। ਢਛਣਾ ਆਮ ਸੀ, ਇਹਦੇ ਨਾਲ ਹੀ ਉਹਨਾਂ ਦੀ ਉਪਜੀਵਕਾ ਚਲਦੀ। ਕੋਈ ਪੰਜ ਵਾਰ ਬਿਆਸਾ ਨਹਾ ਕੇ ਆਵੇ ਪਰ ਉਹ ਪਵਿੱਤਰ ਨਾ ਮੰਨਿਆ ਜਾਂਦਾ। ਬਰਾਹਮਣ ਮਾੜਾ ਮਾੜਾ ਜਿਹਾ ਛਿੱਟਾ ਪਾਣੀ ਦਾ ਮਾਰ ਲੈਂਦਾ ਤੇ ਲੋਕ ਉਹਨੂੰ ਪਵਿੱਤਰ ਮੰਨ ਲੈਂਦੇ। ਬਰਾਹਮਣ ਆਪਣਾ ਸਭ ਭੁੱਲ ਗਿਆ ਸੀ। ਵੇਸ਼ ਆਪਣੀ ਕਿਰਿਆ, ਘੱਟ ਬੋਲਣਾ, ਝੂਠ ਬੋਲਣਾ, ਨਿੰਦਿਆ, ਚੁਗਲੀ ਕਰਨੀ, ਫਸਾਦ ਕਰਾਉਣਾ ਤੇ ਫੇਰ ਦੋਹਾਂ ਪਾਸਿਓਂ ਮਾਲ ਛੱਕਣਾ। ਹਰ ਕੰਮ ਵਿਚ ਬਰਾਹਮਣ ਨੇ ਆਪਣਾ ਹਿੱਸਾ ਜ਼ਰੂਰ ਰਖਿਆ ਹੋਇਆ ਸੀ। ਉਹ ਤੇ ਆਪਣੀ ਗੱਲ ਆਖ ਕੇ ਆਪਣੀ ਪੱਤੀ ਲੈ ਲੈਂਦਾ। ਭਗਤਾ ਲਗਨ ਚੰਗੀ ਨਹੀਂ ਪਤਰੀ ਕਦੇ ਝੂਠ ਨਹੀਂ ਬੋਲਦੀ। ਅੱਜ ਨਹੀਂ, ਕੱਲ ਕੰਮ ਸ਼ੁਰੂ ਕਰੀਂ, ਬਰਕਤ ਪਏਗੀ। ਕੁੜੀ ਦਾ ਵਿਆਹ, ਮੁੰਡੇ ਨੂੰ ਘੋੜੀ ਚਾੜਨਾ ਹੋਵੇ, ਤਾਂ ਸੱਦੇ ਪੰਡਿਤ, ਪੰਡਿਤ ਭਾਵੇਂ ਇਲ ਦਾ ਨਾਂ ਕੋਕੋ ਨਾ ਜਾਣਦਾ ਹੋਵੇ। ਜਾਤ ਦਾ ਬਰਾਹਮਣ ਏ। ਉਹਦੇ ਹਰ ਬੋਲ ਬਰਹਮ ਦੇ ਬੋਲ ਹਨ। ਲੋਕਾਂ ਨੇ ਉਹ ਜਿਹੀਆ ਸੰਗਲਾਂ ਵਿਚ ਜਕੜਿਆ ਹੋਇਆ ਸੀ। ਕੋਈ ਛੜਾਂ ਨਾ ਮਾਰ ਸਕਦਾ। ਰਾਜਾ, ਨੰਬਰਦਾਰ, ਜ਼ਿਮੀਦਾਰ ਨਾਲ ਸੁਰ ਮਿਲਾ ਕੇ ਰਖੀ ਹੋਈ ਸੀ। ਨਪੀੜ ਕੇ ਰੱਖ ਦਿੰਦੇ ਵੇਦ ਸੁਣਨ ਵਾਲਿਆਂ ਨੂੰ, ਕੰਨਾਂ ਵਿਚ ਸਿੱਕਾ ਢਾਲ ਕੇ ਪਾਇਆ ਜਾਂਦਾ। ਜਿਹੜਾ ਪੜ੍ਹਨ ਦੀ ਜੁਰਅਤ ਕਰਦਾ ਉਹਦੀ ਜ਼ਬਾਨ ਖਿੱਚ ਲਈ ਜਾਂਦੀ। ਜੁਰਅਤ ਗੁਰਾਂ ਦੀ ਸੀ, ਇਸ ਲਈ ਗੁਰਾਂ ਨੇ ਆਪਣੀ ਬਾਣੀ ਉਚਾਰੀ ਸੀ। ਬਰਾਹਮਣ ਸਿਰਫ ਜੁਤੀ ਤੋਂ ਡਰਦਾ ਸੀ। ਸਰੀਰ ਰਿਸ਼ਟ ਪੁਸ਼ਟ ਹੋਣਾ ਚਾਹੀਦਾ ਏ। ਜੁਸੇ ਵਿਚ ਬਲ ਹੋਵੇਗਾ, ਤੇ ਪੈਰ ਮਾਰ ਕੇ ਵੀ ਧਰਤੀ ਵਿਚੋਂ ਪਾਣੀ ਕੱਢ ਲਵੇਗਾ। ਆਪਣਾ ਕਮਾਓ ਤੇ ਆਪਣਾ ਖਾਓ, ਕਿਸੇ ਦੀ ਪਰਵਾਹ ਨਾ ਕਰੋ। ਜੋ ਸਰੇ ਦਾਨ ਦਿਉ। ਪਰ ਉਹਨੂੰ ਹੱਟੇ ਕੱਟੇ ਪਾਖੰਡੀ ਬਰਾਹਮਣਾਂ ਨੂੰ। ਵਿਦਿਆ ਪੜਨ ਵਾਲਾ ਪੰਡਤ ਹੁੰਦਾ ਏ, ਵਿਦਿਆ ਕਿਸੇ ਦੀ ਜ਼ਰ ਖਰੀਦ ਨਹੀਂ। ਜਿਹੜਾ ਮਰਜ਼ੀ ਪੜ੍ਹੇ, ਕਲ੍ਹ ਨੂੰ ਇਹ ਬਰਾਹਮਣ ਆਖਣਗੇ ਕਿ ਇਹ ਫਾਰਸੀ ਨਾ ਪੜ੍ਹੋ। ਇਹੋ ਜਿਹੇ ਢਕੋਂਸਲੇ ਥੋੜੇ ਚਿਰ ਹੀ ਚਲਦੇ ਨੇ। ਸਨਿਆਸੀ ਬੱਚਿਆਂ ਨੂੰ ਡੇਰੇ ਵਿਚ ਵੜਨ ਨਹੀਂ ਦੇਂਦੇ। ਪਰ ਗੁਰੂ ਵਾਜਾਂ ਮਾਰ ਮਾਰ ਕੇ ਸਦਦੇ ਬੱਚਿਆਂ ਨੂੰ। ਉਹਨਾਂ ਦਾ ਡਰ ਲੱਥੇ, ਪੜ੍ਹਨ ਸਿਆਣੇ ਹੋਣ, ਨਾਲੇ ਨੌਕਰੀਆਂ ਕਰਨ ਤੇ ਨਾਲੇ ਸਮਾਜ ਵਿਚ ਮਾਣ ਵਧੇ।

ਕਿਰਤ ਕਰਨੀ, ਕਰੜੀ, ਤੇ ਲੰਗਰ ਵਿਚ ਪਰਸ਼ਾਦ ਪਾਉਣਾ, ਬਚਿਆ ਮਾਲ ਜਾਨਵਰਾਂ ਤੇ ਬਾਕੀ ਮੱਛੀਆਂ ਤਕ ਖੁਵਾ ਦੇਣਾ। ਪਾਣੀ ਵਾਲੇ ਘੜੇ ਵੀ ਮੂਧੇ ਮਾਰ ਦਿੱਤੇ ਜਾਂਦੇ ਤਾਂ ਕਿ ਕੋਈ ਬੰਦਾ ਮੁੜ ਕੇ ਇਧਰ ਝਾਕੇ ਵੀ ਨਾ। ਧਰਮਸ਼ਾਲਾ ਵਿਚ ਸ਼ਬਦ ਸੁਣ ਕੇ ਪੜ੍ਹਨ ਦਾ ਸ਼ੌਕ ਪਿਆ। ਰਾਗ ਦੀ ਸਮਝ ਆਈ ਬਾਣੀ ਉਹਨਾਂ ਦੇ ਹਿਰਦੇ ਵਿਚ ਉਚਰੀ ਤੇ ਸ਼ਬਦ ਉਚਾਰਿਆ :—

ਕਥਾ ਕਹਾਣੀ ਬੇਦੀ ਆਣੀ, ਪਾਪ ਪੁੰਨ ਵੀਚਾਰੁ।
ਦੇ ਦੇ ਲੈਣਾ, ਲੈ ਲੈ ਦੇਣਾ, ਨਰਕ ਸੁਰਗਿ ਅਵਤਾਰ।
ਉਤਮ ਮਧਿਮ ਜਾਤੀ ਜਿਨਸੀ, ਭਰਮ ਭਵੈ ਸੰਸਾਰ।

ਵੇਦਾਂ ਦੀ ਤਾਲੀਮ ਵਿਚ ਇਸ ਗੱਲ ਤੇ ਜ਼ੋਰ ਦਿੱਤਾ ਗਿਆ ਸੀ ਕਿ ਪਾਪ ਕੀ ਹੈ

ਤੇ ਪੁੰਨ ਕੀ ਹੈ। ਜੋ ਕੋਈ ਵੀ ਕਿਸੇ ਕੋਲੋਂ ਲੈਂਦਾ ਹੈ, ਉਹ ਉਸਨੂੰ ਅਗਲੇ ਜਨਮ ਵਿਚ ਦੇਣਾ ਪੈਂਦਾ ਹੈ। ਲੈਣ ਦੇਣ ਤੇ ਕਰਮਾਂ ਅਨੁਸਾਰ ਸਵਰਗ ਤੇ ਨਰਕ ਮਿਲਦਾ ਹੈ। ਲੋਕ ਲਕੀਰ ਦੇ ਫਕੀਰ ਸਨ। ਜਿਹੜੀ ਗੱਲ ਬਰਾਹਮਣ ਦੇਵਤਾ ਨੇ ਆਖ ਦਿੱਤੀ ਸੱਚ ਏ। ਜਦੋਂ ਉਹਨਾਂ ਨੂੰ ਸਾਡੇ ਬਜ਼ੁਰਗ ਪੂਜਦੇ ਆਏ ਹਨ, ਕੀ ਅਸੀਂ ਉਹਨਾਂ ਨਾਲੋਂ ਸਿਆਣੇ ਥੋੜ੍ਹੇ ਹਾਂ। ਕੋਈ ਬੰਦਾ ਆਪਣੀ ਅਕਲ ਤੋਂ ਕੰਮ ਨਾ ਲੈਂਦਾ। ਇਸ ਦਾ ਸਿੱਟਾ ਇਹ ਨਿਕਲਿਆ ਉੱਚੀਆਂ ਤੇ ਨੀਵੀਆਂ ਜਾਤਾਂ ਵਿਚ ਦੁਫੇੜ ਪੈ ਗਈ, ਲੋਕੀਂ ਵਹਿਮੀ ਹੋ ਗਏ, ਭਰਮਾਂ ਵਿਚ ਭਟਕਣ ਲੱਗ ਪਏ। ਖਵਾਰ ਹੋਏ ਪ੍ਰਭੂ ਦਾ ਰਾਹ ਹੀ ਭੁੱਲ ਗਏ। ਭਾਣਾ ਤੇ ਬੰਦਾ ਆਪ ਵਰਤਾਉਂਦਾ ਏ, ਪਰ ਉਹਨੂੰ ਕੁਦਰਤ ਨਾਲ ਜੋੜਿਆ ਜਾਂਦਾ ਏ। ਵੇਖਿਆ ਮੈਂ ਆਖਿਆ ਸੀ ਕਿ ਤੂੰ ਮੰਦਰ ਵਿਚ ਆ, ਨਹੀਂ ਗਿਆ ਤਾਂ ਹੀ ਤੇ ਸ਼ਿਵ ਭਗਵਾਨ ਦੀ ਕਰੋਪੀ ਦਾ ਸ਼ਿਕਾਰ ਹੋਇਆ ਏਂ।

ਇਹ ਵੇਦਾਂ ਦਾ ਨਿਚੋੜ, ਇਹ ਗੀਤਾ ਦਾ ਗਿਆਨ ਇਹ ਸ਼ਾਸਤਰਾਂ ਦਾ ਅਰਥ, ਆਪਣੀ ਬੋਲੀ ਵਿਚ ਹਨ। ਇਹਨੂੰ ਪੁੱਠ ਦਿੱਤੀ ਏ, ਪੰਜਾਬੀ ਦੀ। ਹਰ ਕੋਈ ਸਮਝ ਲਵੇ। ਹਰ ਕੋਈ ਜਾਣ ਲਵੇ ਕਿਸੇ ਪੰਡਤ ਦੀ ਲੋੜ ਨਹੀਂ। ਇਹਦਾ ਹਰ ਹਿਰਦੇ ਨਾਲ ਸਿੱਧਾ ਸਬੰਧ ਏ। ਮੁਥਾਜੀ ਮੁਕਾ ਦਿੱਤੀ ਪੰਡਤਾਂ ਦੀ। ਇਸੇ ਲਈ ਇਹ ਗੁਰਬਾਣੀ ਦੇ ਖਿਲਾਫ ਸਨ। ਗੁਰੂ ਨੇ ਇਹਨਾਂ ਦੀ ਰੋਜ਼ੀ ਤੇ ਲੱਤ ਮਾਰੀ। ਬਾਣੀ ਅੰਮ੍ਰਿਤ ਏ, ਜਿਹੜਾ ਪੀਵੇਗਾ ਪਵਿੱਤਰ ਹੋ ਜਾਏਗਾ। ਆਤਮਾ ਸ਼ੁਧ ਹੋਵੇਗੀ। ਅਰਬੀ ਦੂਜੇ ਦੇਸ਼ ਦੀ ਬੋਲੀ ਏ ਉਹਨਾਂ ਦੇ ਅਕੀਦੇ ਸਾਡੇ ਨਾਲ ਮੇਲ ਨਹੀਂ ਖਾਂਦੇ। ਲੋਕ ਖਵਾਰ ਹੁੰਦੇ ਹਨ। ਗੁਰਾਂ ਨੇ ਸਿੱਧੇ ਰਾਹ ਪਾਇਆ। ਬਾਣੀ ਦਾ ਭਾਵੇਂ ਪਰਚਾਰ ਘੱਟ ਸੀ। ਅਜੇ ਬਾਣੀ ਲੋਕਾਂ ਤੀਕ ਪੁੱਜੀ ਨਹੀਂ ਸੀ। ਬਾਣੀ ਦੇ ਜਾਨਣ ਵਾਲੇ ਪੈਦਾ ਕੀਤੇ ਜਾ ਰਹੇ ਸਨ, ਖਡੂਰ ਵਿਚ, ਇਕ ਨਵਾਂ ਸਕੂਲ ਖੋਲ੍ਹਿਆ ਗਿਆ ਸੀ।

ਉਹੋ ਹੀ ਅਸਲ ਮਨੁੱਖ ਏ, ਉਹੋ ਹੀ ਰੱਬ ਦਾ ਰੂਪ ਏ, ਜਿਹਨੂੰ ਰੱਬ ਦੇ ਮਿਲਣ ਦੀ ਤਾਂਘ ਏ ਜਿਹਦੀ ਲਗਨ ਏ, ਅੰਦਰ ਝਾਤੀ ਮਾਰ, ਅੰਦਰੋਂ ਮਿਲੂ, ਸਭ ਕੁਝ :—

ਅੰਮ੍ਰਿਤ ਬਾਣੀ ਤਤੁ ਵਖਾਣੀ, ਗਿਆਨ ਧਿਆਨ ਵਿਚ ਆਈ।
ਗੁਰਮੁਖ ਆਖੀ, ਗੁਰਮੁਖ ਜਾਤੀ, ਸੁਰਤੀ ਕਰਮਿ ਧਿਆਈ।
ਹੁਕਮੁ ਸਾਜ ਹੁਕਮੈ ਵਿਚ ਰਖੈ, ਹੁਕਮੇ ਅੰਦਰਿ ਵੇਖੈ।
ਨਾਨਕ ਅਗਹੁ ਹਉਮੈ ਤੁਟੈ, ਤਾਂ ਤੇ ਲਿਖੀਐ ਲੇਖੈ।



## ੩੬

# ਘੜੰਮ ਚੌਧਰੀ

—ਪਈ ਤੂੰ ਕੌਣ, ਮੈਂ ਘੜੰਮ ਚੌਧਰੀ, ਤੇਰਾ ਕੰਮ, ਮੇਰਾ ਕੰਮ ਕਿਸੇ ਬੰਦੇ ਦੇ ਬਣਦੇ ਕੰਮ ਵਿਚ ਲੱਤ ਮਾਰਨੀ। ਯਾਰ ਬੜਾ ਮਜ਼ਾ ਆਉਂਦਾ ਏ ਮੈਨੂੰ। ਲੋਕੀਂ ਤੇ ਗੱਪਾਂ ਮਾਰਦੇ ਨੇ ਤੇ ਮੈਂ ਗਪੌੜੇ ਮਾਰਦਾ ਹਾਂ। ਚਾਰ ਬੰਦੇ ਗੱਲਾਂ ਕਰਦੇ ਹੋਣ ਤੇ ਮੈਂ ਜਾ ਕੇ ਟੰਗ ਜ਼ਰੂਰ ਅੜਾ ਦੇਣੀ ਏ, ਭਾਵੇਂ ਕੋਈ ਮੰਨੇ ਤੇ ਭਾਵੇਂ ਕੋਈ ਨਾ ਮੰਨੇ, ਮੇਰਾ ਕੰਮ ਏ ਟਿੰਡ ਵਿਚ ਕਾਨਾ ਪਾਉਣਾ। ਕਾਂਜੀ ਘੋਲ ਦੇਣੀ ਦੁੱਧ ਦੀ ਭਰੀ ਚਾਟੀ ਵਿਚ। ਜਾਂਦਿਆਂ ਜਾਂਦਿਆਂ ਕਿਸੇ ਦੇ ਘਰ ਵਿਚ ਸਿਹ ਦਾ ਤਕਲਾ ਦੱਬ ਆਉਂਦਾ, ਚੋਰਾਂ ਨੂੰ ਹੱਲਾਸ਼ੇਰੀ ਦੇਣੀ, ਆਖਣਾ ਲੱਗ ਜੇ ਪੁਤਰੋ ਤੇ ਸਾਧਾਂ ਨੂੰ ਆਖਣਾ ਕਿ ਤਕੜੇ ਹੋ ਜਾਓ, ਆਪਣੀ ਇਸੇ ਗੱਲ ਵਿਚ ਚੌਧਰ ਬਣੀ ਹੋਈ ਏ, ਇਸ ਤੋਂ ਬਗੈਰ ਸਾਨੂੰ ਕੋਈ ਜੁੱਤੀ ਤੇ ਵੀ ਨਹੀਂ ਲਿਖਦਾ, ਕਿਸੇ ਦੇ ਕੰਨ ਭਰਨੇ ਤੇ ਲੂਤੀ ਲਾਕੇ ਲਾਂਭੇ ਹੋ ਕੇ ਤਮਾਸ਼ਾ ਵੇਖਣਾ ਇਹ ਆਪਣਾ ਸੁਗਲ ਏ। ਗੱਲ ਕੋਈ ਭਾਵੇਂ ਸੱਤਵੀਂ ਕੋਠੜੀ ਵਿਚ ਕਰ ਕੇ ਵੇਖ ਲਵੇ ਪਰ ਆਪਣੇ ਕੰਨੀਂ ਚੜ ਜਾਂਦੀ ਏ, ਆਪਣੇ ਕੰਨ ਬੜੇ ਤਿੱਖੇ ਹਨ, ਅਸੀਂ ਮੁਫਤ ਦੇ ਢੰਡੋਰਚੀ ਹਾਂ, ਡੌਂਡੀ ਪਿਟਵਾਉਣ ਦੀ ਲੋੜ ਨਹੀਂ। ਅਸਾਂ ਜਰ੍ਹਾ ਕੁ ਗੱਲ ਸੁਣੀ ਤੇ ਫਿਰ ਨੈਣ ਵਾਂਗੂੰ ਘਗਰਾ ਪਾਇਆ ਤੇ ਘਰ ਘਰ ਵਿਚ ਜਾ ਕੇ ਦੱਸਣੀ ਆਪਣੀ ਆਦਤ ਵਿਚ ਸ਼ਾਮਲ ਏ। ਰਾਈ ਦਾ ਪਹਾੜ ਬਣਾ ਦੇਣਾ ਆਪਣੇ ਲਈ ਖੱਬੇ ਹੱਥ ਦਾ ਖੇਡ ਏ, ਖੰਬਾਂ ਦੀਆਂ ਡਾਰਾਂ ਤੇ ਡਾਰਾਂ ਦੇ ਖੰਭ ਵੀ ਨਾ ਰਹਿਣ ਦੇਣੇ, ਜਿਹਨੂੰ ਜੀਅ ਕਰੇ ਪਿੰਡ ਵਿਚ ਵਸਣ ਦੇਈਏ, ਆਪਣਾ ਰਾਂਝਾ ਰਾਜ਼ੀ ਹੋਣਾ ਚਾਹੀਦਾ ਏ, ਰੰਨ ਉਹ ਵਸੇ ਕਿੱਦਾਂ ਪਿੰਡ ਵਿਚ। ਜਰ੍ਹਾ ਹੱਸ ਕੇ ਕੋਲ ਦੀ ਲੰਘ ਜਾਏ, ਐਵੇਂ ਮੱਥੇ ਤੇ ਘੂਰੀਆਂ ਕਿਉਂ ਵਟੀ ਫਿਰੇ ਅਸਾਂ ਕਿਹੜਾ ਦਾਣੇ ਭੁਨਾਉਣੇ ਨੇ, ਆਪਣਾ ਤੇ ਜਰ੍ਹਾ ਕੁ ਠਰਕ ਹੀ ਭਾੜਣਾ ਏ, ਨਾ ਸਾਡੀ ਰੰਨ ਤੇ ਨਾ ਸਾਡਾ ਕੰਨ, ਨਾ ਧੀ ਤੋਰਨੀ ਤੇ ਨਾ ਨੂੰਹ ਲਿਆਉਣੀ ਛੜੇ ਮਲੰਗ, ਸਾਨੂੰ ਜਿਹਨੇ ਕੁੜੀ ਦੇਣੀ ਏ ਉਹ ਆਪਣੀ ਧੀ ਨੂੰ ਮੰਦਰ ਨਾ ਚਾੜ੍ਹ ਦੇਵੇਗਾ, ਆਪਣਾ ਪਿੰਡ ਵਿਚ ਬੜਾ ਰੁਹਬ ਏ, ਹਰ ਘਰ ਜਿਹੜੇ ਅਸੀਂ ਬਰੂਹੀ ਖੜੇ ਹੋ ਜਾਈਏ ਲੱਸੀ ਦਾ ਗਲਾਸ ਅਰਕ ਜੇਡਾ ਵਿਚ ਮੱਖਣ ਦਾ ਪੇੜਾ ਮਿਲ ਜਾਂਦਾ ਏ। ਯਾਰੋ ਇੰਨੀ ਚੌਧਰ ਥੋੜ੍ਹੀ ਏ। ਹਰ ਵੇਲੇ ਤੀਰ ਨਿਸ਼ਾਨੇ ਤੇ ਨਹੀਂ ਲੱਗਦਾ ਤੇ ਕਦੀ ਨਿਸ਼ਾਨਾ ਚੂਕ ਵੀ ਜਾਂਦਾ ਏ ਤੇ ਫਿਰ ਜਿਹੜੀ ਸਾਡੀ ਦੁਰਗਤ ਹੁੰਦੀ ਏ ਰੱਬ ਦਏ ਤੇ ਬੰਦਾ ਸਹੇ। ਰੱਬ ਕਿਸੇ ਵੈਰੀ ਦੀ ਵੀ ਨਾ ਕਰੇ ਉਹੋ ਜਿਹੀ, ਜੁੱਤੀਆਂ ਦਾ ਫਿਰ ਮੀਂਹ ਵਰ੍ਹਦਾ ਏ, ਜਿਹੜੀ ਜੀਅ ਕਰੇ ਫਿਰ ਜੁੱਤੀ ਪਾ ਲਈਏ, ਢੇਰ ਲੱਗ ਜਾਂਦਾ। ਅਸੀਂ ਵੀ ਬੜੇ ਢੀਠ ਹਾਂ, ਕੱਪੜੇ ਝਾੜੇ ਤੇ ਫਿਰ ਤੁਰ ਪਏ। ਵੇਖਿਆ ਤੇ ਸਿਰਫ ਦੋਂਹ ਚੌਂਹ ਬੰਦਿਆਂ ਨੇ ਈ ਏ, ਸਾਰਾ ਪਿੰਡ ਥੋਹੜਾ ਜਾਣਦਾ ਏ, ਉਸ ਪਾਸੇ ਚਾਰ ਦਿਨ ਮੂੰਹ ਹੀ ਨਾ ਕੀਤਾ, ਗੱਲ ਭੁਲ ਭੁਲਾ ਗਈ ਤੇ ਫਿਰ ਉਧਰ ਈ ਆਣ ਚੌਧਰ ਜਮਾਈ। ਦੋ ਚਾਰ ਝੂਠੀਆਂ ਸੱਚੀਆਂ ਗੱਲਾਂ ਕੀਤੀਆਂ, ਫਸਾਦ ਖੜਾ ਕਰ ਦਿੱਤਾ, ਰਸਦੇ ਵਸਦੇ ਘਰ ਵਿਚ ਝਗੜੇ ਦਾ ਰਿੱਛ ਛੱਡ ਦੇਣਾ, ਰਿੱਛ ਨਚੇ ਤੇ ਵਿਹੜਾ ਸਿਰ ਤੇ ਚੁੱਕੇ। ਆਪਣਾ ਬੜਾ ਮਨ ਠੰਡਾ ਹੁੰਦਾ ਏ। ਘਰ ਵਿਚ ਡਾਂਗ ਖੜਕੀ ਤੇ

ਸੁਲਾਹ ਕਰਵਾਉਣ ਵਿਚ ਫਿਰ ਸਾਰਿਆਂ ਦੇ ਅੱਗੇ, ਇਸੇ ਲਈ ਹੀ ਲੋਕ ਸਾਨੂੰ ਘੜੰਮ ਚੌਧਰੀ ਆਖਦੇ ਹਨ, ਸਾਡਾ ਕਿਸੇ ਨਾਲ ਵੈਰ ਨਹੀਂ ਵਿਰੋਧ ਨਹੀਂ, ਕਿਸੇ ਨਾਲ ਪੈਲੀ ਬੰਨਾ ਸਾਂਝਾ ਨਹੀਂ। ਲੈਣ ਨਹੀਂ ਦੇਣ ਨਹੀਂ ਐਵੇਂ ਆਦਤ ਏ ਬਸ ਪੂਰਾ ਕਰੀਦਾ ਏ, ਸਾਨੂੰ ਖੁਸ਼ਾਮਦ ਵੀ ਕਰਨੀ ਆਉਂਦੀ ਏ ਤੇ ਕਿਸੇ ਦੀ ਨਿੰਦਿਆ ਵੀ ਪੁਜ ਕੇ ਕਰੀਦੀ ਏ, ਛੱਜ ਵਿਚ ਪਾ ਕੇ ਛੱਟਣਾ ਸਾਨੂੰ ਖੂਬ ਆਉਂਦਾ ਏ। ਤੇ ਫਿਰ ਜਿਹੜੀ ਕੁਕੜ ਖੇਹ ਅਸੀਂ ਉਡਾਉਂਦੇ ਹਾਂ ਉਹ ਸਾਡੇ ਹੀ ਸਿਰ ਵਿਚ ਆ ਕੇ ਪੈਂਦੀ ਏ, ਉਹਦੀ ਸਾਨੂੰ ਪਰਵਾਹ ਨਹੀਂ। ਸਾਰੇ ਪਿੰਡ ਵਿਚ ਸਾਡੀ ਭਲੀਮਾਨਸੀ ਦੇ ਡੰਕੇ ਵੱਜੇ ਹੋਏ ਹਨ, ਲੋਕ ਸਾਨੂੰ ਪ੍ਰੋਹਤਾਂ ਵਾਂਗੂੰ ਪੂਜਦੇ ਹਨ। ਸੁਆਣੀਆਂ ਸੋ ਸੌ ਆਦਰ ਭਾਓ ਭਰਦੀਆਂ ਹਨ। ਇਸ ਤੋਂ ਵੱਡੀ ਹੋਰ ਇੱਜ਼ਤ ਕੀ ਹੋ ਸਕਦੀ ਏ, ਨੰਬਰਦਾਰ ਨੂੰ ਕੋਈ ਪੁੱਛੇ ਭਾਵੇਂ ਨਾ ਪੁੱਛੇ ਆਪਣਾ ਨਾਂ ਜ਼ਰੂਰ ਬੋਲਦਾ ਏ, ਅਸੀਂ ਪਿੰਡ ਦੇ ਮੰਨੇ ਪਰਮੰਨੇ ਬੰਦਿਆਂ ਵਿਚੋਂ ਇਕ ਹਾਂ। ਸਾਡੀ ਪੁੱਛ ਬੰਦਿਆਂ ਵਿਚ ਸਾਡੀ ਚਰਚਾ ਜ਼ਨਾਨੀਆਂ ਦੇ ਝੁਰਮਟ ਵਿਚ ਆਪਣੀ ਬੜੀ ਟਹਿਰ ਏ। ਵਿਆਹ ਵਿਚ ਸਾਨੂੰ ਕੋਈ ਸੱਦੇ ਤੇ ਭਾਵੇਂ ਨਾ ਸੱਦੇ ਯਾਰੋ ਅਸਾਂ ਕਿਹੜਾ ਨਿਉਂਦਰਾ ਪਾਉਣਾ ਏ, ਅਸਾਂ ਜ਼ਰੂਰ ਚਲੇ ਜਾਣਾ ਏ, ਭਈ ਤੂੰ ਕੌਣ ਅਸੀਂ ਘੜੰਮ ਚੌਧਰੀ, ਆਪਣਾ ਸਿੱਕਾ ਸਾਰਾ ਖਡੂਰ ਮੰਨਦਾ ਏ।

ਉਹਨੂੰ ਕਿਸੇ ਸਲਾਹ ਦਿੱਤੀ ਕਿ ਤੂੰ ਗੁਰੂ ਦਾ ਸੇਵਕ ਬਣ ਜਾਹ, ਸਾਰਾ ਪਿੰਡ ਤੇ ਬਾਹਰੋਂ ਆਉਣ ਵਾਲੀਆਂ ਸੰਗਤਾਂ ਮੱਥੇ ਟੇਕਣਗੀਆਂ, ਗੱਲ ਉਹਨੂੰ ਪਸੰਦ ਆਈ। ਉਸ ਦਿਨ ਵਿਚ ਚਾਰ ਵਾਰ ਗੇੜਾ ਮਾਰਿਆ ਗੁਰੂ ਦੀ ਬਣਾਈ ਹੋਈ ਧਰਮਸਾਲਾ ਵਿਚ। ਸਭ ਤੋਂ ਪਹਿਲਾਂ ਉਸ ਲੱਕੜੀਆਂ ਪਾੜਨ ਦੀ ਸੇਵਾ ਲੈ ਲਈ, ਹਫਤਾ ਭਰ ਖੂਬ ਮਿਹਨਤ ਕੀਤੀ। ਉਧਰ ਚਰਚਾ ਹੋਣ ਲੱਗ ਪਈ ਤੇ ਅੰਨ ਪਾਣੀ ਦੀ ਸੇਵਾ ਆਪਣੇ ਜ਼ਿੰਮੇ ਪਾ ਲਈ ਇਹਦੇ ਵਿਚ ਵੀ ਆਪਾਂ ਨੇ ਖੂਬ ਨਾਮਣਾ ਖਟਿਆ ਏ, ਤੇ ਹੌਲੀ ਹੌਲੀ ਲੰਗਰ ਵਿਚ ਜਾ ਵੜੇ। ਵੇਖਣ ਚਾਖਣ ਨੂੰ ਹੱਥ ਮੂੰਹ ਲਗਦੇ ਸਾਂ, ਕੰਮ ਵੀ ਅਸਾਂ ਜੁੱਸਾ ਤੋੜ ਕੇ ਕੀਤਾ ਤੇ ਹੌਲੀ ਹੌਲੀ ਗੁਰੂ ਦੀ ਨਜ਼ਰੀਂ ਚੜ੍ਹ ਗਏ। ਲੰਗਰ ਵਿਚ ਪੈਰ ਧਰਦਿਆਂ ਹੀ ਆਪਣੀ ਆਦਤ ਫਿਰ ਜਾਗ ਪਈ। ਕੌੜਾ ਬੋਲਣ ਲੱਗ ਪਏ, ਸਾਥੀਆਂ ਸਮਝਾਇਆ ਫਿਰ ਰਤੀ ਕੁ ਸਮਝ ਗਏ, ਪਰ ਆਦਤਾਂ ਕਿਥੋਂ ਗਲੋਂ ਲਹਿਣ। 'ਵਾਦੜੀਆਂ ਸਜਾਦੀਆਂ ਨਿਭਣ ਸਿਰਾਂ ਦੇ ਨਾਲ'। ਲੰਗਰ ਵਿਚ ਆਪਾਂ ਸੇਵਾ ਖੂਬ ਕੀਤੀ। ਪਰ ਆਦਤ ਤੋਂ ਮਜਬੂਰ ਕਈ ਵਾਰ ਆਪਣੇ ਕੰਨ ਆਪ ਹੀ ਪੁੱਟੇ, ਸਹੁੰ ਵੀ ਖਾਧੀ ਪਰ ਆਦਤ ਨਾ ਛੁੱਟੀ। ਕਦੀ ਦਿਨ ਵਿਚ ਇਹੋ ਜਿਹੇ ਨਰਮ ਹੋ ਜਾਂਦੇ ਕਿ ਮੋਮ ਨੂੰ ਵੀ ਮਾਤ ਪਾ ਦੇਂਦੇ, ਪਰ ਕਦੀ ਪਾਰੇ ਵਾਂਗੂੰ ਤੜਫਣ ਵੀ ਲੱਗ ਪੈਂਦੇ। ਆਪਣੇ ਵਿਚ ਇਕੋ ਹੀ ਆਦਤ ਬੁਰੀ ਸੀ ਕਿ ਹਰ ਕੰਮ ਵਿਚ ਚੌਧਰੀ ਬਨਣਾ। ਪਰ ਗੁਰੂ ਘਰ ਵਿਚ ਇਹ ਗੱਲ ਚਲ ਨਹੀਂ ਸੀ ਸਕਦੀ, ਇਥੇ ਕੋਈ ਨੌਕਰ ਥੋੜ੍ਹਾ ਸੀ। ਇਥੇ ਤੇ ਸਭ ਸੇਵਾਦਾਰ ਸਨ, ਜਿਹੜਾ ਗੁਰੂ ਦੀ ਸੇਵਾ ਕਰੇਗਾ ਉਹੋ ਹੀ ਗੁਰੂ ਦੀਆਂ ਸੀਸਾਂ ਲੈ ਸਕਦਾ ਏ। ਪਰ ਅਸੀਂ ਮੁੜੀਏ ਤੇ ਨਾ। ਦਿਨ ਵਿਚ ਇਕ ਅੱਧੀ ਵਾਰ ਭੱਸ ਜ਼ਰੂਰ ਕੁਦ ਪੈਂਦਾ। ਸੇਵਾ ਖੂਬ ਕਰਦਾ ਸਾਂ ਪਰ ਆਪਣੀ ਆਦਤ ਨੂੰ ਮੈਂ ਕਦੇ ਬਿਆਸਾ ਵਿਚ ਨਾ ਰੋੜ ਸਕਿਆ।

**ਗੁਰੂ ਕੋਲ ਸ਼ਿਕਾਇਤ ਪੁੱਜੀ ਗੁਰਾਂ ਫੁਰਮਾਇਆ—ਹੌਲੀ ਹੌਲੀ ਠੀਕ ਹੋ ਜਾਏਗਾ, ਪਰ ਲੋਹੇ ਦੀ ਲੱਠ ਬਣਿਆ ਰਿਹਾ।**

ਆਪਣੇ ਕਰਮਾਂ ਦਾ ਫਲ ਪਾਏਗਾ, ਜੋ ਬੀਜੇਗਾ ਉਹੋ ਹੀ ਕੱਟਣਾ ਸੂ। ਦਹਿਲੇ ਤੇ ਨਹਿਲਾ ਢੀਠ ਏਨਾ ਵੀ ਨਹੀਂ ਹੋਣਾ ਚਾਹੀਦਾ। ਸੌ ਬੰਦਿਆਂ ਦੇ ਸਮਝਾਇਆਂ ਤਾਂ ਖੋਤੇ ਨੂੰ ਵੀ ਅਕਲ ਆ ਜਾਂਦੀ ਏ।

—ਵਕਤ ਦਿਓ ਸੂ ਸ਼ਾਇਦ ਅਕਲ ਆ ਹੀ ਜਾਵੇ, ਇਕ ਸੇਵਕ ਨੇ ਆਖਿਆ।

ਇਕ ਦਿਨ ਉਹ ਬਾਹਰੋਂ ਆਈ ਸੰਗਤ ਨਾਲ ਖਰ੍ਹਵਾ ਬੋਲਿਆ ਤੇ ਆਖਣ ਲੱਗਾ ਕਿ ਲੰਗਰ ਵਿਚੋਂ ਸਿੱਖ ਗੁਰੂ ਦੇ ਜਦ ਤੱਕ ਲੰਗਰ ਛੱਕ ਨਹੀਂ ਲੈਂਦੇ ਤਦ ਤਕ ਮੈਂ ਕਿਸੇ ਨੂੰ ਲੰਗਰ ਨਾ ਛਕਾ ਸਕਾਂਗਾ, ਪਲ ਭਰ ਖੜੇ ਹੋਵੋ ਤੇ ਫਿਰ ਤੁਸੀਂ ਵੀ ਲੰਗਰ ਛਕ ਲੈਣਾ।

ਲੰਗਰ ਵਿਚ ਛੋਟੇ ਤੇ ਵੱਡੇ ਦਾ ਕੋਈ ਵਿਤਕਰਾ ਨਹੀਂ ਸੀ। ਇਹ ਗੱਲ ਗੁਰਾਂ ਕੋਲ ਪੁੱਜੀ ਤੇ ਗੁਰਾਂ ਬਹੁਤ ਬੁਰਾ ਮਨਾਇਆ।

ਬਾਬੇ ਬੁੱਢੇ ਜੀ ਨੇ ਵੀ ਸਮਝਾਇਆ ਕਿ ਸੱਜਣਾ ਜੇ ਇਥੇ ਟਿਕਣਾ ਏ ਤਾਂ ਪਹਿਲਾਂ ਆਪਣਾ ਫਰਜ਼ ਪਛਾਨਣਾ, ਟਹਿਲ ਕਰਨੀ ਤੇ ਮਿੱਠਾ ਬੋਲਣਾ ਇਥੋਂ ਦਾ ਪਹਿਲਾ ਸਬਕ ਏ।

ਘੜੰਮ ਚੌਧਰੀ ਝਟ ਹੀ ਬੋਲ ਪਿਆ, ਜੋ ਸਤਿਗੁਰ ਨਿੱਜ ਮੁੱਖ ਤੋਂ ਕਹਿਣਗੇ ਸੋ ਮੈਂ ਕਰਾਂਗਾ ਸਜਣੋਂ।

ਗੁਰਾਂ ਭਰੀ ਸੰਗਤ ਵਿਚ ਫੁਰਮਾਇਆ ਉਹ ਸੇਵਕ ਕਾਹਦਾ ਏ ਜਿਹੜਾ ਸਲਾਮ ਵੀ ਕਰਦਾ ਏ ਤੇ ਜਵਾਬ ਵੀ ਦਿੰਦਾ ਏ ਟਕੇ ਵਰਗਾ। ਨਿਰੀਆਂ ਫੋਕੀਆਂ ਗੱਲਾਂ ਕਰਨ ਵਾਲਾ ਵਸਤ ਦੇ ਸਵਾਦ ਨੂੰ ਪਾ ਨਹੀਂ ਸਕਦਾ। ਜੋ ਕੋਈ ਹਉਮੈ ਦੇ ਸ਼ਬਦ ਬੋਲਦਾ ਏ, ਉਹਨੂੰ ਗੁਰੂ ਘਰ ਵਿਚ ਮਾਣ ਨਹੀਂ ਮਿਲਦਾ, ਹਉਮੈ ਤੱਜ ਕੇ ਹੀ ਜਿਹਨਾਂ ਸੇਵਾ ਕੀਤੀ ਉਹਨਾਂ ਨੂੰ ਹੀ ਮਾਣ ਮਿਲਿਆ ਸੀ। ਜਦ ਤਕ ਚੰਗਾ ਚੋਖਾ ਮਿਲੇ, ਉਦੋਂ ਤੱਕ ਚੰਗਾ ਰਹੇ ਤੇ ਕਦੀ ਭੀੜ ਬਣ ਜਾਵੇ ਤਾਂ ਫਿਰ ਬੋਲਣ ਲਗ ਜਾਵੇ। ਉਹ ਹੋਰ ਸਭ ਕੁਝ ਹੋ ਸਕਦਾ ਏ ਪਰ ਆਸ਼ਕ ਨਹੀਂ, ਪਿਆਰਾ ਨਹੀਂ।

ਚੰਗੇ ਚੰਗਾ ਕਰਿ ਮੰਨੇ, ਮੰਦੈ ਮੰਦਾ ਹੋਇ।<br>ਆਸ਼ਕ ਏਹੁ ਨਾ ਆਖੀਐ, ਜਿ ਲੇਖੈ ਵਰਤੈ ਸੋਇ।

ਇਸ ਤੋਂ ਵੀ ਉਸਨੂੰ ਕੋਈ ਸਮਝ ਨਾ ਆਈ। ਬੁੱਧੀ ਮੋਟੀ ਸੀ, ਸਿਰਫ ਉਹਦੀ ਬੁੱਧੀ ਜੇ ਕਿਤੇ ਚਲਦੀ ਸੀ ਤਾਂ ਸਿਰਫ ਆਪਣੀ ਆਦਤ ਦਾ ਪ੍ਰਗਟਾਵਾ ਕਰਨ ਤੇ ਹੀ ਬਾਕੀ ਸਭੇ ਸੱਤੇ ਖੈਰਾਂ ਸਨ।

—ਅਸੀਂ ਗੁਰੂ ਦੇ ਹੁਕਮ ਤੇ ਜਾਨ ਦੇ ਸਕਦੇ ਹਾਂ, ਘੜੰਮ ਚੌਧਰੀ ਦੇ ਬੋਲ ਸਨ।

ਆਖਰਕਾਰ ਗੁਰਾਂ ਨੇ ਇਕ ਦਿਨ ਹੁਕਮ ਦਿੱਤਾ—

ਤੁਬ ਸਹਜ ਰੰਗ ਸਤਿਗੁਰ ਕਹਿਓ ਤਾਹ,<br>ਤੁਮ ਅਗਨ ਜਲੋ ਇਹ ਸੇਵਾ ਆਹ।

ਹੁਕਮ ਹੋ ਗਿਆ ਤੇ ਘੜੰਮ ਚੌਧਰੀ ਚਾਈਂ ਚਾਈਂ ਤਿਆਰ ਵੀ ਹੋ ਗਿਆ, ਸਾਹਮਣੇ ਇਕ ਚਿਤਾ ਬਲ ਰਹੀ ਸੀ, ਗੁਰਾਂ ਦਾ ਹੁਕਮ ਮੰਨਣ ਲਈ ਉਸ ਹੌਂਸਲਾ ਵੀ ਕਰ ਲਿਆ। ਛਾਲ ਮਾਰਨੀ ਸੀ ਬਲਦੀ ਚਿਤਾ ਵਿਚ।

ਬਾਬੇ ਬੁੱਢੇ ਨੇ ਆਖਿਆ ਕਿ ਇਹ ਦੁੱਧ ਪੀਣ ਵਾਲਾ ਮਜਨੂੰ ਏ, ਇਸ ਕੀ ਛਾਲ

ਮਾਰਨੀ ਏ ਚਿਤਾ ਵਿਚ। ਬਾਬਾ ਜੀ ਸ਼ਾਇਦ ਹੌਂਸਲਾ ਕਰ ਹੀ ਲਵੇ। ਥੋੜ੍ਹਾ ਚਿਰ ਸੇਵਾ ਕੀਤੀ ਏ ਇਸ ਸੰਗਤ ਵਿਚ।

ਘੜੰਮ ਚੌਧਰੀ ਲੋਕਾਂ ਦੇ ਆਖੇ ਅਖਾਏ ਤਿਆਰ ਹੋਇਆ ਸੀ। ਲੱਕ ਬੰਨ੍ਹ ਕੇ ਤੁਰ ਪਿਆ ਚਿਤਾ ਵਲ ਜਦ ਸਾਹਮਣੇ ਚਿਤਾ ਬਲਦੀ ਵੇਖੀ ਤਾਂ ਹਥਿਆਰ ਛੱਡ ਬੈਠਾ, ਇਕ ਜੀਅ ਕਰੇ ਛਾਲ ਮਾਰ ਦੇਵੇ ਆਪੇ ਗੁਰੂ ਰੱਖ ਲੈਣਗੇ, ਫਿਰ ਸੋਚਿਆ ਕਿ ਚਿਤਾ ਨੇ ਤੇ ਲੂਹ ਕੇ ਰੱਖ ਦੇਣਾ, ਜਦ ਤੱਕ ਗੁਰਾਂ ਤੱਕ ਖਬਰ ਪੁੱਜਣੀ ਏ ਉਦੋਂ ਤੱਕ ਸਰੀਰ ਭੜਥਾ ਬਣ ਚੁੱਕਾ ਹੋਣਾ ਏਂ, ਤੇ ਫਿਰ ਜਦ ਅੱਗ ਨੇ ਆਪਣਾ ਸੇਕ ਵਿਖਾਇਆ ਤਾਂ ਹੱਡੀਆਂ ਤੱਕ ਸੁਆਹ ਕਰ ਦੇਊ, ਮੇਰਾ ਘੜੀ ਵਿਚ ਨਾਂ ਨਿਸ਼ਾਨ ਹੀ ਨਹੀਂ ਰਹਿਣਾ, ਮੁੱਠ ਸਵਾਹ ਦੀ ਬਾਕੀ ਰਹਿ ਜਾਊ।

ਬੜਾ ਕੁੜਿੱਕੀ ਵਿਚ ਫਸ ਗਿਆ—ਜੇ ਮੁੜਦਾ ਹਾਂ ਤਾਂ ਮਖੌਲ ਬਣ ਜਾਵਾਂਗਾ, ਜੇ ਛਾਲ ਮਾਰਦਾ ਹਾਂ ਤਾਂ ਮੌਤ। ਜੇ ਖਾਵਾਂ ਤਾਂ ਕੋਹੜ ਹੋਵੇ ਤੇ ਜੇ ਛੱਡਾਂ ਤਾਂ ਲਾਜ ਲੱਗੇ। ਸੰਗਤ ਦੂਰ ਖੜੀ ਤਮਾਸ਼ਾ ਵੇਖ ਰਹੀ ਸੀ।

ਚਿਤਾ ਦੇ ਸਾਹਮਣੇ ਆ ਕੇ ਖਲੋ ਗਿਆ, ਸੋਚੇ ਛਾਲ ਮਾਰਾਂ ਕਿ ਨਾ। ਪਰ ਹੌਂਸਲਾ ਕਿਹੜਾ ਲਿਆਵੇ।

ਅਚਾਨਕ ਇਕ ਧਾੜਵੀ, ਡਾਕੂ ਲੁਟੇਰਾ ਆ ਗਿਆ, ਜਿਨ ਗੁਰੂ ਘਰ ਦੀ ਸੋਭਾ ਸੁਣੀ ਹੋਈ ਸੀ। ਉਸ ਗੱਠੜੀ ਸਿਰ ਤੇ ਚੁਕੀ ਹੋਈ ਸੀ ਕਿਤਿਓਂ। ਚੋਰੀ ਕਰ ਕੇ ਆਇਆ ਸੀ ਚੰਗਾ ਮਾਲ ਮਤਾ ਕੋਲ ਸੀ। ਉਹ ਖੜਾ ਹੋ ਗਿਆ ਚਿਤਾ ਸਾਹਮਣੇ, ਉਸ ਵੇਖਿਆ ਇਕ ਆਦਮੀ ਖੜਾ ਏ ਫਿਰ ਉਸ ਸੋਚਿਆ ਕਿ ਸ਼ਾਇਦ ਚਿਤਾ ਦੀ ਰਾਖੀ ਖੜਾ ਏ, ਉਹ ਪੁਛ ਬੈਠਾ।

ਘੜੰਮ ਚੌਧਰੀ ਦੀਆਂ ਲੱਤਾਂ ਕੰਬ ਰਹੀਆਂ ਸਨ।

—ਸੱਜਣਾ ਤੈਨੂੰ ਕੀ ਕਸ਼ਟ ਏ ਤੂੰ ਕੰਬਦਾ ਏਂ ਕਿ ਚਿਤਾ ਦਾ ਸੇਕ ਲਗ ਰਿਹਾ ਏ?

ਉਹ ਬੋਲਿਆ ਕਿ—ਮੈਂ ਗੁਰੂ ਦਾ ਸੇਵਕ ਹਾਂ, ਮੈਂ ਐਵੇਂ ਫੜ ਮਾਰ ਬੈਠਾ ਹਾਂ ਕਿ ਮੈਂ ਗੁਰੂ ਦੇ ਹੁਕਮ ਤੇ ਜਾਨ ਦੇ ਸਕਦਾ ਹਾਂ, ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ। ਹੁਕਮ ਮੰਨਣ ਨੂੰ ਜੀਅ ਨਹੀਂ ਕਰਦਾ, ਸਾਹਮਣੇ ਮੌਤ ਖੜੀ ਏ ਤੂੰ ਹੀ ਦੱਸ ਕਿ ਭਲਾ ਕਿਸ ਬੰਦੇ ਦਾ ਮਰਨ ਨੂੰ ਜੀਅ ਕਰਦਾ ਏ?

—ਗੁਰਾਂ ਦਾ ਕੀ ਹੁਕਮ ਏ। ਚਿਤਾ ਜਲ ਰਹੀ ਏ ਤੇ ਛਾਲ ਮਾਰੋ ਤੇ ਅਗਨੀ ਵਿਚ ਸੜ ਮਰੋ।

—ਹਾਂ ਬਿਲਕੁਲ ਏਦਾਂ ਹੀ ਏ ਤੁਸਾਂ ਕਿੱਦਾਂ ਬੁਝ ਲਿਆ, ਤੁਸੀਂ ਕੋਈ ਜਾਣੀਜਾਣ ਬੰਦੇ ਜਾਪਦੇ ਹੋ।

—ਇਹ ਗੱਲ ਤੇਰੀ ਹਾਲਤ ਹੀ ਦਸਦੀ ਏ। ਉਸ ਧਾੜਵੀ ਨੇ ਵਿਚਾਰਿਆ ਕਿ ਮੈਂ ਸਾਰੀ ਉਮਰ ਪਾਪ ਹੀ ਕੀਤਾ ਏ ਹਮੇਸ਼ਾਂ ਪਾਪ ਦੀ ਪੰਡ ਹੀ ਚੁਕੀ ਏ। ਕਈਆਂ ਦੇ ਘਰ ਉਜਾੜੇ ਕਈਆਂ ਦੀਆਂ ਕੁਲਾਂ ਨਸ਼ਟ ਕੀਤੀਆਂ, ਜੇ ਇਹ ਬੰਦਾ ਮੈਨੂੰ ਗੁਰੂ ਦਾ ਹੁਕਮ ਮੁੱਲ ਦੇ ਦੇਵੇ ਤਾਂ ਮੈਂ ਸਾਰੀ ਦੌਲਤ ਇਸ ਨੂੰ ਦੇ ਸਕਦਾ ਹਾਂ। ਉਹ ਬੋਲਿਆ—ਸੱਜਣਾ ਆ ਇਕ ਸੌਦਾ ਕਰ ਲਈਏ ਤੂੰ ਗੁਰੂ ਦੇ ਹੁਕਮ ਦਾ ਮੁੱਲ ਵੱਟਣਾ ਚਾਹੁੰਦਾ ਏਂ, ਮੈਂ ਇਹਦੇ ਬਦਲੇ

ਇਹ ਗੱਠੜੀ ਦੇ ਸਕਦਾ ਹਾਂ । ਇਹ ਮੁਹਰਾਂ ਤੇ ਸੋਨੇ ਦੇ ਗਹਿਣਿਆਂ ਨਾਲ ਭਰੀ ਹੋਈ ਏ ।

—ਮੈਨੂੰ ਕੀ ਕਰਨਾ ਪਊ ਕਿਤੇ ਗੁਰੂ ਦੇ ਸਾਹਮਣੇ ਤਾ ਨਾ ਜਾਣਾ ਪਊ ।

—ਨਹੀਂ ਗੁਰਾਂ ਦੇ ਸਾਹਮਣੇ ਜਾਣ ਦੀ ਲੋੜ ਨਹੀਂ, ਤੂੰ ਖਾਲੀ ਮੁੱਖ ਤੋਂ ਇਹ ਗੱਲ ਕਹਿ ਦੇ ਕਿ ਮੈਂ ਗੁਰੂ ਦਾ ਹੁਕਮ ਵੇਚਿਆ ਤੇ ਉਹਦੇ ਬਦਲੇ ਰਕਮ ਝੋਲੀ ਵਿਚ ਪੁਆ ਲਈ । ਐਵੇਂ ਮਾੜੀ ਜਿਹੀ ਗੱਲ ਏ ਸੌਦਾ ਕਰਨਾ ਹੋਵੇ ਤੇ ਕਰ ਲੈ । ਧਾੜਵੀ ਦੇ ਬੋਲ ਸਨ ।

ਬੜਾ ਮੂਰਖ ਬੰਦਾ ਏ, ਨਾ ਕੋਈ ਮਾਲ ਦਿੱਤਾ ਸੂ, ਤੇ ਨਾ ਕੋਈ ਜਾਇਦਾਦ । ਖਾਲੀ ਸ਼ਬਦ ਗੁਰੂ ਦੇ ਤੇ ਉਹਦੇ ਬਦਲੇ ਏਨੀ ਰਕਮ ਦੇ ਰਿਹਾ ਏ । ਮਨਾਂ ਸੌਦਾ ਕਰ ਲੈਂ ਇਹਦੇ ਵਰਗਾ ਮੂਰਖਾ ਸਾਰੀ ਹਯਾਤੀ ਵਿਚ ਨਹੀਓਂ ਲੱਭਣਾ । ਤੂੰ ਕੀ ਲੈਣਾ ਏ ਗੁਰੂ ਤੋਂ । ਦੋ ਚਾਰ ਦਿਨ ਦੰਦ ਕਥਾ ਹੋਊ ਫਿਰ ਆਪੇ ਲੋਕ ਭੁਲ ਭੁਲਾ ਜਾਣਗੇ, ਮੇਰੀ ਕਿਹੜੀ ਜਿੰਦ ਟੁੱਟ ਚੱਲੀ ਏ । ਖਾਲੀ ਜ਼ਬਾਨ ਤੋਂ ਹੀ ਆਖਣਾ ਏ ਨਾ ਇਥੇ ਕਿਹੜਾ ਕੋਈ ਸੁਣਦਾ ਏ । ਦੌਲਤ ਨਾਲ ਹੱਥ ਰੰਗ ਲੈ, ਇਹ ਸਾਰੀ ਜ਼ਿੰਦਗੀ ਵਿਚ ਤੈਨੂੰ ਵੇਲਾ ਹੱਥ ਨਹੀਓਂ ਆਉਣਾ । ਆ ਜਾ ਮੈਦਾਨ ਵਿਚ, ਇਹਦੇ ਨਾਲ ਸੌਦਾ ਕਰ ਲੈਂਦੇ ਹਾਂ, ਮੌਤ ਅੱਗੋਂ ਸਾਰੇ ਨੱਸ ਜਾਂਦੇ ਹਨ, ਵੇਖ ਲੈਂਦੇ ਹਾਂ ਵੱਡੇ ਸੂਰਮੇ ਨੂੰ ।

—ਵਚਨ ਦੇ ਦੇ ਸੱਜਣਾਂ ਤੇ ਉਹ ਆਪਣੀ ਗੰਢ ਸਾਂਭ ਲੈ ।

—ਸੌਦਾ ਪੱਕਾ, ਚਾਹੇ ਤਾਂ ਅਸ਼ਟਾਮ ਲਿਖ ਦੇਂਦਾ ਹਾਂ ।

—ਨਹੀਓਂ ਸੱਜਣਾ ਗੁਰੂ ਦੇ ਕੰਮ ਵਿਚ ਅਸ਼ਟਾਮ ਦੀ ਲੋੜ ਨਹੀਂ । ਤੂੰ ਗਠੜੀ ਸਾਂਭ ਤੇ ਰਾਹ ਫੜ, ਮੈਂ ਜਾਣਾ ਤੇ ਮੇਰਾ ਕੰਮ, ਚੰਗਾ ਬਣੀ ਫਿਰ ਮਿਲਾਂਗੇ, ਰੱਬ ਰਾਖਾ ।

—ਫਿਰ ਮਿਲਾਂਗੇ ਮਰਨ ਤੋਂ ਬਾਅਦ, ਤੂੰ ਛਾਲ ਮਾਰ ਤੇ ਘੜੀ ਪਿਛੋਂ ਤੇਰਾ ਖੋਜ ਖੁਰਾ ਵੀ ਨਹੀਂ ਰਹਿਣਾ, ਮੂਰਖਤਾ ਦਾ ਵੀ ਕੋਈ ਲੇਖਾ ਨਹੀਂ ।

ਗਠੜੀ ਚੁੱਕੀ ਤੇ ਘੜੰਮ ਚੌਧਰੀ ਆਪਣੇ ਰਾਹ ਪਿਆ । ਧਾੜਵੀ ਨੇ ਗੁਰੂ ਦਾ ਨਾਂ ਲਿਆ ਤੇ ਝੱਟ ਛਾਲ ਕੱਢ ਮਾਰੀ ਚਿਤਾ ਵਿਚ । ਸੇਵਕ ਦੂਰੋਂ ਵੇਖ ਰਹੇ ਸਨ ਤੇ ਭਜੇ ਭਜੇ ਗਏ ਤੇ ਸਾਰਾ ਮਾਜਰਾ ਦਸਿਆ ।

ਗੁਰਾਂ ਨੇ ਮੇਹਰ ਦੀ ਨਜ਼ਰ ਕੀਤੀ ਤੇ ਹੁਕਮ ਦਿੱਤਾ ਕਿ ਜਾਓ ਉਸ ਬੰਦੇ ਨੂੰ ਚਿਤਾ ਵਿਚੋਂ ਕੱਢ ਲਿਆਓ ।

ਸੇਵਕ ਭੱਜੇ ਭੱਜੇ ਗਏ ਤੇ ਚਿਤਾ ਜਲ ਰਹੀ ਸੀ ਤੇ ਧਾੜਵੀ ਚਿਤਾ ਵਿਚ ਬੈਠਾ ਹੋਇਆ ਸੀ ।

ਸੰਗਤ ਵਿਚੋਂ ਇਕ ਬੋਲਿਆ ਕਿ ਗੁਰਾਂ ਨੇ ਸੱਦਿਆ ਏ ਨਿਕਲ ਆਓ ਚਿਤਾ ਵਿਚੋਂ । ਧੰਨ ਹੋ ਤੁਸੀਂ ।

ਧਾੜਵੀ ਆਪਣੀ ਵਲੋਂ ਸੜ ਚੁੱਕਾ ਸੀ, ਹੋਸ਼ ਭੁੱਲ ਚੁੱਕੀ ਸੀ ਬਾਂਹ ਫੜ ਕੇ ਕੱਢਿਆ ਸੇਵਕਾਂ ।

ਅੱਗ ਨੇ ਕਿਤੇ ਉਹਦੇ ਕੱਪੜਿਆਂ ਨੂੰ ਅਜ਼ਮ ਵੀ ਨਹੀਂ ਸੀ ਲਾਈ, ਬਾਹਰ ਕੱਢਿਆ, ਪਾਣੀ ਦਾ ਛਿੱਟਾ ਮਾਰਿਆ ਉਸ ਅੱਖਾਂ ਉਘੇੜੀਆਂ, ਬੋਲਿਆ ਕੀ ਹੁਕਮ ਏ ।

ਗੁਰਾਂ ਨੇ ਯਾਦ ਕੀਤਾ ਏ, ਦਰਸ਼ਨ ਕੀਤੇ ਨਾਮ ਦਾਨ ਮਿਲਿਆ ।

ਏਧਰ ਘੜੰਮ ਚੌਧਰੀ ਆਪਣੇ ਨਸ਼ੇ ਵਿਚ ਗਠੜੀ ਚੁੱਕੀ ਜਾ ਰਿਹਾ ਸੀ ਅੱਗੋਂ ਸਰਕਾਰੀ ਹਾਕਮ ਮਿਲ ਗਏ। ਉਹ ਧਾੜਵੀ ਦੇ ਮਗਰ ਚੜੇ ਹੋਏ ਸਨ। ਗਠੜੀ ਵੇਖੀ ਤੇ ਖੜ੍ਹਾ ਕਰ ਲਿਆ, ਇਹ ਚੋਰੀ ਦਾ ਮਾਲ ਕਿਧਰ ਲਈ ਜਾ ਰਿਹਾ ਏਂ, ਸੰਨ੍ਹ ਮਾਰੀ ਉ ਕਮਾਲ ਕਰ ਦਿੱਤਾ ਈ।

—ਹਜ਼ੂਰ ਇਹ ਮਾਲ ਮੇਰਾ ਨਹੀਂ, ਮੈਨੂੰ ਕੋਈ ਅਮਾਨਤ ਦੇ ਗਿਆ ਏ, ਮੈਂ ਤੇ ਚੋਰੀ ਨਹੀਂ ਕੀਤੀ, ਮੈਂ ਤੇ ਜ਼ਿੰਦਗੀ ਵਿਚ ਕਦੇ ਚੋਰੀ ਦਾ ਨਹੀਂ ਸੁਣਿਆ।

—ਇਕ ਚੋਰ ਤੇ ਇਕ ਚਤਰ। ਘਰ ਭੰਨ ਕੇ ਅਗਲੇ ਦਾ ਝੁੱਗਾ ਚੌੜ ਕਰ ਆਇਆ ਏਂ, ਤੇ ਅੱਗੋਂ ਹੋਰ ਹੀ ਢੁੱਚਰ ਡਾਹ ਦਿੱਤੀ ਉ। ਹੱਥਕੜੀ ਲਾਓ ਤੇ ਪੇਸ਼ ਕਰੋ ਕਾਜ਼ੀ ਅੱਗੇ।

ਕਾਜ਼ੀ ਨੇ ਹੁਕਮ ਸੁਣਾਇਆ ਕਿ—ਗਰਦਨ ਮਾਰ ਦਿਓ, ਇਹ ਕਾਤਲ ਵੀ ਏ ਤੇ ਚੋਰ ਵੀ।

ਧਾੜਵੀ ਨੂੰ ਨਾਮ ਦਾਨ ਮਿਲਿਆ, ਤੇ ਘੜੰਮ ਚੌਧਰੀ ਦੀ ਗਰਦਨ ਮਾਰੀ ਗਈ। ਮੂਸਾ ਮੌਤ ਤੋਂ ਭੱਜਾ ਮੌਤ ਅੱਗੇ ਖੜ੍ਹੀ ਸੀ, ਪਾਪ ਦੀ ਪੰਡ ਲੈ ਡੁੱਬੀ ਘੜੰਮ ਚੌਧਰੀ ਨੂੰ।

□□

# ੩੭

## ਮਾਤਾ ਖੀਵੀ

ਬਲਵੰਡ, ਖੀਵੀ ਨੇਕ ਜਨ ਜਿਸ ਬਹੁਤੀ ਛਾਓ ਪਤ੍ਰਾਲੀ।
ਲੰਗਰ, ਦਉਲਤ ਵੰਡੀਐ, ਹਸ ਅੰਮ੍ਰਿਤ ਖੀਰ ਘਿਆਲੀ।
ਗੁਰ ਸਿੱਖਾਂ, ਕੇ ਮੁਖ ਉਜਲੇ, ਮਨਮੁਖ ਥੀਏ ਪਰਾਲੀ।
ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ।
ਮਾਤਾ ਖੀਵੀ ਸਹੁ ਸੋਇ, ਜਿਨਿ ਗੋਇ ਉਠਾਲੀ।੩।

ਗੁਰੂ ਗਰੰਥ ਸਾਹਿਬ ਵਿਚ ਜੇ ਕਿਸੇ ਇਸਤਰੀ ਦਾ ਜ਼ਿਕਰ ਏ ਤਾਂ ਉਹ ਏ ਮਾਤਾ ਖੀਵੀ ਦਾ। ਗੁਰੂ ਮਹਿਲਾਂ ਵਿਚੋਂ ਵੀ ਕਿਸੇ ਇਸਤਰੀ ਦਾ ਜ਼ਿਕਰ ਨਹੀਂ ਏ ਗੁਰੂ ਗਰੰਥ ਸਾਹਿਬ ਵਿਚ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਏ ਕਿ ਮਾਤਾ ਖੀਵੀ ਦਾ ਕੀ ਰੁਤਬਾ ਹੋਵੇਗਾ, ਉਸ ਕਿੰਨੀ ਕੁ ਘਾਲ ਘਾਲੀ ਹੋਵੇਗੀ, ਉਹ ਕਿੰਨੀ ਕੁ ਮਹਾਨ; ਪਵਿੱਤਰ ਤੇ ਉੱਤਮ ਸ਼ਕਤੀ ਵਾਲੀ ਇਸਤਰੀ ਹੋਵੇਗੀ ਜਿਹਦੀ ਸ਼ੋਭਾ ਬਲਵੰਡ ਕਰਦਾ ਏ।

ਗੁਰੂ ਅੰਗਦ ਦੇਵ ਦੀ ਪਤਨੀ ਦਾ ਨਾਂ ਸੀ ਖੀਵੀ। ਸੰਗਤ ਦੀ ਸੇਵਾ ਵਜੋਂ ਉਸ

ਨਾਂ ਖਟਿਆ ਸੀ, ਇਹ ਉਸਦੀ ਆਪਣੀ ਕਮਾਈ ਹੋਈ ਦਾਤ ਸੀ। ਸੇਵਾ ਕੀਤੀ ਤੇ ਸਿਖਰ ਨੂੰ ਹੱਥ ਲਾ ਦਿੱਤਾ, ਜੇ ਸੰਗਤ ਵਿਚ ਬੈਠੀ ਤਾਂ ਸਾਰੀ ਸੰਗਤ ਦਾ ਮਨ ਮੋਹ ਲਿਆ, ਲੰਗਰ ਦੀ ਸ਼ੋਭਾ ਸਿਰਫ ਇਸੇ ਲਈ ਹੀ ਫੈਲ ਗਈ ਸੀ ਕਿ ਮਾਤਾ ਖੀਵੀ ਦਾ ਪਰੇਮ, ਪਿਆਰ, ਸੇਵਾ ਲੰਗਰ ਵਿਚ ਘੁਲ ਮਿਲ ਗਈ ਸੀ। ਲੰਗਰ ਖਡੂਰ ਦਾ ਬਲਿਹਾਰੇ ਜਾਂਦੀ ਸੰਗਤ ਲੰਗਰ ਛਕ ਕੇ। ਲੰਗਰ ਉਹਦੀ ਜਿੰਦ ਜਾਨ ਸੀ, ਲੰਗਰ ਉਹਦੀ ਇੱਜ਼ਤ ਦਾ ਸਵਾਲ ਸੀ, ਰੀਝ ਨਾਲ ਬਣਾਇਆ ਹੋਵੇ ਲੰਗਰ ਤੇ ਸਵਾਦ ਨਾ ਹੋਵੇ ਤੇ ਉਹ ਵੀ ਗੁਰੂ ਘਰ ਦਾ!

ਖੀਵੀ ਇਕ ਮਹਾਨ ਆਤਮਾ ਸੀ, ਇਹ ਪੂਜਣ ਯੋਗ ਇਸਤਰੀ ਸੀ। ਮਾਂ ਸੀ ਸਾਰੇ ਪੰਜਾਬ ਦੀ ਤੇ ਗੁਰੂ ਘਰ ਦੀ ਟਹਿਲਣ।

ਗੁਰੂ ਅੰਗਦ ਦੇਵ ਨੇ ਪੁੱਤਰਾਂ ਨੂੰ ਹੁਕਮ ਦਿੱਤਾ ਹੋਇਆ ਸੀ ਕਿ ਬੇਟਾ ਧਰਮਸ਼ਾਲਾ ਵੱਲ ਨਹੀਂ ਝਾਕਣਾ, ਆਪਣੀ ਕਿਰਤ ਕਰਨੀ ਏ ਤੇ ਖਾਣਾ ਏ, ਇਹ ਗੁਰੂ ਦੀ ਅਮਾਨਤ ਏ ਤੇ ਸੰਗਤ ਦੀ ਸੇਵਾ ਏ, ਸੰਗਤ ਦਾ ਅੰਨ ਦਾਣਾ ਏ, ਇਹਦੇ ਤੇ ਤੁਹਾਡਾ ਤੇ ਮੇਰਾ ਕੋਈ ਹੱਕ ਨਹੀਂ। ਤੇ ਮਾਤਾ ਖੀਵੀ ਨੂੰ ਆਗਿਆ ਸੀ ਕਿ ਸੇਵਾ ਦਿਲ ਲਾ ਕੇ ਕਰਨੀ ਏ।

ਹੁਕਮ ਦੀ ਪਾਲਣਾ ਤੇ ਜੁਟਣਾ ਸੇਵਾ ਵਿਚ ਤੇ ਇਕ ਦਿਨ ਪੁੱਤਰਾਂ ਨੂੰ ਸਮਝਾਇਆ।

—ਜਦੋਂ ਮੇਰੇ ਦਾਤੇ ਦਾਤਾਰ ਨੇ ਸ਼ਬਦ ਦੌਲਤ ਵੰਡੀ ਤੇ ਮੇਰੇ ਹਿੱਸੇ ਆਇਆ ਅੰਨ ਦੇਵ ਦਾ ਕੜਛਾ, ਮੈਨੂੰ ਇਹੋ ਨਿਹਮਤ ਮਿਲੀ ਜਿਹੜੀ ਕਿਸੇ ਨੂੰ ਨਸੀਬ ਨਹੀਂ ਹੋਈ। ਮੈਂ ਕੀ ਕਰਨੀ ਏ ਦੌਲਤ, ਅਸਾਂ ਕੀ ਕਰਨੇ ਹਨ ਮਹਿਲ ਮਾੜੀਆਂ, ਜਿਹਦੇ ਕਲੇਜੇ ਠੰਢ ਉਹਦਾ ਹੀ ਜੀਵਨ ਸੁਖੀ। ਘਰ ਭੜੋਲੀਆਂ ਭਰੀਆਂ ਹਨ ਦੌਲਤ ਦੀਆਂ। ਤੇ ਜਿਹਦਾ ਜਿਊਣਾ ਆਜ਼ਾਦ ਬਣਿਆ ਹੋਵੇ ਉਹਦਾ ਕਾਹਦਾ ਜਿਊਣਾ, ਜਿਹਨੂੰ ਮੌਤ ਵੀ ਨਾ ਮਿਲੇ ਮੂੰਹ ਮੰਗਿਆਂ, ਮੌਤ ਵੀ ਉਹਦੇ ਕੋਲ ਆਉਣ ਲਗਿਆਂ ਡਰੇ, ਅੱਡੀਆਂ ਰਗੜ ਰਗੜ ਕੇ ਜਿਊਣਾ, ਜੇ ਦੁਖੀ ਹੋਇਆ ਤਾਂ ਬਿਆਸਾ ਵਿਚ ਛਾਲ ਕੱਢ ਮਾਰੀ ਤੇ ਫਿਰ ਵੀ ਨਾ ਮਰੇ, ਬਿਆਸਾ ਵੀ ਨਾ ਝੱਲੇ। ਸਾਹਮਣੇ ਢੇਰ ਲੱਗੇ ਹੋਣ ਪਦਾਰਥਾਂ ਦੇ, ਹੁਕਮ ਨਾ ਹੋਵੇ ਪੁੱਤਰ ਕੋਈ ਭੋਰਾ ਮੂੰਹ ਵਿਚ ਤੇ ਪਾ ਕੇ ਵਿਖਾਵੇ। ਜੀਵਨ ਜੀਓ, ਅਨੰਦ ਨਾਲ, ਮਜ਼ੇ ਤੇ ਸ਼ਾਨ ਨਾਲ ਪਿੱਛੇ ਚਾਰ ਆਦਮੀ ਯਾਦ ਕਰਨ। ਸ਼ੋਭਾ ਕਰਨ। ਉਹਦਾ ਮਰਨਾ ਕੀ ਹੋਇਆ। ਜਦ ਲੋਕ ਇਹ ਆਖਣ ਕਿ ਚੰਗਾ ਹੋਇਆ ਬਲਾ ਗਲੋਂ ਲੱਥੀ।

ਮਨੁੱਖ ਨੂੰ ਜੀਵਨ ਸਿਰਫ ਜੀਊਣ ਲਈ ਹੀ ਨਹੀਂ ਜੀਣਾ ਚਾਹੀਦਾ, ਜੀਵੇ ਤੇ ਦੂਨੀਆਂ ਲਈ ਕਿਸੇ ਦੇ ਕੰਮ ਆਵੇ, ਆਪਣੇ ਲਈ ਤੇ ਹਰ ਕੋਈ ਕੰਮ ਕਰਦਾ ਏ ਮਜ਼ਾ ਤਾਂ ਏ ਜੇ ਕੋਈ ਕਿਸੇ ਦੂਜੇ ਲਈ ਕਰੇ ਆਪਣਾ ਖਾਓ ਮੰਨ ਭਾਉਂਦਾ ਤੇ ਆਸੇ ਪਾਸੇ ਗਵਾਂਢੀ ਨੂੰ ਪੁੱਛ ਕੇ, ਵੇਖੋ ਕਿਤੇ ਗਵਾਂਢੀ ਭੁੱਖਾ ਤੇ ਨਹੀਂ ਸੋਣ ਲੱਗਾ। ਰੱਬ ਨੇ ਤੁਹਾਨੂੰ ਦੌਲਤ ਦਿੱਤੀ ਏ ਸ਼ੁਕਰ ਏ ਉਸ ਮਹਾਰਾਜ ਦਾ, ਪਰ ਜੇ ਕਿਸੇ ਦੀ ਲਬਾਂ ਤੇ ਜਾਨ ਆਈ ਹੋਈ ਏ ਤਾਂ ਕੁਝ ਉਹਨੂੰ ਵੀ ਦੇ ਦਿਓ।

ਜਿਹਾ ਗੁਰੂ ਤੇਹੀ ਮਾਤਾ, ਠੰਢਾ ਸੁਭਾਅ, ਏਨੀ ਠੰਢ, ਬੁੱਢੇ ਬੋਹੜ ਦੀ ਛਾਂ ਜਿੰਨੀ। ਉਹਦੇ ਕੋਲ ਬੈਠਿਆਂ ਹਿਰਦੇ ਵਿਚ ਠੰਢ ਤੇ ਸ਼ਾਂਤੀ ਪੈ ਜਾਂਦੀ ਸੀ। ਗੁਰੂ ਸਤਿਸੰਗ ਵਿਚ ਸ਼ਬਦ ਦੀ ਦੌਲਤ ਵੰਡ ਰਹੇ ਸਨ ਤੇ ਮਾਤਾ ਇਧਰ ਲੰਗਰ ਵਿਚ ਖੁਲ੍ਹੇ ਹੱਥਾਂ ਨਾਲ ਪਰਸ਼ਾਦ ਦਿੰਦੀ, ਭੁੱਲ ਕੇ ਵੀ ਮੱਥੇ ਤੇ ਤਿਊੜੀ ਨਾ ਪੈਂਦੀ, ਘਿਓ ਵਾਲੀ ਖੀਰ ਸੱਭ ਨੂੰ ਮਿਲਦੀ,

ਜਿਹੜਾ ਵੀ ਸੇਵਕ ਮਾਤਾ ਜੀ ਦੇ ਕੋਲ ਬੈਠਾ ਉਹਦਾ ਹੀ ਮਨ ਖਿੜ ਗਿਆ' ਈਰਖਾਲੂ, ਬੇਮੁੱਖ ਦੇ ਮੂੰਹ ਪਰ੍ਹੇ ਹੋ ਜਾਂਦੇ। ਕੋਈ ਖਾਲੀ ਨਹੀਂ ਸੀ ਗਿਆ ਅਜ ਤਕ ਲੰਗਰ ਵਿਚੋਂ ਭੁੱਖਾ, ਪਰ ਏਨੀ ਰਸਦ ਆਉਂਦੀ ਕਿਥੋਂ ਏ।

—ਕੌਣ ਦੇ ਜਾਂਦਾ ਏ ? ਗੁਰੂ ਦੇ ਤਾਂ ਕੋਈ ਖੇਤ ਨਹੀਂ।

ਆਪਣੇ ਪੁੱਤਰਾਂ ਨੂੰ ਮਾਣ ਵਿਚ ਰਹਿਣ ਤੋਂ ਹਮੇਸ਼ਾ ਮੋੜਦੀ ਤੇ ਡੰਕੇ ਦੇ ਜ਼ੋਰ ਨਾਲ ਆਖਦੀ ਕਿ ਗੁਰ ਗੱਦੀ ਮੇਰੀ ਜਾਂ ਤੁਹਾਡੀ ਸਿਫਾਰਸ਼ ਨਾਲ ਨਹੀਂ ਮਿਲਣੀ, ਇਹ ਤੇ ਸੇਵਕ ਨੂੰ ਹੀ ਮਿਲੂ, ਜਿਹੜਾ ਕਰੇਗਾ ਉਹੋ ਹੀ ਪਾਏਗਾ, ਸੇਵਾ ਬਲਵਾਨ ਏ ਕਰਮ ਕਰੋ ਫਲ ਮਿਲੂ।

ਮਾਤਾ ਖੀਵੀ ਨੇ ਕਮਾਈ ਕੀਤੀ ਤੇ ਪੂਜਾ ਮਿਲੀ, ਤੇ ਨਾਮਣਾ ਖਟਿਆ। ਇੱਜ਼ਤ ਤੇ ਉਹ ਵੀ ਗੁਰੂ ਗਰੰਥ ਸਾਹਿਬ ਵਿਚ।

—ਮਾਂ ਲਈ ਸਾਰੇ ਪੁੱਤਰ ਹੀ ਇਕੋ ਜਿਹੇ ਹਨ।

—ਮਾਂ ਦੀਆਂ ਅੱਖਾਂ ਸਾਰਿਆਂ ਲਈ ਹੀ ਇਕੋ ਜਿਹੀਆਂ ਹਨ, ਮਾਂ ਠੰਢੀ ਛਾਂ ਏ ਬੋਹੜ ਵਰਗੀ, ਮਾਂ ਦੇ ਕਲੇਜੇ ਵਿਚ ਤਾਹੀਓਂ ਠੰਢ ਪੈਂਦੀ ਏ ਜੇ ਪੁੱਤਰਾਂ ਵਲੋਂ ਠੰਢੀਆਂ ਹਵਾਵਾਂ ਆਉਣ।

—ਮਾਂ ਪੋਟੇ ਮਿਣ ਮਿਣ ਕੇ ਪਾਲਦੀ ਏ ਗਭਰੂ ਪੁੱਤ, ਜਵਾਨੀ ਚੜ੍ਹਨ, ਤੇ ਮਾਂ ਦਾ ਸਾਰੀ ਜ਼ਿੰਦਗੀ ਦਾ ਅਨੰਦ ਆ ਗਿਆ।

—ਮਾਂ ਇਕ ਸ਼ਕਤੀ ਏ, ਮਾਂ ਇਕ ਭਗਤੀ ਏ, ਮਾਂ ਇਕ ਬਖਸ਼ਿਸ਼ ਏ, ਮਾਂ ਇਕ ਰਹਿਮਤ ਏ।



# ੩੮

## ਹੰਮਾਯੂ

ਬਾਬਰ ਨੇ ਜਦ ਹਿੰਦੋਸਤਾਨ ਜਿੱਤਿਆ ਤਾਂ ਆਪਣੀ ਹਕੂਮਤ ਦੀ ਧਾਂਕ ਜਮਾਈ। ਅੱਖਾਂ ਮੀਟੀਆਂ ਤਾਂ ਹੰਮਾਯੂ ਬਾਦਸ਼ਾਹ ਬਣਿਆ। ਬਾਬਰ ਨੇ ਤਾਂ ਪਠਾਣਾਂ ਦੀ ਖੁੰਭ ਹੀ ਠੱਪ ਦਿੱਤੀ ਸੀ, ਕੋਈ ਬੜਕਣ ਜੋਗਾ ਨਹੀਂ ਸੀ ਛੱਡਿਆ। ਕਿਸੇ ਨੂੰ ਜਗੀਰ ਦੇ ਦਿੱਤੀ ਤੇ ਕਿਸੇ ਨੂੰ ਆਪਣੇ ਰਾਜ ਵਿਚ ਨੌਕਰ ਰੱਖ ਲਿਆ, ਫੌਜਾਂ ਦੀ ਅਫਸਰੀ ਵੀ ਪਠਾਣਾਂ ਦੇ ਹਿੱਸੇ ਆਈ। ਪਠਾਣਾਂ ਤੋਂ ਨਵੀਂ ਨਵੀਂ ਹਕੂਮਤ ਖੁਸੀ ਸੀ, ਪਰ ਅਜੇ ਨਸ਼ਾ ਬਾਕੀ ਸੀ, ਜੁੱਤੀ

ਤੋਂ ਡਰਦੇ ਦੜ ਵੱਟੀ ਬੈਠੇ ਸਨ। ਪਰ ਅਜੇ ਉਹਨਾਂ ਨੇ ਪੂਰੀ ਤਰ੍ਹਾਂ ਗੁਲਾਮੀ ਨਹੀਂ ਸੀ ਕਬੂਲੀ, ਉਹਨਾਂ ਵਿਚ ਹਕੂਮਤ ਕਰਨ ਦਾ ਅਜੇ ਵੀ ਨਸ਼ਾ ਬਾਕੀ ਸੀ। ਉਹ ਵਕਤ ਦੀ ਤਾੜ ਵਿਚ ਸਨ। ਹੰਮਾਯੂ ਪਿਓ ਵਰਗਾ ਨਾ ਚਾਲਬਾਜ਼ ਸੀ ਤੇ ਨਾ ਹੀ ਸਖਤ, ਨਰਮੀ ਹੰਮਾਯੂ ਦੇ ਸੁਭਾਅ ਵਿਚ ਸ਼ਾਮਲ ਸੀ।

ਬਿਹਾਰ ਦੇ ਛੋਟੇ ਜਿਹੇ ਪਿੰਡ ਵਿਚ ਇਕ ਮੁੰਡਾ ਪੁੰਗਰਿਆ, ਨਾਂ ਸ਼ੇਰ ਸ਼ਾਹ ਸੂਰੀ ਸੀ, ਉਸ ਪਠਾਣਾਂ ਦੇ ਦਿੱਲ ਟਟੋਲੇ ਤੇ ਉਨ੍ਹਾਂ ਦੇ ਦਿਲ ਦੀ ਖਾਹਿਸ਼ ਜਾਣੀ। ਉਸ ਆਖਿਆ ਵੰਗਾਰ ਕੇ ਜੇ ਤੁਸੀਂ ਸਾਰੇ ਮੇਰੇ ਨਾਲ ਰਲ ਜਾਓ ਤਾਂ ਮੈਂ ਤੁਹਾਡੀ ਖੁਸੀ ਹੋਈ ਹਕੂਮਤ ਵਾਪਸ ਦਿਵਾ ਸਕਦਾ ਹਾਂ। ਕਈਆਂ ਨੇ ਤਾਂ ਮਖੌਲ ਉਡਾਇਆ, ਜਾਤ ਦੀ ਕੋਹੜ ਕਿਰਲੀ ਤੇ ਸ਼ਤੀਰਾਂ ਨਾਲ ਜਫੇ, ਸੋਣਾਂ ਰੁੜੀਆਂ ਤੇ ਖਾਬ ਸੀਸ ਮਹੱਲਾਂ ਦੇ। ਉਸ ਅਣਦਾੜੀਏ ਮੁੰਡੇ ਨੇ ਦੋ ਚਾਰ ਮਾਰਅਕੇ ਮਾਰੇ। ਜਿਸ ਤੋਂ ਉਸ ਉਤੇ ਉਮੀਦ ਕੀਤੀ ਜਾ ਸਕਦੀ ਸੀ। ਪੰਜਾਂ ਜਣਿਆਂ ਹਾਮੀ ਭਰੀ ਤੇ ਉਹਦੀ ਪਿੱਠ ਤੇ ਥਾਪੀ ਦਿੱਤੀ ਹੌਸਲਾ ਵਧਾਇਆ ਕਿ ਚਲ ਬਈ ਤੂੰ ਅੱਗੇ ਲੱਗ ਅਸੀਂ ਤੇਰੇ ਮਗਰ ਹਾਂ।

ਸਰਸਾ ਰਾਮ ਪਿੰਡ ਵਿਚੋਂ ਨਿਕਲਿਆ, ਅਣਦਾੜੀਆਂ ਮੁੰਡਾ। ਉਹਨੀਂ ਦਿਨੀਂ ਹੰਮਾਯੂ ਬਾਦਸ਼ਾਹ ਬਿਹਾਰ ਦੇ ਇਲਾਕੇ ਫਤਿਹ ਕਰ ਰਿਹਾ ਸੀ। ਸ਼ੇਰ ਸ਼ਾਹ ਸੂਰੀ ਨੇ ਵਕਤ ਨੂੰ ਤਾੜਿਆ ਤੇ ਹੱਲਾ ਬੋਲ ਦਿੱਤਾ। ਮੁਕਾਬਲਾ ਏਨਾ ਸਖਤ ਸੀ ਕਿ ਹੰਮਾਯੂ ਨੂੰ ਜਾਣ ਬਚਾਉਣੀ ਮੁਸ਼ਕਲ ਹੋ ਗਈ। ਬੜੀ ਮੁਸ਼ਕਲ ਨਾਲ ਉਹਦੇ ਪੰਜੇ ਤੋਂ ਛੁੱਟਾ, ਦਰਿਆ ਪਾਰ ਕੀਤਾ ਇਕ ਮੱਲਾਹ ਦੀ ਮਿਹਰਬਾਨੀ ਨਾਲ। ਅੱਗੇ ਅੱਗੇ ਹੰਮਾਯੂ ਤੇ ਮਗਰ ਮਗਰ ਸ਼ੇਰ ਸ਼ਾਹ ਸੂਰੀ। ਫਸਲੀ ਬਟੇਰੇ ਮਗਰ ਬੋਲਣ ਲੱਗ ਪਏ। ਤਾਕਤ ਵੱਧ ਗਈ ਸੀ। ਹੰਮਾਯੂ ਦਾ ਲੱਕ ਤੋੜ ਦਿੱਤਾ ਸ਼ੇਰ ਸ਼ਾਹ ਸੂਰੀ ਨੇ, ਆਗਰੇ ਆਣ ਕੇ ਦਮ ਲਿਆ। ਪਰ ਮਗਰ ਸ਼ੇਰ ਸ਼ਾਹ ਸੂਰੀ ਚੜਿਆ ਹੋਇਆ ਸੀ ਉਸ ਮੁੰਡੇ ਨੇ ਕਮਾਲ ਹੀ ਕਰ ਵਿਖਾਇਆ, ਸਾਰੇ ਹਿੰਦੋਸਤਾਨ ਦੇ ਪਠਾਣ ਉਹਦੀ ਛਤਰ ਛਾਇਆ ਹੇਠ ਆਣ ਬੈਠੇ, ਸ਼ੇਰ ਸ਼ਾਹ ਸੂਰੀ ਨੇ ਬਾਬਰ ਦੀ ਬਣਾਈ ਹੋਈ ਹਕੂਮਤ ਦਾ ਸ਼ਿਰਾਜ਼ਾ ਬਖੇੜ ਦਿੱਤਾ। ਆਖਰਕਾਰ ਹੰਮਾਯੂ ਪਿਓ ਦੀ ਬਣਾਈ ਹੋਈ ਹਕੂਮਤ ਨੂੰ ਮੱਥਾ ਟੇਕ ਕੇ ਭੱਜ ਉਠਿਆ, ਉਸ ਪੰਜਾਬ ਆਣ ਕੇ ਦਮ ਲਿਆ।

ਪੰਜਾਬ ਆਣ ਕੇ ਇਕ ਚਿੱਠੀ ਲਿਖੀ ਕਿ ਤੂੰ ਸਾਰੀ ਹਕੂਮਤ ਤੇ ਸਾਂਭ ਲਈ ਏ ਮੈਨੂੰ ਪੰਜਾਬ ਵਿਚ ਤੇ ਅਰਾਮ ਕਰਨ ਦੇਹ। ਖੁਦਾ ਦਾ ਖੌਫ ਕਰ।

ਜਵਾਬ ਆਇਆ ਸ਼ੇਰ ਸ਼ਾਹ ਸੂਰੀ ਦਾ, ਜਦੋਂ ਤੁਸਾਂ ਪਠਾਣਾਂ ਦੀ ਹਕੂਮਤ ਲੁਟੀ ਸੀ ਉਦੋਂ ਤੁਹਾਨੂੰ ਖੁਦਾ ਯਾਦ ਨਹੀਂ ਸੀ ਆਇਆ, ਮੈਂ ਤੇ ਤੁਹਾਡੇ ਖਾਨਦਾਨ ਨੂੰ ਕੁਝ ਨਹੀਂ ਆਖਣਾ, ਤੁਸਾਂ ਤੇ ਪਠਾਣਾਂ ਦੇ ਜੰਮਣ ਵਾਲੇ ਬੱਚਿਆਂ ਨੂੰ, ਉਨ੍ਹਾਂ ਦੀਆਂ ਮਾਵਾਂ ਦੇ ਗਰਭ ਵਿਚ ਭੰਗ ਕਰ ਦਿੱਤਾ ਸੀ। ਕੀ ਨਹੀਂ ਸੀ ਕੀਤਾ, ਕਿੰਨਿਆਂ ਸਿਰਾਂ ਦੇ ਮੁਨਾਰ ਬਣਾਏ ਗਏ ਸਨ, ਮੈਂ ਤੇ ਖੁਦਾ ਤੋਂ ਫਿਰ ਵੀ ਡਰਦਾ ਹਾਂ। ਮੈਂ ਕੋਈ ਬੇਹੁਰਮਤੀ ਨਹੀਂ ਕੀਤੀ। ਸ਼ਾਹੀ ਬੇਗਮਾਂ ਦੋ ਵਾਰ ਮੇਰੇ ਹੱਥ ਲੱਗੀਆਂ ਨੇ। ਮੈਂ ਮੁਸਲਮਾਨ ਹਾਂ, ਸਾਰੀਆਂ ਨੂੰ ਬਾਇਜ਼ਤ ਤੁਹਾਡੇ ਕੋਲ ਵਾਪਸ ਭੇਜ ਦਿੱਤਾ ਏ, ਜੇ ਕਿਸੇ ਦੇ ਆਂਚਲ ਤੇ ਰਤੀ ਭਰ ਦਾਗ ਵੀ ਲੱਗਾ ਏ ਤਾਂ ਮੈਂ ਵੀ ਕਸੂਰਵਾਰ ਹਾਂ ਮੈਂ ਦਿਲੋਂ ਤੁਹਾਡੀ ਬੜੀ ਇੱਜ਼ਤ ਕਰਦਾ ਹਾਂ, ਘਰ ਵਾਲਿਆਂ ਨੇ ਤਾਂ ਆਪਣੇ ਘਰ ਵਿਚ ਹੀ ਆਉਣਾ ਏ ਤੁਸੀਂ ਤੇ ਬਾਹਰੋਂ ਆਏ ਹੋ ਧੱਕੇ ਨਾਲ ਸਾਡੇ ਘਰਾਂ ਤੇ

ਕਬਜ਼ਾ ਕੀਤਾ ਸੀ ਵਿਚਾਰੇ ਦਰ ਦਰ ਦੀਆਂ ਟਕਰਾਂ ਖਾ ਰਹੇ ਹਨ ਅਜੇ ਤਕ, ਮੈਂ ਤੁਹਾਡੇ ਵਾਸਤੇ ਕਾਬਲ ਛੱਡ ਦਿੱਤਾ ਏ, ਤੁਸੀਂ ਅਰਾਮ ਨਾਲ ਜ਼ਿੰਦਗੀ ਗੁਜ਼ਾਰੋ।

ਹੁਮਾਯੂ ਬੜਾ ਮਾਯੂਸ ਹੋਇਆ, ਏਨੀ ਮੁਸੀਬਤ ਅੱਲਾ ਪਨਾਹ, ਭੁੱਖ ਦੇ ਹੱਥੋਂ ਉਹਦਾ ਸਵਾਰੀ ਵਾਲਾ ਘੋੜਾ ਵੀ ਮਰ ਗਿਆ, ਉਹਦੀ ਮਾਂ ਨੇ ਹੁਮਾਯੂ ਨੂੰ ਆਪਣਾ ਘੋੜਾ ਸਵਾਰੀ ਲਈ ਪੇਸ਼ ਕੀਤਾ, ਖ਼ੁਦਾ ਦੀ ਇਕ ਰਹਿਮਤ ਹੁਮਾਯੂ ਤੇ ਇਹ ਹੋਈ।

ਰਾਜਸਥਾਨ ਦੀ ਰੇਤ ਫਕਦਿਆਂ ਤਾਂ ਉਹ ਹਾਰ ਗਿਆ ਹੌਸਲਾ ਟੁੱਟ ਗਿਆ ਅਮਰਕੋਟ ਦੇ ਮੁਕਾਮ ਦੇ ਹਮਾਦੀ ਬਾਨੋ ਦੀ ਕੱਖ ਤੋਂ ਅਕਬਰ ਜੰਮਿਆ। ਬੜੀ ਖੁਸ਼ੀ ਮਨਾਈ ਪਰ ਫੌਜ ਨੂੰ ਦੇਣ ਲਈ ਪੱਲੇ ਕੁਝ ਨਹੀਂ ਸੀ। ਬੇਗਮ ਕੋਲ ਕਸਤੂਰੀ ਦੇ ਨਾਫ਼ੇ ਸਨ। ਹੁਮਾਯੂ ਨੇ ਸਾਰੀ ਫੌਜ ਨੂੰ ਓਹੋ ਹੀ ਵੰਡੇ।

ਬਜ਼ੁਰਗਾਂ ਨੇ ਦੁਆ ਦਿੱਤੀ, ਬਾਦਸ਼ਾਹ ਖੁਦਾ ਸਦਾ ਇਹੋ ਜਿਹੇ ਦਿਨ ਨਹੀਂ ਰਹਿਣ ਦੇਣੇ ਕਦੀ ਤੇ ਦਿਨ ਫਿਰਨਗੇ, ਕਸਤੂਰੀ ਦੀ ਖੁਸ਼ਬੂ ਵਾਂਗ ਇਸ ਮੁੰਡੇ ਦੀ ਮਹਿਕ ਵੀ ਫੈਲੇਗੀ। ਹੁਮਾਯੂ ਕਾਬਲ ਪੁੱਜ ਗਿਆ ਤੇ ਉਥੋਂ ਦੇ ਸ਼ਹਿਨਸ਼ਾਹ ਨੇ ਬਾਂਹ ਫੜੀ ਤੇ ਆਖਿਆ ਕਿ ਮੈਂ ਤੇਰੀ ਮਦਦ ਕਰਾਂਗਾ ਤੂੰ ਹਿੰਮਤ ਨਾ ਹਾਰ।

ਸ਼ੇਰ ਸ਼ਾਹ ਸੂਰੀ ਨੇ ਸਿਰਫ ਪੰਜ ਸਾਲ ਖੂਬ ਆਪਣੀ ਹਕੂਮਤ ਦੇ ਡੰਕੇ ਵਜਾਏ। ਤੇ ਹਕੂਮਤ ਪੁੱਤਰਾਂ ਦੇ ਹੱਥ ਵਿਚ ਆ ਗਈ, ਉਹਨਾਂ ਪਿਓ ਦੇ ਨਾਂ ਤੇ ਰਾਜ ਤਾਂ ਕੀਤਾ ਪਰ ਹਿੰਦੋਸਤਾਨ ਨੂੰ ਪੱਕੀ ਹਕੂਮਤ ਨਾ ਦੇ ਸਕੇ।

ਮੈਂ ਗੱਲ ਕਰਨ ਲੱਗਾ ਹਾਂ ਜਦ ਹੁਮਾਯੂ ਪੰਜਾਬ ਵਿਚ ਖਾਕ ਛਾਣਦਾ ਫਿਰਦਾ ਸੀ। ਉਸ ਗੋਇੰਦਵਾਲ ਦਾ ਪੱਤਨ ਲੰਘਿਆ ਤਾਂ ਇਕ ਅਹਿਲਕਾਰ ਨੇ ਆਖਿਆ, ਬਾਦਸ਼ਾਹ ਅਜਕਲ ਗੁਰੂ ਨਾਨਕ ਦੀ ਗੱਦੀ ਤੇ ਇਕ ਆਲਮ ਫਕੀਰ ਗੁਰੂ ਅੰਗਦ ਦੇਵ ਬੈਠਾ ਹੋਇਆ ਏ, ਜੇ ਦੀਦਾਰ ਕੀਤਾ ਜਾਵੇ ਤਾਂ ਸ਼ਾਇਦ ਫਕੀਰ ਦੇ ਮੂੰਹ ਵਿਚੋਂ ਕੋਈ ਅਲਹਾਮ ਹੀ ਨਿਕਲ ਜਾਵੇ ਤੇ ਫਿਰ ਸਾਡੀ ਵਿਗੜੀ ਸੰਵਰ ਜਾਵੇਗੀ। ਫਕੀਰ ਵੀ ਰੇਖ ਵਿਚ ਮੇਖ ਮਾਰ ਦਿਆ ਕਰਦੇ ਹਨ। ਸ਼ਹਿਨਸ਼ਾਹ ਦਾ ਨਾਨਕਸ਼ਾਹ ਨਾਲ ਬੜਾ ਪਿਆਰ ਸੀ।

ਢਹਿੰਦੇ ਮਨ ਨੂੰ ਸਹਾਰਾ ਮਿਲ ਜਾਵੇਗਾ ਹੁਮਾਯੂ ਨੇ ਸੋਚਿਆ।

ਸਾਰੀ ਫੌਜ ਨੂੰ ਦੂਰ ਤੋਰ ਤੇ ਕੁਝ ਸਾਥੀਆਂ ਨੂੰ ਨਾਲ ਲੈ ਕੇ ਖਡੂਰ ਸਾਹਿਬ ਪੁੱਜ ਗਏ, ਕੌਣ ਜਾਣੇ ਕਿ ਬਾਦਸ਼ਾਹ ਆਇਆ ਏ। ਫਕੀਰ ਨੂੰ ਕੀ ਬਾਦਸ਼ਾਹ ਏ ਜਾਂ ਫਕੀਰ ਉਹਦੇ ਲਈ ਤਾਂ ਸਾਰੇ ਹੀ ਬਰਾਬਰ ਹਨ। ਬਿਨਾਂ ਖਬਰ ਦਿੱਤਿਆਂ, ਬਿਨਾਂ ਕਿਸੇ ਨੂੰ ਦੱਸਿਆਂ ਹੁਮਾਯੂ ਗੁਰੂ ਅੰਗਦ ਦੇਵ ਦੀ ਧਰਮਸ਼ਾਲਾ ਵਿਚ ਪੁੱਜ ਗਿਆ। ਅੱਗੇ ਗੁਰੂ ਬੱਚਿਆਂ ਨਾਲ ਖੇਡ ਰਹੇ ਸਨ। ਗੁਰਾਂ ਦਾ ਹੁਕਮ ਸੀ ਕਿ ਜਦ ਮੈਂ ਬੱਚਿਆਂ ਨਾਲ ਖੇਡ ਰਿਹਾ ਹੋਵਾਂ ਤਾਂ ਮੈਨੂੰ ਕਿਸੇ ਅਵਾਜ਼ ਨਹੀਂ ਮਾਰਨੀ, ਕੋਈ ਮਿਲਣ ਵਾਲਾ ਆਵੇ ਤਾਂ ਇਨਕਾਰ ਕਰ ਦੇਣਾ। ਪਰ ਬਾਦਸ਼ਾਹ ਹੁਮਾਯੂ ਨੇ ਤਾਂ ਏਨਾ ਵਕਤ ਹੀ ਨਹੀਂ ਸੀ ਦਿੱਤਾ ਕਿ ਉਹ ਤੇ ਸਿਰ ਤੇ ਹੀ ਆਣ ਕੇ ਖਲੋ ਗਿਆ।

ਅੱਧੀ ਘੜੀ ਖੜੋਤਾ ਰਿਹਾ ਪਰ ਗੁਰੂ ਨੇ ਮੂੰਹ ਚੁਕ ਕੇ ਵੀ ਨਾ ਵੇਖਿਆ। ਬੱਚਿਆਂ ਨਾਲ ਬੱਚੇ ਬਣ ਗਏ ਸਨ। ਹੁਮਾਯੂ ਨੂੰ ਬੜਾ ਗੁੱਸਾ ਆਇਆ, ਉਸ ਆਪਣੀ ਹੱਤਕ ਸਮਝੀ, ਪਰ ਗੁਰਾਂ ਨੂੰ ਸੁਪਨਾ ਆਉਣਾ ਸੀ ਕਿ ਬਾਦਸ਼ਾਹ ਆਇਆ ਏ। ਬਾਦਸ਼ਾਹਾਂ ਕੋਲ ਤੇ ਬਾਦਸ਼ਾਹਾਂ ਨੇ ਹੀ ਆਉਣਾ ਏ।

ਗੁੱਸਾ ਚੰਡਾਲ ਹੁੰਦਾ ਏ, ਹੰਮਾਯੂ ਨੇ ਤਲਵਾਰ ਧੂਹ ਲਈ ਤੇ ਏਨੇ ਚਿਰ ਨੂੰ ਸੇਵਕ ਵੀ ਆ ਗਏ। ਜਦ ਉਹਨਾਂ ਵੇਖਿਆ ਕਿ ਬਾਦਸ਼ਾਹ ਏ ਤਾਂ ਸਾਰੇ ਠਠੰਬਰ ਗਏ।

ਗੁਰਾਂ ਨੇ ਜਰਾ ਕੁ ਮੂੰਹ ਚੁੱਕ ਕੇ ਵੇਖਿਆ ਤੇ ਹੱਸ ਪਏ ਤੇ ਆਖਣ ਲੱਗੇ ਭਾਈ ਮੁਗਲਾ ਤਲਵਾਰ ਸ਼ੇਰ ਸ਼ਾਹ ਤੇ ਕੱਢਣੀ ਸੀ ਕਿ ਸਾਡੇ ਉਪਰ।

ਇਹ ਗੱਲ ਸੁਣਦਿਆਂ ਹੀ ਬਹੁਤ ਸ਼ਰਮਿੰਦਾ ਹੋਇਆ ਹੰਮਾਯੂ। ਮਾਫੀ ਮੰਗੀ, ਅਰਜ਼ ਕੀਤੀ, ਆਇਆ ਤੇ ਅਸੀਸ ਲੈਣ ਸਾਂ ਪਰ ਅਣਜਾਣ ਪੁਣੇ ਵਿਚ ਗਲਤੀ ਕਰ ਬੈਠਾਂ ਹਾਂ।

ਗੁਰਾਂ ਫੁਰਮਾਇਆ ਕਿ—ਅਜੇ ਤਾਂ ਕਲ੍ਹ ਰਾਜ ਬਣਿਆ ਸੀ। ਏਨੀ ਛੇਤੀ ਕਿਵੇਂ ਚਲਾ ਗਿਆ।

ਬਾਬੇ ਬੁੱਢੇ ਨੇ ਅੱਗੋਂ ਆਖਿਆ, ਸਤਿਗੁਰ ਬਾਬਰ ਬਾਦਸ਼ਾਹ ਨੂੰ ਗੁਰੂ ਨਾਨਕ ਬਾਦਸ਼ਾਹ ਨੇ ਵੀ ਇਕ ਵਾਰ ਆਖਿਆ ਸੀ।

ਰਾਜ ਚਲੇ ਜਾਂਦੇ ਹਨ ਜਦ ਇਨਸਾਫ ਨਾ ਕੀਤੇ ਜਾਣ। ਅਦਾਲਤਾਂ ਦੇ ਦਰਵਾਜ਼ੇ ਬੰਦ ਕੀਤੇ ਜਾਂਦੇ ਹਨ।

ਜਬ ਛੁਟੇ ਅਦਾਲਤ ਹੋਇ ਬਿਅਦਲ
ਛੁਟੇ ਨਿਆਉ ਰਾਜ ਹੋਇ ਬਦਲ।
ਕਛੂ ਬਿਅਦਲ, ਕੀਨਿ ਮਹਾਨੀ,
ਯਾਂ ਤੇ ਭਯੋ ਤੋਹਿ ਤ੍ਰਿਸਕਾਰਾ।

ਗੁਰਾਂ ਫੁਰਮਾਇਆ, ਪਾਣੀ ਦਾ ਬੁਲਬੁਲਾ ਏ ਸ਼ੇਰਸ਼ਾਹ ਸੂਰੀ। ਜਦ ਤੱਕ ਉਬਾਲ ਏ ਦੜ ਵੱਟਣੀ ਪਊ। ਹਿੰਮਤ ਰਖ ਹੁਣ ਦਿਲ ਢਾਹਿਆਂ ਕੁਝ ਹੱਥ ਨਹੀਂ ਆਉਣਾ। ਲਾਹੌਰ ਸਕੇ ਭਰਾਵਾਂ ਨੇ ਹੰਮਾਯੂ ਨੂੰ ਕੋਰਾ ਜਵਾਬ ਦੇ ਦਿੱਤਾ। ਅਸਾਂ ਮਦਦ ਨਹੀਂ ਕਰਨੀ। ਤਦ ਗੁਰਾਂ ਦਾ ਕਲਾਮ ਯਾਦ ਆਇਆ, ਮਰਦ ਬਣ, ਗਮ ਨਾ ਕਰ।

ਸੁਪਨੇ ਵਿਚ ਵੀ ਉਹਨੂੰ ਗੁਰਾਂ ਦਾ ਮੁਖੜਾ ਨਜ਼ਰ ਆਉਂਦਾ ਸੀ। ਰੱਬ ਦੇ ਬੰਦੇ ਬੰਦਿਆਂ ਨਾਲ ਪਿਆਰ ਕਰਦੇ ਹਨ।

ਇਕ ਵਲੀ ਅੱਲਾ ਸੀ। ਤੁਸਾਂ ਇਸ ਮਿੱਟੀ ਨੂੰ ਸਲਾਮ ਕਰ ਲਈ ਏ ਇਹ ਮਿੱਟੀ ਤੁਹਾਨੂੰ ਧੋਖਾ ਨਹੀਂ ਦੇਣ ਲੱਗੀ। ਤੁਸੀਂ ਏਸ ਮਿੱਟੀ ਦੀ ਅਮਾਨਤ ਹੋ।

—ਖਜ਼ਾਂ ਤੋਂ ਬਾਅਦ ਬਹਾਰ ਆਏਗੀ ਤੇ ਇਹ ਖੁਦਾਈ ਕਾਨੂੰਨ ਏ ਅੱਬਾ ਜਾਨ। ਖੁਲਬਦਨ ਨੇ, ਆਪਣੇ ਪਿਤਾ ਨੂੰ ਆਖਿਆ।

—ਬਹਾਰਾਂ ਨਿੱਤ ਆਉਣਗੀਆਂ ਪਰ ਅਸੀਂ ਨਾ ਹੋਵਾਂਗੇ, ਬਾਦਸ਼ਾਹ ਨੇ ਖਡੂਰ ਦੀ ਮਿੱਟੀ ਨੂੰ ਚੁੱਕ ਕੇ ਮੱਥੇ ਨਾਲ ਲਾਇਆ, ਮੁਕੱਦਸ ਮਦੀਨਾ ਸਮਝ ਕੇ।

ਦੁਖ ਵਿਚਿ ਜੰਮਣੁ ਦੁਖਿ ਮਰਣੁ, ਦੁਖਿ ਵਰਤਣੁ ਸੰਸਾਰਿ।
ਦੁਖ ਦੁਖ ਅਗੈ ਆਖੀਐ, ਪੜਿ ਪੜਿ ਕਰਹਿ ਪੁਕਾਰ।
ਦੁਖ ਕੀਆ ਪੰਡਾ ਖੁਲ੍ਹੀਆਂ, ਸੁਖ ਨਾ ਨਿਕਲਿਓ ਕੋਇ।
ਦੁਖਿ ਵਿਚ ਜੀਉ ਜਲਾਇਆ, ਦੁਖੀਆ ਚਲਿਆ ਰੋਇ।
ਨਾਨਕ ਸਿਫਤੀ ਰਤਿਆ, ਮਨੁ ਤਨੁ ਹਰਿਆ ਹੋਇ।
ਦੁਖ ਕੀ ਅਗੀਂ ਸਾਰੀਅਹਿ, ਵੀ ਦੁਖੁ ਦਾਰੂ ਹੋਇ।

ਵਾਰ ਸਾਰਿੰਗ ॥



# ੩੯

## ਸਿੱਧ ਆਏ ਗੁਰੂ ਦੇ ਵਿਹੜੇ

ਸਿੱਧਾਂ ਨੇ ਸਾਰੇ ਪੰਜਾਬ ਨੂੰ ਆਪਣੀਆਂ ਮੁੰਦਰਾਂ ਵਿਚ ਘੇਰ ਲਿਆ ਸੀ। ਨਾਥਾਂ ਤੋਂ ਬਗੈਰ ਪੰਜਾਬ ਦਾ ਹੋਰ ਕਿਹੜਾ ਭਗਵਾਨ ਸੀ। ਜਤੀ ਸਤੀ ਤੇ ਉਹ ਨਾਥ, ਤਿਆਗੀ ਤੇ ਸਿੱਧ ਇਨ੍ਹਾਂ ਦੀ ਸੰਗਲੀ ਤੋਂ ਬਾਹਰ ਝਾਤੀ ਮਾਰ ਹੀ ਨਹੀਂ ਸੀ ਸਕਦਾ। ਇਨ੍ਹਾਂ ਦੀ ਪਕੜ ਬੜੀ ਮਜ਼ਬੂਤ ਸੀ। ਏਸ ਪਕੜ ਨੂੰ ਪਹਿਲਾ ਮੁਸਲਮਾਨਾਂ ਤੋੜਿਆ, ਉਨ੍ਹਾਂ ਤੇ ਕਈ ਕੁੰਡੀਆਂ ਤੋੜ ਸੁਟੀਆਂ ਸਨ ਤੇ ਫੇਰ ਗੁਰੂ ਨਾਨਕ ਨੇ ਇਨ੍ਹਾਂ ਦੇ ਸੰਗਲ ਦੇ ਟੋਟੇ ਕੀਤੇ। ਸਿੱਧਾਂ, ਨਾਥਾਂ, ਜੋਗੀਆਂ ਦਾ ਸਧਾਰਨ ਬੰਦਿਆਂ ਨਾਲੋਂ ਨਾਤਾ ਟੁੱਟ ਚੁੱਕਾ ਸੀ। ਭਾਵੇਂ ਗ੍ਰਿਹਸਥੀਆਂ ਤੋਂ ਬਗੈਰ ਇਨ੍ਹਾਂ ਦੀ ਦਾਲ ਨਹੀਂ ਸੀ ਗਲਦੀ, ਪਰ ਖਲਕਤ ਨਾਲ ਇਨ੍ਹਾਂ ਦਾ ਸਬੰਧ ਬਹੁਤ ਘਟ ਸੀ। ਅਲਖ ਜਗਾਈ, ਕਰਮੰਡਲ ਫੜਿਆ ਤੇ ਪਹਾੜੀਂ ਚੜ੍ਹ ਗਏ। ਤੇ ਫੇਰ ਇਨ੍ਹਾਂ ਦਾ ਲੋਕਾਂ ਨਾਲ ਕੋਈ ਰਿਸ਼ਤਾ ਬਾਕੀ ਨਾ ਰਹਿ ਜਾਂਦਾ। ਪਹਾੜਾਂ ਦੇ ਟਿੱਲਿਆਂ ਤੇ ਬੈਠੇ ਟਾਹਰਾਂ ਮਾਰਦੇ। ਕਿਸੇ ਦੀ ਖੈਰ ਖੈਰੀਅਤ ਨਾ ਪੁਛਦੇ। ਇਸੇ ਲਈ ਇਹ ਟੋਲਾ ਬਦਨਾਮ ਹੋ ਗਿਆ ਹੀ। ਇਸਲਾਮ ਨੇ ਏਸ ਵਲਗਣ ਨੂੰ ਤੋੜਿਆ ਤੇ ਛੋਟੇ ਤੋਂ ਛੋਟੇ ਬੰਦਿਆਂ ਨਾਲ ਜੱਫੀਆਂ ਪਾ ਲਈਆਂ। ਉਨ੍ਹਾਂ ਨੂੰ ਸਾਹਵੇਂ ਬਹਿਣ ਦਾ ਹੱਕ ਬਖਸ਼ਿਆ। ਇਹ ਸਿਰਫ ਚੌਂਕੇ ਤੱਕ ਹੀ ਨਹੀਂ ਸਨ, ਵਿਹੜੇ ਤੱਕ। ਗੁਰੂ ਨਾਨਕ ਨੇ ਇਨ੍ਹਾਂ ਤੋਂ ਵੀ ਉਤਲੀ ਛਾਲ ਮਾਰੀ। ਪਹਿਲਾਂ ਚੌਂਕਾ ਜਿੱਤਿਆ ਤੇ ਫੇਰ ਲੋਕਾਂ ਦੇ ਦਿਲ। ਚੌਂਕੇ ਵਿਚ ਚੌਂਕੜਾ ਮਾਰ ਕੇ ਬਹਿ ਗਏ ਗੁਰੂ ਨਾਨਕ ਦੀ ਆਵਾਜ਼ ਸਤਵੀਂ ਕੋਠੜੀ ਤੱਕ ਵੀ ਪੁੱਜੀ ਤੇ ਵਿਹੜੇ ਵਿਚ ਵੀ।

ਇਸਲਾਮ ਦੀ ਬੋਲੀ ਓਪਰੀ ਜਿਹੜੀ ਸਾਰਿਆਂ ਦੀ ਸਮਝ ਵਿਚ ਆ ਨਹੀਂ ਸੀ ਸਕਦੀ। ਗੁਰੂ ਨਾਨਕ ਦੇਵ ਨੇ ਸਾਨੂੰ ਸਾਡੀ ਬੋਲੀ ਵਿਚ ਬਾਣੀ ਉਚਾਰ ਕੇ ਦੱਸੀ ਜਿਹੜੀ ਸਾਨੂੰ ਸਾਰਿਆਂ ਨੂੰ ਸਮਝ ਵਿਚ ਆ ਗਈ। ਏਸ ਲਈ ਲੋਕਾਂ ਦੇ ਬੜੇ ਨੇੜੇ ਆ ਗਏ। ਗੁਰੂ ਘਰ ਵਾਲੇ ਤੇ ਨਾਲੇ ਨਾ ਕੋਈ ਬੰਧਸ਼ ਤੇ ਨਾ ਕੋਈ ਪਾਬੰਦੀ।

ਗੜ੍ਹ ਟੁੱਟਾ ਨਾਥਾਂ, ਜੋਗੀਆਂ ਤੇ ਸਿੱਧਾਂ ਦਾ। ਇਨ੍ਹਾਂ ਨੂੰ ਤੇ ਕੋਈ ਘਾਹ ਵੀ ਨਹੀਂ ਸੀ ਪਾਉਂਦਾ। ਹਰ ਬੰਦੇ ਦੇ ਮੂੰਹ ਤੇ ਗੁਰੂ ਨਾਨਕ ਦਾ ਨਾਂ ਚੜ੍ਹ ਗਿਆ ਸੀ। ਹੁਣ ਆਸਣ ਡੋਲਿਆ ਸਿੱਧਾਂ ਤੇ ਜੋਗੀਆਂ ਦਾ। ਪਹਾੜਾਂ ਤੋਂ ਉਤਰੇ, ਸਿੱਖਾਂ ਦੀਆਂ ਧਰਮਸ਼ਾਲਾਵਾਂ ਦੀਆਂ ਪਰਦੱਖਣਾ ਕੀਤੀਆਂ। ਬਾਣੀ ਸੁਣੀ ਵੀ ਤੇ ਵਿਚਾਰੀ ਵੀ ਤੇ ਆਪਣੀ ਕਮਜ਼ੋਰੀ ਲੱਭੀ। ਪਰ ਜਿਹੜੇ ਟਿਲੇ ਤੇ ਜੰਮੇ ਰਹੇ ਉਨ੍ਹਾਂ ਦੇ ਕੰਨ ਤੇ ਜੂੰ ਵੀ ਨਾ ਸਰਕੀ। ਏਸੇ ਲਈ ਗੁਰਾਂ ਦੀ ਪਕੜ ਮਜ਼ਬੂਤ ਹੁੰਦੀ ਗਈ। ਲੋਕਾਂ ਦੇ ਦਿਲ ਤੇ ਛਾਪ ਲਗ ਗਈ। ਇਕ ਦਿਨ ਗੁਰਾਂ ਦੇ ਵਿਹੜੇ ਵਿਚ ਸਿੱਧ ਪਧਾਰੇ। ਉਨ੍ਹਾਂ ਧਰਮਸ਼ਾਲਾ ਵਿਚ ਈ ਧੂਣੇ ਬਾਲ ਲਏ। ਲੰਗਰ ਪਾਣੀ ਦਾ ਇੰਤਜ਼ਾਮ ਗੁਰੂ ਦੇ ਜ਼ਿੰਮੇ ਸੀ। ਸੰਗਤ ਵਿਚ ਬੈਠ ਕੇ ਗੁਰੂ ਗਿਆਨ ਸੁਣਦੇ, ਵਿਚਾਰਦੇ। ਵਿਚ ਵਿਚ ਟੋਕ ਵੀ ਦਿੰਦੇ। ਗੁਰਾਂ ਦਾ ਵਿਸ਼ਾਲ ਹਿਰਦਾ ਸੀ। ਉਨ੍ਹਾਂ ਆਪਣੇ ਮੱਥੇ ਤੇ ਕਦੀ ਤਿਊੜੀ ਪੈਣ ਨਹੀਂ ਸੀ ਦਿੱਤੀ। ਬੜੇ ਖਿੜੇ ਮੱਥੇ ਉਨ੍ਹਾਂ ਦੇ ਸ਼ੰਕੇ

ਕੱਢੇ। ਕੱਚੇ ਪਿੱਲੇ ਚੇਲਿਆਂ ਨੇ ਗੁਰੂ ਸ਼ਰਨ ਲੈ ਲਈ ਤੇ ਨਾਥਾਂ ਨੂੰ ਰਾਮ ਸਤ ਕਹਿ ਦਿੱਤੀ। ਪਰ ਜਿਨ੍ਹਾਂ ਨੇ ਨਾਮਣਾ ਖਟਿਆ ਹੋਇਆ ਸੀ ਉਹ ਕਿਸ ਤਰ੍ਹਾਂ ਗੁਰੂ ਦਾ ਪ੍ਰਭਾਵ ਕਬੂਲ ਕਰ ਲੈਣ। ਦਿਲ ਤੇ ਸ਼ਾਇਦ ਉਨ੍ਹਾਂ ਦਾ ਵੀ ਕਰਦਾ ਸੀ ਪਰ ਉਤੋਂ ਵਾਰੀ ਸਿਰ ਫੇਰ ਜਾਂਦੇ ਸਨ। ਸੋਨੇ ਦੀਆਂ ਮੁੰਦਰਾਂ ਪਿੱਤਲ ਹੁੰਦੀਆਂ ਜਾਂਦੀਆਂ ਸਨ।

ਮਛੰਦਰ ਨਾਥ, ਗੋਰਖ, ਗੋਪੀ ਚੰਦ, ਭਰਥਰੀ, ਈਸ਼ਵਰ ਨਾਥ ਕਿੱਦਾਂ ਆਪਣੀ ਹੇਠੀ ਮੰਨ ਲੈਣ। ਗੁਰੂ ਤੇ ਅਜੇ ਕਲ੍ਹ ਜੰਮਿਆ ਏ।

ਆਏ ਸਤਿਗੁਰੂ ਲੈਨ ਪਰਤਗਿਆ, ਪਾਏ ਪ੍ਰਤੀਤ ਭਰਮ ਸਭ ਭਗਿਆ।

ਮਛੰਦਰ ਸਿਰਫ ਇਹ ਵੇਖਣ ਆਇਆ ਸੀ ਕਿ ਉਹ ਵਿਅਕਤੀ ਕੌਣ ਏ, ਜਿਹਦੇ ਅੱਗੇ ਗੁਰੂ ਨਾਨਕ ਨੇ ਮੱਥਾ ਟੇਕਿਆ। ਗੁਰੂ ਨਾਨਕ ਨੇ ਐਵੇਂ ਤਾਂ ਨਹੀਂ ਸਿਰ ਝੁਕਾ ਦਿੱਤਾ। ਨਾ ਹੀ ਕਿਸੇ ਨੂੰ ਸਿਰ ਝੁਕਾਉਣ ਤੇ ਮਜਬੂਰ ਕੀਤਾ ਏ। ਏਨੀ ਬਲਵਾਨ ਆਤਮਾ ਸਿਰ ਝੁਕਾ ਦੇਵੇ ਭਰੀ ਸੰਗਤ ਵਿਚ, ਇਹ ਇਕ ਅਜੂਬਾ ਏ। ਉਹ ਵੀ ਜਾਣਦੇ ਸਨ ਕਿ ਉਨ੍ਹਾਂ ਦਾ ਪਲੇਠੀ ਦਾ ਪੁੱਤਰ, ਬਾਬਾ ਸਿਰੀ ਚੰਦ, ਉਨ੍ਹਾਂ ਦੇ ਮਤ ਤੋਂ ਬਾਗੀ ਏ। ਬਾਬੇ ਨੇ ਆਪਣਾ ਨਵਾਂ ਧੂਣਾ ਬਾਲ ਲਿਆ ਏ।

ਘਰ ਵਿਚ ਦੋ ਧੜੇ ਬਣ ਗਏ ਸਨ ਪਰ ਪੰਜਾਬ ਵਿਚ ਹਰ ਪਾਸੇ ਗੁਰੂ ਨਾਨਕ ਦੀ ਤੂਤੀ ਬੋਲਦੀ ਸੀ।

ਸਿੱਧ ਗੁਰੂ ਨਾਨਕ ਦੇਵ ਨੂੰ ਅੱਗੇ ਸੁਮੇਰ ਤੇ ਅਚਲ ਵਟਾਲਾ ਤੇ ਮਿਲ ਚੁੱਕੇ ਸਨ। ਉਨ੍ਹਾਂ ਫੁਰਮਾਇਆ ਸੀ ਕਿ ਪੰਜ ਵਸਤੂ ਦੱਸੀਆਂ ਸਨ। ਪੰਜ ਵਾਸ਼ਨਾਵਾਂ ਮਨ ਵਿਚੋਂ ਕੱਢ ਲਵੇ ਬੰਦਾ ਤੇ ਜੋਗੀ ਮਹਾਨ ਏ। ਮਨ ਟਿਕ ਜਾਏ ਤੇ ਉਹ ਜੋਗੀ ਆਪ ਵੀ ਤਰ ਜਾਂਦਾ ਏ ਤੇ ਕੁਲ ਨੂੰ ਵੀ ਤਾਰ ਦੇਂਦਾ ਏ। ਉਹੋ ਹੀ ਜੋਗੀ ਅਖਵਾਉਣ ਦੇ ਕਾਬਲ ਏ ਜਿਸ ਦੀ ਦਿਨ ਰਾਤ ਸਮਾਧੀ ਲੱਗੀ ਰਹਿੰਦੀ ਏ। ਜੋ ਮੰਗਦਾ ਪਿਆਰ ਦੀ ਭਿਖਸ਼ਾ ਏ ਤੇ ਲੋਕਾਂ ਦੀ ਸੇਵਾ ਵਿਚ ਮਗਨ ਰਹਿੰਦਾ ਏ ਤੇ ਸੰਤੋਖ ਦਾ ਧਾਰਨੀ ਏ। ਉਹ ਤੇ ਹੋਇਆ ਏ ਨਾ ਜੋਗੀ ਤੇ ਬਾਕੀ ਦੇ ਵਿਹਲੜ ਸਾਨ੍ਹ ਹਨ।

ਮੁਖੀ ਸਿੱਧਾਂ ਵਲੋਂ ਭਰੀ ਸੰਗਤ ਵਿਚ ਬੋਲਿਆ,—ਮੈਂ ਪੁਛਦਾ ਹਾਂ, ਕਿਹੜੇ ਗੁਣਾਂ ਤੇ ਰੀਝ ਕੇ ਗੁਰੂ ਨਾਨਕ ਤੁਹਾਡੇ ਅੱਗੇ ਝੁਕਿਆ, ਉਸ ਮੱਥਾ ਕਿਸ ਤਰ੍ਹਾਂ ਟੇਕ ਦਿੱਤਾ, ਇਹ ਗੱਲ ਸਾਡੀ ਸਮਝ ਵਿਚ ਨਹੀਂ ਆਉਂਦੀ। ਐਵੇਂ ਸ਼ੌਂਸ਼ੇ ਬਾਜ਼ੀ ਏ।

—ਤੁਸੀਂ ਸੱਚ ਆਖਦੇ ਹੋ ਜੋਗੀ ਰਾਜ, ਕੋਈ ਬੱਚਾ ਰੂੜੀ ਵਿਚ ਰੁਲ ਰਿਹਾ ਹੋਵੇ, ਪਿਤਾ ਉਸਨੂੰ ਵੇਖ ਲਵੇ ਤੇ ਉਹਨੂੰ ਉਠਾ ਕੇ ਛਾਤੀ ਨਾਲ ਲਾਏ, ਕੀ ਓਸ ਝੁਕਣ ਨੂੰ ਤੁਸੀਂ ਝੁਕਣਾ ਕਹੋਗੇ। ਮਿਹਰ ਕੀਤੀ ਮਿਹਰ ਹੋਈ, ਮੈਂ ਆਪਣੇ ਆਪ ਕੁਛ ਨਹੀਂ ਪਾਇਆ, ਦਾਤ ਮਿਲੀ ਏ, ਦਾਤ ਪਾਈ ਨਹੀਂ ਜਾਂਦੀ। ਸੱਚੇ ਪਾਤਸ਼ਾਹ ਦੀ ਰਹਿਮਤ ਹੋਈ, ਬਖਸ਼ਸ਼ ਮਿਲੀ।

ਏਹ ਕਨੇਹੀ ਦਾਤਿ, ਆਪਸ ਤੇ ਜੋ ਪਾਈਐ।
ਨਾਨਕ ਸਾ ਕਰਮਾਤਿ ਸਾਹਿਬ ਤੁਠੇ ਜੋ ਮਿਲੈ।

ਜਦੋਂ ਹੋਰ ਕੋਈ ਰਾਹ ਨਾ ਲੱਭਾ ਤਾਂ ਫੇਰ ਜੋਗੀ ਦੀ ਗੱਲ ਛੇੜ ਦਿੱਤੀ। ਬਿਨਾਂ ਅਸ਼ਟਾਂਗ ਯੋਗ ਤੋਂ ਆਤਮਾ ਨਿਰਮਲ ਨਹੀਂ ਹੁੰਦੀ। ਸਿੱਧੀ ਦੀ ਵੀ ਪ੍ਰਾਪਤੀ ਨਹੀਂ ਹੁੰਦੀ।

ਇਹਦਾ ਮਤਲਬ ਇਹ ਵੀ ਏ ਕਿ ਨਿਮਰਤਾ ਬਿਨਾਂ ਜੋਗ ਨਹੀਂ ਤੇ ਜੋਗ ਤੋਂ ਬਿਨਾਂ ਨਿਮਰਤਾ ਨਹੀਂ ਤੇ ਸਿੱਧੀ ਤੋਂ ਬਿਨਾਂ ਜਗਤ ਨਹੀਂ ਰੀਝਦਾ ਤੇ ਨਾ ਹੀ ਹੱਠ ਨਾਲ ਜੋਗ ਹੀ ਮਨਾਇਆ ਜਾਂਦਾ ਏ। ਧੂਣੀ ਤੇ ਬੈਠਿਆਂ ਜੋਗ ਨਹੀਂ ਲੱਭਦਾ, ਕੇਵਲ ਪ੍ਰਾਪਤੀ ਹੀ ਹੁੰਦੀ ਏ। ਜਿਥੇ ਬੈਠੇ ਹਾਂ ਉਥੇ ਕੋਈ ਵਸਤੂ ਨਿਠ ਕੇ ਨਹੀਂ ਬੈਠ ਸਕਦੀ। ਜੋਗੀ ਜਿਹੜੇ ਪਰਬਤ ਵਲ ਨਸ ਗਏ ਹਨ, ਕਿਸ ਦੁੱਖ ਦੇ ਕਾਰਨ। ਕੀ ਉਨ੍ਹਾਂ ਦੇ ਦਿਲ ਵਿਚ ਜਗਤ ਤੋਂ ਘਿਰਣਾ ਆ ਗਈ ਏ। ਜਿਥੇ ਘਿਰਣਾ, ਨਫਰਤ ਦੇ ਡੰਕੇ ਵਜਦੇ ਹੋਣ ਉਥੇ ਪ੍ਰਭੂ ਨਾਲ ਪਿਆਰ ਪਾਇਆ ਨਹੀਂ ਜਾ ਸਕਦਾ। ਸਾਨੂੰ ਤੇ ਗੁਰੂਆਂ ਰਾਹ ਦੀ ਸੋਧ ਦੱਸ ਦਿੱਤੀ ਏ। ਕੁਦਰਤ ਨੂੰ ਵੇਖ ਕੇ ਬੰਦਾ ਵਿਸਮਾਦ ਵਿਚ ਜਾਂਦਾ ਏ ਤਾਂ ਜੋਗ ਦੀ ਪ੍ਰਾਪਤੀ ਹੁੰਦੀ ਏ। ਉਹਦਾ ਸਵਾਦ ਹੀ ਕੁਝ ਇਲਾਹੀ ਏ, ਉਹਦਾ ਵਰਨਣ ਨਹੀਂ ਕੀਤਾ ਜਾ ਸਕਦਾ। ਬਾਹਰ ਈ ਕੁਦਰਤ ਦਾ ਨਜ਼ਾਰਾ ਏ ਤੇ ਅੰਦਰ ਦੀ ਲਗਨ। ਅਣਡਿੱਠੇ ਪ੍ਰਮਾਤਮਾ ਦੀ ਨਿਰਾਕਾਰਤਾ ਨੂੰ ਸਾਕਾਰਤਾ ਵਾਲੀ ਸ਼ਕਲ ਦੇਂਦੀ ਏ ਤੇ ਉਹ ਦ੍ਰਿਸ਼ਟੀ ਫੇਰ ਦਸਣ ਵਾਲੀ ਬਣ ਜਾਂਦੀ ਏ—

ਦੇਖ ਅਦ੍ਰਿਸ਼ਟ ਰਹਉ ਬਿਸਮਾਦੀ,
ਦੁਖ ਬਿਸਰੈ ਸੁਖ ਹੋਇ ਜੀਉ।

ਵਾਹਿਗੁਰੂ ਨੇ ਪ੍ਰਾਣਾਂ ਦਾ ਜੰਦਰਾ ਮਾਰਿਆ ਹੋਇਆ ਏ ਤੇ ਉਹ ਪ੍ਰਾਣਾਂ ਦੀ ਕੁੰਜੀ ਨਾਲ ਹੀ ਖੁਲ੍ਹਦਾ ਏ। ਜਦ ਦਸਵੇਂ ਦਵਾਰ ਨੂੰ ਸ਼ਬਦ ਦੀ ਕੁੰਜੀ ਲਾ ਦੇਈਏ। ਉਹ ਸਹਿਜੇ ਹੀ ਖੁਲ੍ਹ ਜਾਂਦਾ ਏ। ਹੱਠ ਨਾਲ ਜੰਦਰਾ ਨਾ ਟੁੱਟੇ ਤੇ ਨਾ ਖੁਲ੍ਹੇ।

ਏਕ ਸ਼ਬਦ ਮੇਰੇ ਪ੍ਰਾਨ ਬਸਤ ਹੈ, ਬਹੁੜ ਜਨਮ ਨਾ ਆਵਾਂ
ਕਬੀਰ ਚੁਪ ਨਹੀਂ ਸੀ ਬੈਠਾ, ਓਸ ਵੀ ਵੰਗਾਰਿਆ ਜੋਗ ਨੂੰ :—

ਦਸਵੈ ਦੁਆਰ ਕੁੰਜੀ ਜਬ ਦੀਜੈ.
ਤਉ ਦਿਆਲ ਕੋ ਦਰਸ਼ਨ ਕੀਜੈ।

ਜੋਗੀਆਂ ਦੀ ਉਪਮਾਂ ਕੀਤੀ ਸਤਿਗੁਰਾਂ, ਜੋਗੀ ਦਾ ਲਕਸ਼ ਏ ਕਿ ਸਭ ਦਾ ਭਲਾ ਮੰਗੇ। ਸਭ ਦਾ ਭਲਾ ਮੰਗਣ ਵਾਲੇ ਦਾ ਮਨ ਕਦੇ ਦਵੇਸ਼, ਈਰਖਾ ਦੂਸ਼ਨਾਂ ਵਿਚ ਨਹੀਂ ਪੈਂਦਾ। ਨਿਰਭਉ, ਤੇ ਮਨ ਟਿਕਾਉ ਉਹਦੀ ਬਿਰਤੀ ਸਹਿਜੇ ਹੀ ਟਿਕ ਜਾਂਦੀ ਏ।

ਗ੍ਰਿਹਸਥੀ ਭਾਵੇਂ ਮਾਇਆ ਦਾ ਲਾਲਚੀ ਹੈ, ਲੋਭੀ ਹੈ, ਪੁਜਾਰੀ ਹੈ, ਗ੍ਰਿਹਸਥੀ ਤੇ ਹੈ ਨਾ। ਮਾਇਆ ਦਾ ਲੋਭ ਉਹਦੇ ਲਹੂ ਵਿਚ ਰਚਿਆ ਹੋਇਆ ਏ, ਗੱਲ ਤੇ ਏਨੀ ਤੂ ਹੈ ਨਾ, ਗੁਰੂ, ਜੋਗੀ ਤੇ ਨਾਥਾਂ ਦਾ ਕੰਮ ਹੈ ਕਿ ਉਹਦੀ ਲਾਲਸਾ ਦੀ ਅਗਨੀ ਨੂੰ ਮਠਾ ਕਰੇ. ਜੋ ਕਿਸੇ ਭਲੇ ਪੁਰਸ਼ ਦੀ ਸੰਗਤ ਕਰੇਗਾ, ਉਹਦੀ ਲਾਲਸਾ ਘਟੇਗੀ, ਅਭਿਆਸ ਕਰਨ ਨਾਲ ਮੁਕਤ ਹੋ ਜਾਏਗੀ। ਵਾਸ਼ਨਾ ਨੂੰ ਮਾਰੀਏ ਤਾਂ ਨਾਮ ਦੀ ਪਰਾਪਤੀ ਹੁੰਦੀ ਏ। ਇਸੇ ਤਰ੍ਹਾਂ ਲਾਲਚ ਦੀ ਮਘੀ ਭਠੀ ਨੂੰ ਜਲ ਦਾ ਛਿਟਾ ਮਾਰੀਏ। ਪਹਿਲਾਂ ਅੱਗ ਮੱਠੀ ਹੁੰਦੀ ਏ ਤੇ ਫਿਰ ਹੌਲੀ ਹੌਲੀ ਬੁਝ ਜਾਂਦੀ ਏ। ਗ੍ਰਿਹਸਥੀ ਲਾਲਚ ਨੂੰ ਕੰਨੀ ਬੰਨ੍ਹ ਲੈਂਦਾ ਏ। ਖੋਲ੍ਹਦਾ ਨਹੀਂ ਕਿਉਂਕਿ ਉਹਦੀਆਂ ਲੋੜਾਂ ਹਨ। ਉਹਦੇ ਮਨ ਵਿਚ ਲੋਭ ਜਿਹਾ ਬਣ ਜਾਂਦਾ ਏ ਜਿਹਦੇ ਨਾਲ ਉਹ ਢਿਡ ਦੀ ਪੂਰਤੀ ਕਰਦਾ ਏ। ਉਹਨੂੰ ਬਿਭੂਤੀ ਦੀ ਲੋੜ ਨਹੀਂ। ਉਹਨੂੰ ਭੇਖ ਭਰਮ ਦੀ ਕਾਹਦੀ ਕਾਹਲੀ ਏ। ਜਗਤ ਵਿਖਾਵਾ ਏ। ਲੰਮੀ ਉਮਰ ਪਾਉਣ. ਲਈ

ਜੋਗ ਕਮਾਉਣਾ ਪੈਂਦਾ ਏ । ਗੇੜਿਆਂ ਵਿਚ ਫਸਣਾ ਫਿਰ ਭੇਖ ਕਿਉਂ ? ਸਿੱਧ ਦੇ ਮੁੱਖੀ ਨੇ ਫਿਰ ਆਖਿਆ, ਭੇਖ ਜ਼ਰੂਰੀ ਏ । ਬਗੈਰ ਭੇਖ ਦੇ ਬੰਦਾ ਪਕੜ ਨਹੀ ਛੱਡ ਸਕਦਾ । ਦਰ ਦਰ ਮੰਗਣ ਤੋਂ ਬਿਨਾਂ ਲੋਕ ਲਾਜ ਨਹੀਂ ਰਹਿੰਦੀ, ਹੰਕਾਰ ਨਹੀਂ ਮਰਦਾ, ਤੀਰਥ ਇਸ਼ਨਾਨ ਬਿਨਾਂ ਮੈਲ ਨਹੀਂ ਉਤਰਦੀ । ਜੋਗ ਕਮਾਏ ਤੋਂ ਬਿਨਾਂ ਅਰੋਗਤਾ ਨਹੀਂ ਰਹਿੰਦੀ ਤੇ ਸਿਧੀ ਨਹੀਂ ਮਿਲਦੀ । ਇਕਾਂਤ ਤੋਂ ਬਿਨਾਂ ਬਿਰਤੀ ਨਹੀਂ ਜੁੜਦੀ ।

ਅਗੋਂ ਗੁਰਾਂ ਫੁਰਮਾਇਆ :—

'ਮਨ ਮੰਦਰ ਤਨ ਵੇਸ ਕਲੰਦਰ, ਘਟ ਹੀ ਤੀਰਥ ਨਾਵਾਂ ।

ਗੱਲ ਏਥੇ ਹੀ ਮੁਕ ਗਈ, ਪਰ ਗੁਰਾਂ ਇਕ ਵਾਰ ਫੇਰ ਫੁਰਮਾਇਆ :—

'ਮਿਲਿਐ ਮਿਲਿਆ ਨ ਮਿਲੈ, ਮਿਲੈ ਮਿਲਿਆ ਜੇ ਹੋਇ ।<br>
ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ ।'

ਨਾਥਾਂ ਹੱਥ ਜੋੜੇ ਤੇ ਆਖਿਆ, ਤੁਸੀਂ ਪੂਰਨ ਮਨੁੱਖ ਹੋ, ਤੁਹਾਡਾ ਕੋਈ ਭੇਤ ਨਹੀਂ ਪਾ ਸਕਦਾ । ਜੋਗੀ ਜੋਗੀ ਬਣ ਗਏ ਤੇ ਸੁਣਨ ਵਾਲਿਆਂ ਦੀ ਆਤਮਾ ਵੀ ਪਵਿਤਰ ਤੇ ਬਲਵਾਨ ਹੋ ਗਈ । ਗੁਰੂ ਦੀ ਪਦਵੀ ਗੁਰੂ ਹੀ ਜਾਣੇ ।



# ੪੦

## ਨਾਨਕ ਤਿਨ੍ਹਾ ਬਸੰਤ ਹੈ ਜਿਨ ਘਰ ਵਸਿਆ ਕੰਤੁ

ਪਿੰਡਾਂ ਵਿਚ ਸਥਾਂ ਪੈਂਦੀਆਂ ਤੇ ਪੰਚਾਇਤਾਂ ਲੱਗਦੀਆਂ, ਮਹਿਫਲਾਂ ਜੁੜਦੀਆਂ । ਰੰਗ ਰਾਗ ਵੀ ਹੁੰਦਾ ਤੇ ਪਿੰਡ ਵਾਸੀਆਂ ਦੇ ਝਗੜੇ ਵੀ ਨਿਬੇੜੇ ਜਾਂਦੇ । ਚੰਗੀਆਂ ਗੱਲਾਂ ਵੀ ਹੁੰਦੀਆਂ ਤੇ ਮੰਦੀਆਂ ਵੀ । ਇਹ ਸੱਭ ਬੋਹੜ ਥਲੇ ਹੀ ਹੁੰਦੀਆਂ । ਮਹਿਫਲਾਂ ਜੁੜਦੀਆਂ । ਹੌਲੀ ਹੌਲੀ ਰਿਵਾਜ ਸਥਾਂ ਦਾ ਪੈ ਗਿਆ । ਉਹਦੇ ਵਿਚ ਗਾਉਣ ਵਾਲੇ ਵੀ ਆਉਂਦੇ ਤੇ ਸ਼ਬਦ ਪੜ੍ਹਨ ਵਾਲੇ ਵੀ । ਚੌਗਿਰਦੇ ਮਲ ਗੁਜ਼ਾਰਦੇ ਸਾਰੇ ਫੈਸਲੇ ਸਥਾਂ ਵਿਚ ਹੀ ਸੁਣਾਏ ਜਾਂਦੇ । ਸਥਾਂ ਦਾ ਫੈਸਲਾ ਕਦੇ ਸਰਕਾਰ ਵੀ ਰੱਦ ਨਹੀਂ ਸੀ ਸਕਦੀ ।

ਸਥਾਂ ਹੀ ਪੈਂਦੀਆਂ ਸਨ, ਗੁਰੂ ਨਾਨਕ ਵੇਲੇ । ਗੁਰੂ ਅੰਗਦ ਦੇਵ ਜੀ ਵੇਲੇ ਸਥਾਂ ਨੂੰ ਦੀਵਾਨ ਦਾ ਰੂਪ ਦਿੱਤਾ ਤੇ ਦੀਵਾਨ ਕੇਵਲ ਧਰਮਸ਼ਾਲਾ ਵਿਚ ਹੀ ਲੱਗਿਆ ਕਰਦਾ ਸੀ ।

ਇਕ ਚੌਂਕੀ ਡਾਹ ਦਿੱਤੀ ਜਾਂਦੀ ਤੇ ਉਹਦੇ ਉਤੇ, ਕੋਈ ਗੁਰੂ ਜਾਂ ਕੋਈ ਹੋਰ

ਮਹਾਂਪੁਰਸ਼ ਆਣ ਕੇ ਬੈਠਦਾ ਪ੍ਰਭੂ ਦੇ ਗੁਣ ਗਾਂਦਾ, ਨਿਤ ਜੀਵਨ ਦੇ ਰਾਹ ਸਵਲੇ ਬਣਾਉਣ ਲਈ ਆਪਣੇ ਤਜਰਬੇ ਦਸਦਾ। ਇਹ ਦੀਵਾਨ ਧਰਮ ਨਾਲ ਹੀ ਸਬੰਧਤ ਸਨ। ਪਿੰਡ ਦਾ ਜਾਂ ਆਸੇ ਪਾਸੇ ਦਾ ਕੋਈ ਝਗੜਾ ਵੀ ਸਿਰ ਚੁਕਦਾ ਤਾਂ ਗੁਰੂ ਦੀ ਹਜ਼ੂਰੀ ਵਿਚ ਉਹਦਾ ਨਿਆਂ ਹੋ ਜਾਂਦਾ। ਦੀਵਾਨ ਵੀ ਲਗਦੇ ਤੇ ਸਥਾਂ ਵੀ ਪੈਂਦੀਆਂ।

ਘੱਟ ਬੋਲਣਾ, ਸਿਰਫ ਸੰਗਤ ਨੂੰ ਹੀ ਉਪਦੇਸ਼ ਦੇਣਾ, ਗੁਰਬਾਣੀ ਦੀ ਵਿਆਖਿਆ ਕਰਨੀ। ਸ਼ਾਮ ਵੇਲੇ ਜਦ ਸੂਰਜ ਢਲ ਜਾਂਦਾ, ਲੋਕ ਰੋਟੀ ਟੁਕ ਖਾ ਕੇ ਵਿਹਲੇ ਹੋ ਜਾਂਦੇ ਤਾਂ ਫੇਰ ਦੀਵਾਨ ਜੁੜਦਾ ਸੰਗਤ ਇਕੱਠੀ ਹੁੰਦੀ। ਹਰ ਤਰ੍ਹਾਂ ਦੇ ਬੰਦੇ ਦੀਵਾਨ ਵਿਚ ਸ਼ਾਮਲ ਹੁੰਦੇ। ਗੁਰੂ ਸੇਵਕ ਏ, ਇਹ ਤੇ ਕਿਸੇ ਤੇ ਮੋਹਰ ਨਹੀਂ ਸੀ ਲੱਗੀ ਹੋਈ।

ਗੁਰੂ ਨਾਨਕ ਦੇਵ ਨੇ ਆਪਣੀ ਅੱਖੀਂ ਡਿਠਾ ਹੋਇਆ ਸੀ ਕਰਤਾਰਪੁਰ। ਜਦ ਗੁਰੂ ਨਾਨਕ ਦੇਵ ਫੁਰਮਾਉਂਦੇ, ਕਿ ਅਸੀਂ ਐਸਾ ਸਮਾਜ ਰਚਣਾ ਚਾਹੁੰਦੇ ਹਾਂ, ਜਿਹਦੇ ਵਿਚ ਮਲਾਂ ਮਾਰਨ ਵਾਲੇ ਮੌਜ ਨਾ ਮਾਣਨ। ਧਨੀ ਨਿਰੋਲ ਧਨ ਕਰ ਕੇ ਸਤਿਕਾਰਿਆ ਨਾ ਜਾਏ। ਧਨੀ ਮਨੁੱਖ ਦੀ ਸਾਰੀ ਦੌੜ ਮਾਇਆ ਲਈ ਹੁੰਦੀ ਏ। ਦਿਖਾਵੇ ਲਈ ਧਨ ਦੇ ਕੇ ਆਪਣਾ ਜੱਸ ਬਣਾ ਲੈਂਦਾ ਏ ਪਰ ਅੰਦਰੋਂ ਹਵਸ ਨਹੀਂ ਮੁਕਦੀ। ਐਸਾ ਸਮਾਜ ਸਿਰਜਿਆ ਜਾਵੇ, ਜਿਥੇ ਧਨ ਦੀ ਲੋੜ ਹੀ ਨਾ ਪਵੇ। ਕਿਰਤ ਕਰਨ ਵਾਲੇ ਨੂੰ ਉਚੀ ਪਦਵੀ ਮਿਲੇ ਤੇ ਮਾਣ ਵੀ ਵਧੇ ਪ੍ਰਿਥਵੀ ਦਾ।

ਵੇਖਿਆ ਜਾਂਦਾ ਏ ਕਿ ਗਰੀਬ, ਨਿਰਧਨ ਨੂੰ ਮਖੌਲ ਨਾਲ ਵੇਖਿਆ ਜਾਂਦਾ ਸੀ। ਆਓ ਪਾਤਸ਼ਾਹੋ, ਉਹ ਜਿਹੜਾ ਇਲ ਦਾ ਨਾਂ ਕੋਕੋ ਵੀ ਨਹੀਂ ਸੀ ਜਾਣਦਾ, ਮਹਾਂ ਮੂਰਖ ਹੁੰਦਾ ਸੀ, ਉਸਨੂੰ ਆਖਦੇ ਆਓ ਪੰਡਤ, ਅੱਜ ਕਲ੍ਹ ਕਿਹੜੇ ਸ਼ਾਸਤਰ ਦੀ ਕਥਾ ਕਰ ਰਹੇ ਹੋ? ਇਹਨੂੰ ਪਾਰਖੂ ਜਵਾਹਰੀ ਤੇ ਹੀਰਿਆਂ ਨਾਲ ਭਰੇ ਢੇਰ ਵਿਚੋਂ ਹੀਰਾ ਕੱਢ ਲੈਣਾ, ਉਹ ਤੇ ਹੋਇਆ ਨਾ ਜਵਾਹਰੀ ਤੇ ਉਹਨੂੰ ਅੱਖੋਂ ਨਾ ਲਭੇ, ਪੱਥਰ ਤੇ ਹੀਰੇ ਦੀ ਕੋਈ ਪਛਾਣ ਨਾ ਹੋਵੇ, ਉਹਨੂੰ ਸਾਰੇ ਪਿੰਡ ਵਾਲਿਆਂ ਜੌਹਰੀ ਆਖਣਾ, ਮਹਾਂ ਬਦਮਾਸ਼, ਸੌ ਐਬਾਂ ਦਾ ਐਬੀ ਤੇ ਉਹਨੂੰ ਚੌਧਰੀ ਆਖਿਆ ਜਾਂਦਾ। ਫਫੇਕੁਟਣੀਆਂ ਨੂੰ ਆਦਰ ਦੇਣਾ ਤੇ ਆਖਣਾ ਜੀ ਦੇਵੀ ਆ ਗਈ ਏ, ਭੋਲੀ ਭਾਲੀ, ਸਿਧ ਪਧਰੀ, ਨੇਕ ਤਾਕ ਔਰਤ ਦਾ ਕੌਡੀ ਮੁੱਲ ਨਾ ਪੈਂਦਾ। ਹਰ ਬੰਦਾ ਸਿਆਣਾ ਵੀ ਹੁੰਦਾ ਤੇ ਹਰ ਬੰਦਾ ਹਰ ਰਮਜ਼ ਨਹੀਂ ਪਹਿਚਾਣਦਾ। ਜਿਹਦੀ ਚਹੁੰ ਬੰਦਿਆਂ ਨੇ ਗਲ ਆਖ ਦਿੱਤੀ ਉਹਨੂੰ ਸੱਚ ਮੰਨ ਲੈਣਾ। ਇਸ ਤਰ੍ਹਾਂ ਸਮਾਜ ਵਿਚ ਸਮਾਜ ਦਾ ਢਾਂਚਾ ਵਿਗੜ ਗਿਆ ਸੀ। ਚੋਰ ਉਚੱਕਾ ਚੌਧਰੀ ਤੇ ਗੁੰਡੀ ਰੰਨ ਪ੍ਰਧਾਨ। ਨਾ ਸੁਘੜ ਸਿਆਣੀ ਜ਼ਨਾਨੀ ਨੂੰ ਕੋਈ ਜਾਣੇ ਤੇ ਨਾ ਪਾਰਖੂ ਦੀ ਕਦਰ ਤੇ ਨਾ ਹੀ ਭਲੇਮਾਣਸ ਦਾ ਹੀ ਕੋਈ ਮੁਲ। ਨਿਰਧਨ ਤੇ ਅਗੇ ਹੀ ਨਿਰਧਨ ਸੀ। ਤੰਦ ਨਹੀਂ ਤਾਣੀ ਵਿਗੜੀ ਹੋਈ ਸੀ। ਇਕ ਹੋਵੇ ਤੇ ਸਮਝਾਵੇ ਤੇ ਜੇ ਮੂਰਖ ਹੋਵੇ ਵਿਹੜਾ ਤੇ ਸਮਝਾਏ ਕਿਹੜਾ।

ਗੁਰੂ ਘਰ ਵਿਚ ਏਸ ਗੱਲ ਨੂੰ ਨਿਖੇੜਿਆ ਜਾ ਰਿਹਾ ਸੀ। ਇਹ ਪਾਜ ਖੁਲ੍ਹ ਰਹੇ ਸਨ।

ਨਾਉ ਫਕੀਰੈ ਪਾਤਸ਼ਾਹੁ, ਮੂਰਖ ਪੰਡਿਤ ਨਾਉ।
ਅੰਧੇ ਕਾ ਨਾਉ ਪਾਰਖੂ, ਏਵੈ ਕਰੇ ਗੁਆਉ।
ਇਲਤ ਕਾ ਨਾਉ ਚਉਧਰੀ, ਕੂੜੀ ਪੂਰੇ ਥਾਉ।

ਖੂਬਸੂਰਤ ਬਣਨ ਲਈ ਸਭ ਤੋਂ ਪਹਿਲਾਂ ਇਹ ਉਪਦੇਸ਼ ਦਿੱਤਾ ਜਾਂਦਾ ਏ। ਜਿਸ ਨੇ ਜਾਣ ਲਿਆ ਕਿ ਇਹ ਸੰਸਾਰ ਨਹੀਂ ਰਹਿਣਾ, ਅਸਾਂ ਵੀ ਨਹੀਂ ਰਹਿਣਾ, ਰਾਤ ਕਟਣ ਆਏ ਹਾਂ, ਰਾਤ ਗੁਜ਼ਾਰੀ ਤੇ ਦਿਨੇ ਹੋਰ ਟਿਕਾਣਾ! ਉਹ ਜੀਵਨ ਵਿਚ ਖਿਲਾਰ ਨਹੀਂ ਖਿਲਾਰਦਾ। ਉਹ ਬਹੁਤੇ ਪਦਾਰਥਾਂ ਦਾ ਅਧੀਨ ਵੀ ਨਹੀਂ ਹੁੰਦਾ। ਉਤੋਂ ਉਤੋਂ ਦੇ ਗੁਰੂ ਬਣਦੇ ਹਨ ਪਰ ਅੰਦਰੋਂ ਮਨ ਉਨ੍ਹਾਂ ਦਾ ਕੋਰਾ ਹੁੰਦਾ ਹੈ। ਮਜਬੂਰੀਆਂ ਕਾਰਨ। ਦਿਖਾਵੇ ਲਈ ਲੋਕ ਮਾੜਾ ਨਾ ਆਖਣ। ਭਲੇ ਕਰਮ ਵੀ ਕਰਦੇ ਹਨ। ਮਨ ਵਿਚ ਮੈਲ ਏ, ਏਸ ਲਈ ਆਤਮਕ ਖੇੜੇ ਦਾ ਚਾਅ ਜੀਵਨ ਨੂੰ ਮਿਲ ਨਹੀਂ ਸਕਦਾ। ਉਹ ਛੇਤੀ ਸਾਥ ਛੱਡ ਜਾਂਦੇ ਹਨ। ਨਿਮੋਝੂਣੇ ਜਿਹੇ ਹੋ ਕੇ ਉਨ੍ਹਾਂ ਦਾ ਇਰਾਦਾ ਪੱਕਾ ਨਹੀਂ ਹੁੰਦਾ। ਮਨ ਦੀ ਲਗਨ, ਹਿਰਦੇ ਦੀ ਸਭ ਤੋਂ ਵੱਡੀ ਸ਼ੈਅ ਹੈ, ਕੋਈ ਜਬਰੀ ਕਿਸੇ ਨੂੰ ਧਰਮੀ ਬੰਦਾ ਨਹੀਂ ਬਣਾ ਸਕਦਾ—

ਬਧਾ ਚਟੀ ਜੋ ਭਰੇ, ਨ ਗੁਣੁ ਨ ਉਪਕਾਰ।
ਸੇਤੀ ਖੁਸੀ ਸਵਾਰੀਐ, ਨਾਨਕ ਕਾਰਜ ਸਾਰੁ।

ਕੌਡੀ ਕੌਡੀ ਜੋੜਨ ਵਾਲੇ ਬੰਦੇ ਸ਼ਾਹੂਕਾਰ ਤੇ ਬਣ ਜਾਂਦੇ ਹਨ, ਢਿੱਡ ਨੂੰ ਗੰਢ ਮਾਰ ਕੇ ਹੀ ਤੇ ਧਨ ਜੁੜਦਾ ਏ। ਹਰ ਸੁਖੀ ਜੀਵਨ ਨਹੀਂ ਬਿਤਾ ਸਕਦਾ ਧਨ ਵਾਲਾ। ਮਤਲਬੀ ਤੇ ਥੋੜ੍ਹ ਦਿਲਾ ਹੁੰਦਾ ਹੈ। ਇਹ ਜਾਣਦਾ ਹੋਇਆ ਵੀ ਕਿ ਮੈਂ ਖਾਲੀ ਹੱਥ ਆਇਆ ਹਾਂ ਤੇ ਖਾਲੀ ਹੱਥ ਹੀ ਜਾਣਾ ਏ। ਕੋਈ ਗੰਢ ਸਿਰ ਤੇ ਧਰ ਕੇ ਨਹੀਂ ਲੈ ਜਾਣੀ। ਤੇ ਫੇਰ ਕਿਉਂ ਮਾਇਆ ਦਾ ਜਾਲ ਵਿਛਾਈ ਜਾਂਦਾ ਹੈ। ਸੁਚੱਜਾ ਰਾਹ ਇਹ ਹੈ, ਜੋ ਵੱਡਿਆਂ ਵੀ ਸਮਝਿਆ ਏ। ਇਨ੍ਹਾਂ ਬੁਰੀਆਂ ਆਦਤਾਂ ਨੂੰ ਤਿਲਾਂਜਲੀ ਦੇ ਦੇਵੋ। ਉਨ੍ਹਾਂ ਬੁਰੀਆਂ ਆਦਤਾਂ ਨੂੰ ਮਨੋ ਵਿਸਾਰ ਦੇਵੋ ਜਿਹੜੀਆਂ ਦੁੱਖ ਦੇਂਦੀਆਂ ਹਨ—

ਨਾਨਕ ਦੁਨੀਆ ਕੀਆ ਵਡਿਆਈਆ ਅਗੀ ਸੇਤੀ ਜਾਲਿ।
ਏਨੀ ਜਲੀਈ ਨਾਮ ਵਿਸਾਰਿਆ ਇਕ ਨਾ ਚਲੀ ਨਾਲ।

ਸਤਿਗੁਰਾਂ ਫੁਰਮਾਇਆ ਕਿ ਧਨੀ ਲੋਕਾਂ ਦੇ ਦਬਦਬੇ ਥਲੇ ਨਾ ਆਓ, ਉਨ੍ਹਾਂ ਦੀ ਖੁਸ਼ਾਮਦ ਕਰਕੇ ਆਪਣੇ ਆਪ ਨੂੰ ਛੋਟਾ ਨਾ ਕਰੋ। ਖੁਸ਼ਾਮਦ ਕਿਉਂ, ਨਿਤਾਣਾ ਤੇ ਸਹਿਮ-ਪਣ ਵਾਧੂ ਏ। ਇਹ ਗਰੀਬੀ ਓਸ ਵਾਹਿਗੁਰੂ ਦੀ ਦਿੱਤੀ ਹੋਈ ਏ। ਓਸਦੀ ਨਜ਼ਰ ਸਭ ਤੇ ਹੈ। ਉਹੋ ਹੀ ਮਾਲਕ ਏ। ਉਹੋ ਹੀ ਧਨ ਸ਼ਾਹੂਕਾਰ ਨੂੰ ਦੇਂਦਾ ਏ। ਤੇ ਖਾਲੀ ਵੇਖਣ ਨੂੰ ਸ਼ਾਹੂਕਾਰ ਪਰ ਅੰਦਰੋਂ ਬੜੇ ਦੁਖੀ ਹਨ। ਇਕ ਸਾਧਾਰਨ ਮਨੁੱਖ ਤੋਂ ਵੀ ਗਏ ਗੁਜ਼ਰੇ ਹਨ। ਕੁਝ ਟੁਕੜਿਆਂ ਦੇ ਕਾਰਨ ਧਨੀ ਲੋਕਾਂ ਦੀ ਖੁਸ਼ਾਮਦ ਕਰਦੇ ਫਿਰਨਾ ਜੀਵਨ ਦਾ ਕੋਈ ਸਹੀ ਰਾਹ ਨਹੀਂ। ਜਦ ਸੱਦਾ ਆ ਗਿਆ ਤਾਂ ਉਨ੍ਹਾਂ ਵੀ ਤੁਹਾਡੇ ਵਾਂਗ ਹੀ ਤੁਰ ਪੈਣਾ ਏ। ਦੌਲਤ ਨੇ ਕੋਈ ਸੰਗਲ ਨਹੀਂ ਮਾਰਨੇ। ਅਰਥੀ ਉਨ੍ਹਾਂ ਲਈ ਵੀ ਬਾਂਸ ਦੀ ਏ ਤੇ ਤੁਹਾਡੇ ਲਈ ਵੀ।

ਜਿਨਾ ਚੀਰੀ ਚਲਣਾ, ਹੱਥ ਤਿਨਾ ਕਿਛੁ ਨਾਹਿ।
ਸਾਹਿਬ ਕਾ ਫੁਰਮਾਣ ਹੋਇ, ਉਠੀ ਕਰਲੈ ਪਾਹਿ।

ਕਿਰਤ ਕਰਦਿਆਂ ਹਉਮੈ ਦਾ ਪਰਛਾਵਾਂ ਨਾ ਪਵੇ ਏਸੇ ਲਈ ਸ਼ਬਦ ਦਾ ਉਚਾਰਨ ਤੇ ਸਿਮਰਨ ਜ਼ਰੂਰੀ ਦਸਿਆ ਏ ਜਿਹਨੂੰ ਅਗੋਂ ਕਰਕੇ ਤੁਰਨਾ ਜ਼ਰੂਰੀ ਹੈ ਤੇ ਗੁਰੂ

ਵੱਲ ਮੂੰਹ ਕਰਕੇ ਤੁਰਨਾ ਜ਼ਰੂਰੀ ਏ। ਜੀਵਨ ਦਾ ਸਹੀ ਰਾਹ ਇਹੀ ਹੈ। ਅੰਮ੍ਰਿਤ ਵੇਲੇ ਉਠੋ ਤੇ ਚਾਅ ਨਾਲ ਮਨ ਸ਼ੁਧ ਕਰਕੇ ਸਤਿਸੰਗ ਵਿਚ ਜਾਓ।

ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ।
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ।

ਪ੍ਰਭੂ ਦੀ ਸਿਫਤ ਸਲਾਹ ਕਰਨੀ ਤੇ ਬਾਣੀ ਸੁਨਾਉਣ ਵਾਲੇ ਦੀ ਹਾਂ ਵਿਚ ਹਾਂ ਮਿਲਾਉਣੀ। ਮੇਲ ਬਣਾਈ ਰਖਣਾ। ਗੁਰੂ ਦੇ ਸ਼ਬਦ ਗਾਉਣ ਵਾਲੇ ਪਰੇਮੀ ਦੇ ਨਾਲ। ਸਿਰਫ ਨਾਮ ਸਿਮਰਨ ਨਾਲ ਹੀ ਸ਼ਾਂਤੀ ਪ੍ਰਾਪਤ ਹੁੰਦੀ ਏ। ਫੇਰ ਦੁਨੀਆਂ ਵਿਚ ਕੋਈ ਔਕੜ, ਕੋਈ ਮੁਸ਼ਕਲ ਡਾਵਾਂਡੋਲ ਨਹੀਂ ਕਰ ਸਕਦੀ। ਜਦੋਂ ਕੋਈ ਉਚੀ ਸਿਖਿਆ ਲਈ ਆਖਦਾ ਤੇ ਇਕੋ ਹੀ ਗੱਲ ਆਖ ਕੇ ਗੱਲ ਮੁਕਾ ਦਿੱਤੀ ਜਾਂਦੀ ਕਿ ਅਕਾਲ ਪੁਰਖ ਦੇ ਨਾਂ ਨਾਲ ਜੋੜਨ ਦੀ ਤਾਂਘ ਏਸ ਤੋਂ ਵੱਡੀ ਸਿਖਿਆ ਹੋਰ ਕੋਈ ਨਹੀਂ। ਉਦੋਂ ਸਾਡਾ ਹਿਰਦਾ ਖਿੜ ਜਾਂਦਾ ਏ। ਜਿਨ੍ਹਾਂ ਦੇ ਅੰਦਰ ਨਾਮ ਦੀ ਯਾਦ ਟਿਕੀ ਰਹਿੰਦੀ ਏ। ਖੁਸ਼ੀ ਆਨੰਦ ਦਾ ਸੋਮਾ ਵਾਹਿਗੁਰੂ ਹੀ ਹੈ। ਗੁਰੂ ਦੀ ਯਾਦ ਨੂੰ ਛੱਡ ਕੇ ਤੇ ਖੋਜ ਕਰਦੇ ਫਿਰਨਾਂ ਐਵੇਂ ਵਾਧੂ ਦਿਲਾਸਿਆਂ ਦੀ ਆਸਰੇ ਲਭਦੇ ਫਿਰਨਾ ਤੇ ਫੇਰ ਦੁੱਖ ਹੀ ਦੁੱਖ ਝੋਲੀ ਵਿਚ ਪੈਂਦੇ ਹਨ। ਵਿਸਾਰੀਏ ਪ੍ਰਭੂ ਤੇ ਫੇਰ ਝੋਰਾ ਆਏ। ਚਿੰਤਾ ਪੱਲੇ ਪਏ। ਜਿਹੜੇ ਸਿਮਰਨ ਨਹੀਂ ਕਰਦੇ, ਔਨੇ ਬੰਦੇ ਵਾਂਗੂੰ ਠੇਡੇ ਖਾਂਦੇ ਫਿਰਦੇ ਹਨ। ਜੋ ਭਗਤੀ ਵਿਚ ਹਨ ਉਹ ਹਉਮੈ ਤੇ ਈਰਖਾ ਦੀ ਭੱਠੀ ਵਿਚ ਸੜਦੇ ਰਹਿੰਦੇ ਹਨ। ਇਹ ਉਦਾਸੀ, ਸੰਨਿਆਸੀ, ਜੋਗੀ, ਜੰਗਮ ਹੱਥ ਵਿਚ ਚਿਪੀਆਂ ਲਈ ਮੰਗਦੇ ਫਿਰਦੇ ਹਨ, ਉਹ ਕਿਸੇ ਨੂੰ ਕੀ ਦੇ ਸਕਦੇ ਹਨ ਜਿਨ੍ਹਾਂ ਨੂੰ ਆਪਣੀ ਰੋਟੀ ਦਾ ਕੋਈ ਆਸਰਾ ਨਹੀਂ। ਇਹ ਗੱਲ ਸਿਰਫ ਗੁਰੂ ਦੇ ਦੱਸੇ ਰਾਹ ਤੇ ਤੁਰਨ ਵਾਲਿਆਂ ਗੁਰਮੁਖ ਸਿੱਘਾਂ ਨੂੰ ਹੀ ਪਤਾ ਏ। ਉਨ੍ਹਾਂ ਦੇ ਅੰਦਰੋਂ ਇਹ ਆਵਾਜ਼ ਉਠਦੀ ਏ—

ਰਤਨਾ ਕੇਰੀ ਗੁਥਲੀ, ਰਤਨੀ ਖੋਲੀ ਆਇ।
ਵਖਰ ਤੇ ਵਣਜਾਰਿਆਂ ਦੁਹਾ ਰਹੀ ਸਮਾਇ।
ਜਿਨ ਗੁਣ ਪਲੈ ਨਾਨਕਾ, ਮਾਣਕ ਵਣਜਹਿ ਸੇਇ।
ਰਤਨਾ ਸਾਰ ਨ ਜਾਣਨੀ, ਅੰਧੇ ਵਤਹਿ ਲੋਇ।

ਚਿੰਤਾ ਦੇ ਅਧੀਨ ਮਨੁੱਖ ਦੇ ਚਸਕੇ ਕਦੀ ਨਹੀਂ ਮੁਕਦੇ। ਜਦ ਮੁੱਕਦੇ ਹਨ ਤਾਂ ਉਸ ਬੇਅੰਤ ਨੂੰ ਯਾਦ ਕਰਦਿਆਂ ਕਰਦਿਆਂ ਬੰਦਾ ਉਹਦਾ ਹੀ ਹੋ ਜਾਂਦਾ ਏ। ਬਸ ਇਹੋ ਹੀ ਪੂੰਜੀ ਏ। ਭਾਵੇਂ ਮਿਲੇ ਦੁਖ ਤੇ ਭਾਵੇਂ ਮਿਲੇ ਸੁਖ ਉਸ ਨੂੰ ਨਹੀਂ ਭੁਲਣਾ।

ਮਨੁਖ ਕਿਸੇ ਵੀ ਧਰਮ ਨੂੰ ਮੰਨੇ, ਉਹਦਾ ਧਰਮ ਸਭ ਤੋਂ ਪਹਿਲਾ ਏ ਉਹ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਏ। ਉਹਦਾ ਅਸਲ ਸਾਥੀ ਪ੍ਰਮਾਤਮਾ ਏ। ਉਹਦੇ ਦੁੱਖ ਵਿਚ ਹੀ ਦੁੱਖ ਏ ਤੇ ਉਹਦੇ ਸੁਖ ਵਿਚ ਸੁਖ। ਦੌਲਤ ਜਨਮ ਵਿਚ ਕੁਝ ਨਹੀਂ ਕਰ ਸਕਦੀ ਸਗੋਂ ਭਟਕਣਾ ਪੈਦਾ ਕਰਦੀ ਏ। ਕਾਮਯਾਬ ਮਨੁਖ ਉਹੋ ਈ ਏ ਜਿਹੜਾ ਵਿਕਾਰਾਂ ਤੋਂ ਬਚਿਆ ਰਹੇ। ਜਿਹੜਾ ਪ੍ਰਮਾਤਮਾ ਦੇ ਅਧੀਨ ਹੋ ਜਾਏ। ਉਹਨੂੰ ਫੇਰ ਦੁਨੀਆਂ ਦੀ ਕੋਈ ਮੁਥਾਜੀ ਨਹੀਂ ਰਹਿ ਜਾਂਦੀ। ਪਰ ਜੋ ਮਨੁੱਖ ਪ੍ਰਭੂ ਦੀਆਂ ਬਖਸ਼ੀਆਂ ਦਾਤਾਂ ਪਾ ਕੇ ਉਨ੍ਹਾਂ ਵਿਚ ਹੀ ਮਗਨ ਹੋ ਜਾਂਦਾ ਏ ਤੇ ਪ੍ਰਭੂ ਨੂੰ ਭੁਲ ਜਾਂਦਾ ਏ ਉਹ ਮੂਰਖ ਵੀ ਹਨ ਤੇ ਮਨਮੁਖ ਵੀ ਹਨ। ਬੰਦਾ ਆਪਣੇ ਆਪ ਅੰਦਰ ਝਾਤ ਮਾਰੇ ਤੇ ਆਪਣੀਆਂ ਕਮਜ਼ੋਰੀਆਂ ਨੂੰ ਜਾਣੇ, ਉਨ੍ਹਾਂ ਦਾ

ਇਲਾਜ ਕਰੇ, ਕਾਬੂ ਪਾਉਣ ਦੀ ਕੋਸ਼ਿਸ਼ ਕਰੇ। ਉਹ ਬੰਦਾ ਸੁਖੀ ਏ, ਜਿਹੜਾ ਮਨ ਦੇ ਆਖੇ ਲੱਗ ਜਾਂਦਾ ਏ, ਵਾਸਨਾ ਦੇ ਅਧੀਨ ਹੋ ਜਾਂਦਾ ਏ, ਉਹ ਆਪਣਾ ਜੀਵਨ ਵਿਅਰਥ ਗੁਆ ਕੇ ਚਲੇ ਜਾਂਦੇ ਹਨ। ਮਨ ਨੂੰ ਪ੍ਰਮਾਤਮਾ ਨਾਲ ਜੋੜਨਾ ਵੀ ਇਕ ਤਪਸਿਆ ਏ। ਦੂਜਿਆਂ ਦੀ ਕਮਜ਼ੋਰੀ ਨੂੰ ਨਜ਼ਰ ਕਰਨਾ ਤੇ ਆਪਣੀ ਪੀੜ੍ਹੀ ਥਲੇ ਸੋਟਾ ਵੀ ਨਾ ਫੇਰਨਾ ਇਹ ਵਾਦੀ ਕੋਈ ਚੰਗੀ ਨਹੀਂ। ਭਲੇ ਪੁਰਸ਼ਾਂ ਦਾ ਕਸਬ ਨਹੀਂ। ਤੁਸੀਂ ਆਪਣਾ ਜੀਵਨ ਸੁਧਾਰੋ, ਦੂਜਿਆਂ ਨੂੰ ਸਿਰਫ ਸਲਾਹ ਹੀ ਦਿਉ, ਰਹਿਮਤ ਜ਼ਰੂਰ ਹੋਏਗੀ। ਸਾਹ ਜਦ ਤਕ ਆਉਂਦਾ ਏ ਬੰਦਾ ਬੰਦਾ ਏ, ਜਦ ਸਾਹ ਦੀ ਮਾਲਾ ਰੁਕ ਗਈ ਤੇ ਇਹ ਮਿੱਟੀ ਦੀ ਮੁਠੀ ਤੋਂ ਬਗੈਰ ਹੋਰ ਕੁਝ ਨਹੀਂ, ਜਿਹੜੇ ਚਾਰ ਦਿਹਾੜੇ ਮੰਗ ਕੇ ਲਿਆਏ ਹੋ, ਉਪਕਾਰ ਤੇ ਸਿਮਰਨ ਵਿਚ ਗੁਜ਼ਾਰੋ, ਸਤਿਗੁਰ ਏਸ ਤਰ੍ਹਾਂ ਫੁਰਮਾਉਂਦੇ ਹਨ।

□□

## ੪੧

## ਰਬਾਬੀ ਬਲਵੰਡ

ਗੁਰੂ ਅੰਗਦ ਦੇਵ ਜੀ ਨੇ ਆਪ ਮੰਗ ਕੇ ਲਿਆ ਸੀ ਰਬਾਬੀ ਗੁਰੂ ਨਾਨਕ ਦੇਵ ਜੀ ਤੋਂ ਅਤੇ ਇਕ ਸ਼ਰਤ ਰੱਖੀ ਸੀ ਸਤਿਗੁਰਾਂ ਕਿ ਇਹ ਸਾਡਾ ਬਹੁਤ ਪਿਆਰਾ ਰਬਾਬੀ ਏ, ਤੁਸਾਂ ਮੰਗ ਤੇ ਲਿਆ ਏ ਤੇ ਅਸਾਂ ਨਾਂਹ ਨਹੀਂ ਕੀਤੀ, ਇਹਦਾ ਖਿਆਲ ਰੱਖਣਾ। ਬੱਤੀਆਂ ਦੰਦਾਂ ਵਿਚ ਜਿਦਾਂ ਜ਼ਬਾਨ ਏ ਇਹ ਰਬਾਬੀ ਉਸੇ ਤਰ੍ਹਾਂ ਹੀ ਏ। ਗੁਰਾਂ ਨੇ ਓਸ ਰਬਾਬੀ ਨੂੰ ਪੂਰਾ ਸਤਿਕਾਰ ਦਿੱਤਾ ਅਤੇ ਪੱਛਗਿਛ ਵਿਚ ਰਖਿਆ ਪਰ ਸੰਗਤ ਦਾ ਅਸਰ ਜ਼ਰੂਰ ਚੜ੍ਹਦਾ ਏ। ਬੰਦਾ ਚੰਗੀ ਸੰਗਤ ਦਾ ਅਸਰ ਘੱਟ ਕਬੂਲਦਾ ਏ ਤੇ ਮਾੜੀ ਸੰਗਤ ਦਾ ਰੰਗ ਛੇਤੀ ਚੜ੍ਹ ਜਾਂਦਾ ਏ।

ਨਾਲ ਇਆਣੇ ਦੋਸਤੀ ਕਦੇ ਨਾ ਆਵੈ ਰਾਸਿ।

ਕਲਾਕਾਰ ਬੜੀ ਜਲਦੀ ਫੂਕ ਵਿਚ ਆ ਜਾਂਦਾ ਏ, ਇਹ ਹਉਮੈ ਨੂੰ ਬਹੁਤ ਜਲਦੀ ਕਬੂਲਦਾ ਏ। ਜ਼ਰਾ ਕੁ ਜੱਸ ਮਿਲਿਆ ਤੇ ਫੁਲ ਕੇ ਗੁਬਾਰਾ ਬਣ ਗਿਆ। ਕਲਾ ਵਿਚ ਮਸਤ ਰਹਿਣ ਵਾਲਾ ਕੀ ਜਾਣੇ ਦੁਨੀਆਂ ਦੇ ਬਿਖੇੜੇ।

ਰਬਾਬੀ ਦੇ ਮਨ ਵਿਚ ਇਹ ਹੰਕਾਰ ਆ ਗਿਆ ਕਿ ਨਾ ਕੋਈ ਗੁਰੂ ਦਾ ਸਤਿਸੰਗ ਹੋਵੇ ਮੈਥੋਂ ਬਗੈਰ ਤੇ ਨਾ ਹੀ ਦੀਵਾਨ ਦੀ ਕੋਈ ਸ਼ੋਭਾ ਹੀ ਹੋਵੇ। ਲੱਖ ਯਤਨ ਕਰਨ ਗੁਰੂ ਸਾਥੋਂ ਬਗੈਰ ਬੰਦੇ ਇਕੱਠੇ ਨਹੀਂ ਹੁੰਦੇ। ਰਬਾਬ ਹੀ ਦਿਲ ਖਿੱਚ ਸਕਦੀ ਏ। ਵਜਾਉਣ

ਵਾਲੇ ਅਸੀਂ ਹਾਂ ਤੇ ਚੋਧਰ ਉਹਨਾਂ ਬੰਦਿਆਂ ਦੀ ਜਿਹੜੇ ਕੱਖ ਭੰਨ ਕੇ ਦੂਹਰਾ ਨਹੀਂ ਕਰਦੇ। ਸਾਨੂੰ ਗਿਣੇ ਮਿਥੇ ਦਮੜੇ ਹੀ ਮਿਲਦੇ ਹਨ ਤੇ ਵਿਹਲੇ ਮੌਜਾਂ ਮਾਣਦੇ ਹਨ। ਅਸੀਂ ਫੇਰ ਮਰਾਸੀ ਦੇ ਮਰਾਸੀ ਹਾਂ। ਤਕੱਬਰ ਵਧਿਆ, ਹੰਕਾਰ ਸਿਰ ਚੜ੍ਹ ਕੇ ਬੋਲਿਆ। ਓਸ ਵੀ ਸਿਰ ਤੇ ਮੰਡਾਸਾ ਬੰਨ੍ਹ ਲਿਆ। ਉਹ ਵੀ ਸੇਵਕਾਂ ਨੂੰ ਟਿਚ ਸਮਝਣ ਲੱਗ ਪਿਆ। ਮਨ ਵਿਚ ਵਿਚਾਰ ਆਇਆ ਕਿ ਗੁਰੂ ਘਰ ਦੀ ਕੁੰਜੀ ਈ ਰਬਾਬ ਏ, ਕੀਰਤਨ ਹੀ ਸ਼ੋਭਾ ਏ। ਸਾਡੇ ਪ੍ਰਤਾਪ ਨਾਲ ਗੁਰੂ ਘਰ ਵਿਚ ਰੌਣਕਾਂ ਹਨ ਨਹੀਂ ਤੇ ਉਲੂ ਬੋਲਣ।

ਖਰਵਰੇ ਬੋਲਣਾ, ਕੌੜੇ ਕਸੈਲੇ ਸ਼ਬਦ ਵਰਤਣੇ। ਇਕ ਦਿਨ ਬਾਬੇ ਬੁੱਢੇ ਨੇ ਸ਼ਬਦ ਸੁਣਨ ਦੀ ਇੱਛਾ ਪ੍ਰਗਟ ਕੀਤੀ। ਬਲਵੰਡ ਨੇ ਬੜੇ ਖਰਵੇ ਸ਼ਬਦਾਂ ਵਿਚ ਜੁਆਬ ਦੇ ਦਿੱਤਾ। ਬੁੱਢਾ ਸਿਆਣਾ ਸੀ ਚੁੱਪ ਕਰ ਰਿਹਾ ਤੇ ਮਨ ਵਿਚ ਆਖਣ ਲੱਗਾ ਕਿ ਕੀੜੀਆਂ ਨੂੰ ਵੀ ਖੰਭ ਨਿਕਲ ਆਏ ਸਨ।

—ਬਾਬਾ ਜੀ ਮੈਂ ਜਦ ਚੌਂਕੀ ਦੇਵਾਂਗਾ ਤਦ ਸ਼ਬਦ ਉਚਾਰਾਂਗਾ, ਉਦੋਂ ਸੁਣ ਲੈਣਾ। ਉਂਜ ਮੈਂ ਕਿਸ ਕਿਸ ਦੇ ਅੱਗੇ ਸ਼ਬਦ ਪੜ੍ਹਿਆ ਕਰਾਂ, ਕਿਹਦਾ ਕਿਹਦਾ ਹੁਕਮ ਮੰਨਾਂ। ਮੈਂ ਤੇ ਇਕ ਖਸਮ ਦੀ ਨੌਕਰੀ ਕੀਤੀ ਏ। ਮੈਂ ਹੋਰ ਖਸਮ ਨਹੀਂ ਬਨਾਉਣਾ। ਇਹ ਗੱਲ ਗੁਪਤ ਨਹੀਂ ਰਹਿ ਸਕੀ। ਆਵਾਜ਼ ਖਿਲਰੀ ਤੇ ਗੁਰਾਂ ਤਕ ਪੁੱਜੀ। ਚੁੱਪ ਸਾਰਿਆ ਸਾਧ ਲਈ। ਵਕਤ ਆਇਆ ਦੀਵਾਨ ਲੱਗਣ ਦਾ। ਚੌਂਕੀ ਬੈਠੀ, ਰਬਾਬ ਦੀ ਤਾਣ ਛਿੜੀ, ਧੂਹ ਪਈ ਕਲੇਜੇ।

ਸਤਿਗੁਰਾਂ ਨੇ ਫੁਰਮਾਇਆ ਅੱਜ ਰਬਾਬ ਵਜਾਉਣ ਦੀ ਲੋੜ ਨਹੀਂ। ਕੀਰਤਨ ਤੋਂ ਬਗੈਰ ਵੀ ਸੰਗਤ ਜੁੜ ਸਕਦੀ ਏ। ਹੱਥ ਜੋੜੇ ਰਬਾਬੀ ਨੇ ਤੇ ਅਰਜ਼ ਕੀਤੀ—ਕੀ ਕਸੂਰ ਹੋਇਆ ਏ, ਕੀ ਭੁੱਲਣਾ ਕਰ ਬੈਠਾ ਹਾਂ। ਜੋ ਬਾਣੀ ਨਹੀਂ ਸੁਣਦੇ। ਸਾਡਾ ਤੇ ਰੋਜ਼ ਦਾ ਕਿੱਤਾ ਏ। ਅਸੀਂ ਤੇ ਗੁਰੂ ਨਾਨਕ ਦੇ ਗੋਲੇ ਹਾਂ। ਸਾਨੂੰ ਅੱਜ ਤਕ ਕਦੇ ਨਹੀਂ ਵਰਜਿਆ।

ਅੱਗੋਂ ਗੁਰਾਂ ਫਰਮਾਇਆ,—ਬਾਬੇ ਬੁੱਢੇ ਨੇ ਖਾਹਿਸ਼ ਪ੍ਰਗਟ ਕੀਤੀ ਸੀ ਤੇ ਤੂੰ ਸਿਰ ਫੇਰ ਦਿੱਤਾ ਸੀ ਤੇ ਹੁਣ ਸਾਡਾ ਚਿਤ ਨਹੀਂ ਕਰਦਾ ਤੇਰੇ ਕੋਲੋਂ ਰਬਾਬ ਸੁਣਨ ਨੂੰ।

—ਹਜ਼ੂਰ ਮੈਨੂੰ ਹੁਕਮ ਏ ਕਿ ਸੱਚੇ ਪਾਤਸ਼ਾਹ ਦਾ ਕਿ ਮੈਂ ਬਾਣੀ ਹਜ਼ੂਰ ਦੀ ਹਜ਼ੂਰੀ ਵਿਚ ਗਾਵਾਂ, ਹੋਰ ਕਿਸੇ ਅੱਗੇ ਨਾ ਗਾਵਾਂ। ਮੈਂ ਹੋਰ ਕਿਸੇ ਅੱਗੇ ਨਹੀਂ ਗਾਉਣੀ।

ਮਹਾਰਾਜ ਚੁੱਪ ਹੋ ਗਏ, ਦੀਵਾਨ ਖਾਮੋਸ਼ ਸੀ।

—ਇਹ ਸਾਡੇ ਬਾਬੇ ਦੀ ਬਾਣੀ ਏ, ਅਸਾਂ ਕੰਠ ਕੀਤੀ ਏ, ਅਸੀਂ ਹੋਰ ਕਿਸੇ ਦੁਆਰੇ ਗਾ ਲਾਂਗੇ। ਭਰਨਾ ਤੇ ਢਿੱਡ ਹੀ ਏ ਨਾ ਦੋ ਰੋਟੀਆਂ ਨਾਲ। ਅਖਾੜੇ ਹਰ ਜਗ੍ਹਾ ਲਗ ਸਕਦੇ ਹਨ। ਗੁੱਸੇ ਨਾਲ ਮੱਥਾ ਤਿਉੜੀਆਂ ਨਾਲ ਭਰਿਆ ਹੋਇਆ। ਰਬਾਬ ਕੱਛੇ ਮਾਰੀ ਤੇ ਟੁਰ ਪਿਆ ਸੰਗੀਤਕਾਰ।

ਗੁੱਸਾ ਸੀ ਆਪੇ ਮੱਠਾ ਪੈ ਜਾਣਾ ਸੀ। ਪਰ ਬਲਵੰਡ ਦੀ ਅੱਗ ਭਾਂਬੜ ਬਣ ਗਈ। ਅੱਗ ਭਬੂਕੇ ਵਾਂਗੂ ਨੱਚੀ। ਉਹਦਾ ਆਪਣਾ ਆਪ ਅੰਦਰੋਂ ਬੋਲ ਪਿਆ।

ਅਖਾੜੇ ਵੀ ਲਾ ਕੇ ਵੇਖ ਲਏ। ਦੀਵਾਨ ਸਜਾਏ ਪਰ ਗੁਰੂ ਬਿਨ ਦੀਵਾਨ ਕਾਹਦਾ। ਨਗ ਮੁੰਦਰੀ ਵਿਚ ਹੀ ਜੜਿਆ ਹੋਵੇ ਤਾਂ ਕੀਮਤ ਪੈਂਦੀ ਏ ਵਰਨਾ ਪੱਥਰ ਦਾ

ਪੱਥਰ। ਸਾਰਾ ਨਸ਼ਾ ਉਤਰ ਗਿਆ, ਜਾਨ ਦੇ ਲਾਲੇ ਪੈ ਗਏ। ਕੌਣ ਪੁਛੇ ਗੁਰੂ ਦੇ ਕੱਢੇ ਰਬਾਬੀ ਨੂੰ।

ਟੱਬਰ ਭੁੱਖਾ ਮਰਨ ਲੱਗਾ। ਸਾਰੀ ਚੌਧਰ ਪੱਲੇ ਬੱਝੀ ਰਹਿ ਗਈ। ਰਬਾਬ ਦੀ ਟੁਣਕਾਰ ਨੇ ਕਸ਼ਿਸ਼, ਸੰਗੀਤ ਨੇ ਝੁੰਗਲਮਾਟਾ ਮਾਰ ਲਿਆ।

ਹੁਣ ਪਤਾ ਲੱਗਾ ਆਪਣੇ ਮੁੱਲ ਦਾ ਪਿਆ ਲਿਲਕੜੀਆਂ ਲਵੇ। ਪਰ ਹੁਣ ਕੋਈ ਪਾ ਆਟਾ ਵੀ ਹੁਧਾਰ ਮੰਗਿਆਂ ਨਹੀਂ ਸੀ ਦੇਂਦਾ। ਜਦੋਂ ਗੁਰੂ ਦਰਬਾਰ ਵਿਚ ਸੀ ਲੋਕ ਮਗਰ ਮਗਰ ਫਿਰਦੇ ਸਨ ਘਿਉ ਦੀਆਂ ਮੱਘੀਆਂ ਭਰੀ।

ਓਧਰ ਗੁਰੂ ਜੀ ਨੇ ਮਰਦਾਨੇ ਦੇ ਪੁੱਤ ਮੀਰ ਰਜ਼ਾਦਾ ਨੂੰ ਸਦਿਆ ਤੇ ਉਹਦੇ ਹੱਥ ਰਬਾਬ ਫੜਾਈ। ਨਾਲ ਆਪ ਲੱਗੇ ਤੇ ਕੀਰਤਨ ਸ਼ੁਰੂ ਕਰ ਦਿੱਤਾ। ਰਬਾਬ ਨੇ ਫੇਰ ਮਰਦਾਨੇ ਵਾਲੀ ਸੁਰ ਕੱਢੀ। ਮੀਤ ਰਜ਼ਾਦਾ ਇਹ ਨਹੀਂ ਸੀ ਚਾਹੁੰਦਾ ਕਿ ਬਲਵੰਡ ਭੁੱਖਾ ਹੀ ਮਰੇ। ਜੇ ਗਲਤੀ ਹੋ ਗਈ ਤਾਂ ਕੀ ਹੋਇਆ। ਸਾਰੀ ਉਮਰ ਉਸ ਗੁਰੂ ਘਰ ਨਾਲ ਕੱਟੀ ਏ, ਗਲਤੀ ਨੂੰ ਬਖਸ਼ ਦਿੱਤਾ ਜਾਣਾ ਚਾਹੀਦਾ ਏ।

ਡੂਮ ਨੇ ਆਪਣੀ ਅੜੀ ਨਾ ਛੱਡੀ ਤੇ ਇਕ ਦਿਨ ਆਖਣ ਲੱਗਾ ਕਿ ਸਾਨੂੰ ਗੋਲਕ ਅੱਧੀ ਵੰਡ ਕੇ ਦਿਓ ਤਾਂ ਕੀਰਤਨ ਕਰਾਂਗਾ। ਬੋਲ ਰਬਾਬੀ ਬਲਵੰਡ ਦੇ ਸਨ।

ਗੱਲ ਭਾਵੇਂ ਕੋਠੜੀ ਵਿਚ ਕੀਤੀ ਸੀ ਤੇ ਭਾਵੇਂ ਫੜ ਹੀ ਮਾਰੀ ਸੀ। ਗੱਲ ਬਾਹਰ ਆਈ ਤੇ ਗੁਰੂ ਘਰ ਤਕ ਪੁਜੀ। ਇਹ ਗੱਲ ਦੋਖੀਆਂ ਨੇ ਧੁਮਾਈ ਹੋਈ ਸੀ। ਪਰ ਨਾਂ ਤੇ ਬਲਵੰਡ ਤੇ ਮੜ੍ਹੀ ਗਈ।

—ਗੋਲਕ ਕਿਸੇ ਦੀ ਨਹੀਂ। ਮੇਰੀ ਵੀ ਨਹੀਂ। ਸੰਗਤ ਦੀ ਏ, ਸੰਗਤ ਤੇ ਖਰਚ ਕੀਤੀ ਜਾਏਗੀ। ਅਜ ਤੇ ਗੋਲਕ ਤੇ ਹਿੱਸੇਦਾਰੀ ਜਗਾਈ ਏ ਕਲ੍ਹ ਨੂੰ ਕਹੇਗਾ ਸੰਗਤ ਵੀ ਵੰਡ ਦਿਓ, ਗੁਰਾਂ ਫੁਰਮਾਇਆ।

ਆਸਰਾ ਲੱਭਦਾ ਫਿਰਦਾ ਸੀ। ਸੌ ਪੱਜ ਪਾ ਕੇ ਦੀਵਾਨ ਦੇ ਲਾਗਿਓਂ ਦੀ ਲੰਘਦਾ। ਪਰ ਇਕ ਵੀ ਸਕੀਮ ਕਾਮਯਾਬ ਨਾ ਹੋਈ।

ਪੰਜ ਦਿਨ ਕਿਸੇ ਨੇ ਅੰਨ ਦਾ ਭੋਰਾ ਵੀ ਨਾ ਦਿੱਤਾ। ਭੁੱਖ ਬੁਰੀ ਬਲਾ ਏ, ਵਡਿਆਂ ਵਡਿਆਂ ਦਾ ਤਕੱਬਰ ਤੋੜ ਦਿੰਦੀ ਏ। ਇਕ ਮਹੀਨੇ ਵਿਚ ਈ ਦਮ ਨਿਕਲ ਗਿਆ। ਸਾਰੇ ਯਾਰ ਦੋਸਤ ਇਕ ਇਕ ਕਰਕੇ ਪਰਖ ਲਏ ਕਿਸੇ ਨੇ ਵੀ ਬਾਂਹ ਨਾ ਫੜੀ। ਛੰਨਾ ਆਟੇ ਦਾ ਵੀ ਨਾ ਦਿੱਤਾ ਕਿਸੇ ਨੇ। ਜ਼ਾਤ ਮਰਾਸੀ ਦੀ ਜਿੰਨਾ ਕਮਾਉਣਾ, ਸਾਹ ਉਦੋਂ ਲੈਣਾ ਜਦੋਂ ਮੁਕ ਜਾਏ। ਪਰਾਤ ਰਾਤੀ ਖਾਲੀ ਕਰਕੇ ਸੋਣਾ। ਭਾਂਡੇ ਮੂਧੇ, ਦਿਨੇ ਫੇਰ ਅੱਲਾਹ ਵਾਲੀ। ਸੂਰਜ ਦੀ ਟਿਕੀ ਪੁੰਗਰਨ ਤੋਂ ਪਹਿਲਾਂ ਪਹਿਲਾਂ ਪਰਾਂਤਾਂ ਫੇਰ ਭਰ ਜਾਂਦੀਆਂ ਸਨ।

ਰਬਾਬ ਦੀ ਜਿਹੜੀ ਸ਼ਾਨ ਸੀ ਸਾਰਾ ਪਾਣੀ ਉਤਰ ਗਿਆ।

—ਜੇ ਗੁਰੂ ਨੇ ਤੁਹਾਨੂੰ ਕੱਢ ਦਿੱਤਾ ਏ ਤਾਂ ਅਸੀਂ ਰਬਾਬ ਲੈ ਕੇ ਜਾਂਦੀਆਂ ਹਾਂ। ਸਾਡੀ ਤੇ ਲਾਜ ਰਖੂ ਗੁਰੂ, ਜ਼ਨਾਨੀ ਨੇ ਆਖਿਆ ਬਲਵੰਡ ਨੂੰ।

ਆਖਰਕਾਰ ਇਕ ਸਿਆਣੇ ਨੇ ਸਲਾਹ ਦਿੱਤੀ, ਇਹ ਕਲਾ ਜਿਨ ਮਰੋੜੀ ਏ, ਉਹੀ ਸਿੱਧੀ ਕਰੂ ਜਾਏ ਬਾਬੇ ਬੁਢੇ ਕੋਲ। ਉਥੇ ਤੁਹਾਡੇ ਕਿਹੜੇ ਕੰਨ ਮੈਲੇ ਹੋ ਚੱਲੇ ਨੇ।

ਇਕ ਮਰਾਸਣ ਆਖਣ ਲੱਗੀ—ਸਾਰੀ ਉਮਰ ਗੁਰੂ ਘਰ ਦਾ ਅੰਨ ਖਾਂਦੇ ਰਹੇ ਹੋ,

ਹੁਣ ਮਾਫ਼ੀ ਮੰਗਣ ਲਗਿਆਂ ਸ਼ਰਮ ਕਾਹਦੀ। ਪਹਿਲਾਂ ਹੀ ਜ਼ਬਾਨ ਨੂੰ ਰੱਸਾ ਪਾ ਕੇ ਰੱਖਣਾ ਸੀ। ਪਹਿਲਾਂ ਕਿਸੇ ਦੀ ਚੁਕ ਵਿਚ ਆਏ ਨੇ ਬਣੀ ਬਣਾਈ ਗੱਲ ਵਿਗਾੜ ਲਈ ਤੇ ਹੁਣ ਸ਼ਰਮ ਪੱਲੇ ਬੰਨ੍ਹ ਬੈਠੇ ਹੋ। ਤੁਸੀਂ ਚੁਲ੍ਹੇ ਸਾਂਭੋ ਤੇ ਅਸੀਂ ਜਾ ਕੇ ਕੀਰਤਨ ਕਰਦੀਆਂ ਹਾਂ।

ਬੋਲੀ ਰਬਾਬੀ ਬਲਵੰਡ ਨੂੰ ਖਾ ਗਈ। ਬੋਲੀ ਕਾਜ ਵਿਗਾੜਿਆ ਸਣ ਮੂਲੀ ਪੱਤੇ।

ਬਾਬਾ ਬੁੱਢਾ ਮਹੀਆਂ ਚਾਰ ਰਿਹਾ ਸੀ। ਜਾ ਕੇ ਰਬਾਬ ਲਾਗੇ ਛੇੜ ਦਿੱਤੀ। ਗਲ ਤੇ ਭੁਲ ਭੁਲਾ ਚੁਕੀ ਸੀ।

ਆਖਣ ਲੱਗਾ, ਬਾਬਾ ਬੁੱਢਾ—ਓਏ ਭਲਿਆ ਲੋਕਾ ਮੈਂ ਕੱਲਿਆਂ ਨਹੀਂ ਸੁਣਨੀ ਰਬਾਬ, ਸਾਰੀ ਸੰਗਤ ਸੁਣੇਗੀ. ਦੀਵਾਨ ਵਿਚ ਜਾਉ।

—ਬਾਬਾ ਜੀ ਗੁਰੂ ਨਰਾਜ਼ ਹੋ ਗਏ ਹਨ।

—ਗੁਰੂ ਵੀ ਕਦੇ ਕਿਸੇ ਨਾਲ ਨਰਾਜ਼ ਹੋਏ ਹਨ। ਤੁਹਾਡੀ ਭੁੱਲ ਏ, ਚਲੋ ਮੈਂ ਤੁਹਾਡੇ ਨਾਲ ਚਲਦਾ ਹਾਂ।

ਹੱਥ ਜੋੜੇ ਤੇ ਆਖਿਆ ਬਾਬੇ ਬੁੱਢੇ ਨੇ—ਰਬਾਬੀ ਕਹਿੰਦੇ ਹਨ ਕਿ ਗੁਰੂ ਨਰਾਜ਼ ਹੋ ਗਏ ਹਨ। ਇਹਨਾਂ ਨਾਲ ਸਾਡੀ ਕਾਹਦੀ ਨਰਾਜ਼ਗੀ। ਸਤਿਗੁਰ ਇਕ ਵਾਰ ਬਖਸ਼ ਲਵੋ ਆਪਣੇ ਰਬਾਬੀ ਨੂੰ।

ਫੁਰਮਾਇਆ ਸਤਿਗੁਰਾਂ ਨੇ, ਪਰੇਮ ਵਿਚ ਆ ਕੇ ਸਿੱਖ ਜੋ ਆਖਦਾ ਏ, ਉਸ ਵਿਚ ਤੇ ਗੁਰੂ ਵਿਚ ਫੇਰ ਕੋਈ ਅੰਤਰ ਨਹੀਂ ਰਹਿ ਜਾਂਦਾ। ਭੁਲ ਹੋ ਜਾਂਦੀ ਏ ਬੰਦੇ ਕੋਲੋਂ। ਜਿਨੇ ਭੁਲ ਨੂੰ ਭੁਲ ਮੰਨ ਲਿਆ ਉਹ ਕਾਹਦਾ ਭੁਲਿਆ। ਵਜਾ ਖਾਂ ਰਬਾਬ ਬਲਵੰਡ—

ਹੋਇ ਸਤਿਗੁਰ ਦਿਆਲ ਕਹਿਓ ਸਮਝਾਇ।
ਪੁਨ ਸਿੱਖ ਮਨ ਭੰਗ ਨਾ ਕਰਨਾ ਤਾਇ।
ਸਿੱਖਨ ਕੇ ਮਨ ਮੋ ਮੈ ਰਹੋ। ਯਹ ਨਿੱਜ ਮਤ ਮੈਂ ਤੋ ਕੋ ਕਹੋ।
ਗੁਰਮੁਖ ਸਿੱਖ ਰੂਪ ਮਮ ਜਾਨੋ। ਯਾ ਮੈ ਰੰਚਕ ਭੇਦ ਨ ਆਨੋ।

□□

# ੪੨

## ਕੰਗਾਲਾਂ ਦਾ ਨੌਕਰ ਨਹੀਂ

—ਮੈਂ ਗੁਰੂ ਦਾ ਸੇਵਕ ਹਾਂ, ਮੇਰਾ ਨਾਂ ਹੈ ਮਾਹਣਾ, ਮੈਨੂੰ ਗੁਰੂ ਬੜਾ ਪਿਆਰ ਕਰਦੇ ਹਨ। ਮੈਂ ਸੇਵਾ ਦੀ ਵੀ ਤੇ ਕੜ੍ਹ ਤੋੜ ਦਿੱਤੀ ਏ। ਨਾ ਕਦੀ ਦਿਨੇ ਸੁੱਤਾਂ ਤੇ ਨਾ ਕਦੀ ਰਾਤੀਂ ਅੱਖ ਲਾਈ ਏ। ਘਰ ਬਾਹਰ ਭੁਲ ਗਿਆ ਤੇ ਜ਼ਨਾਨੀ ਨੇ ਜੁੱਤੀ ਵਿਖਾਈ ਤੇ ਪੇਕੇ ਤੁਰ ਗਈ। ਤੇ ਫੇਰ ਮੈਂ ਕੀ ਕਰਨਾ ਸੀ ਘਰ ਵਿਚ ਬਹਿ ਕੇ, ਗੁਰੂ ਦੇ ਵਿਹੜੇ ਆਣ ਕੇ

ਡੇਰੇ ਲਾ ਲਏ। ਹੱਥ ਸਾੜਨੇ ਨਾ ਪਏ। ਏਥੇ ਪੱਕੇ ਪਕਾਏ ਪਰਸ਼ਾਦੇ ਮਿਲ ਜਾਂਦੇ ਹਨ। ਘਰ ਤੋਂ ਸੌ ਦਰਜੇ ਸੁਖੀ ਹਾਂ, ਕੋਈ ਝੰਜਟ ਨਹੀਂ। ਨਾ ਲੂਣ ਤੇਲ ਤੇ ਲਕੜੀਆਂ ਦੀ ਮੁਹਾਰਨੀ ਸੁਣੋ ਤੇ ਨਾ ਜ਼ਨਾਨੀ ਦੇ ਮੱਥੇ ਦੀਆਂ ਤਿਊੜੀਆਂ ਹੀ ਵੇਖੋ। ਖਾਵੋ, ਪੀਵੋ ਚੰਗਾ ਚੋਖਾ। ਗੁਰੂ ਦਾ ਜੱਸ ਕਰੋ ਤੇ ਸੇਵਾ ਕਰ ਛੱਡੋ। ਨਾ ਨਫੇ ਦੀ ਖੁਸ਼ੀ ਤੇ ਨਾ ਨੁਕਸਾਨ ਦਾ ਗ਼ਮ। ਗੁਰੂ ਨੇ ਤੇ ਵਾਹਵਾ ਮੌਜਾਂ ਲਾਈਆਂ ਹੋਈਆਂ ਹਨ। ਪਰ ਇਹ ਵਿਹਲੜ ਜਿਹੜੇ ਰੋਜ਼ ਹੀ ਚੌਂਕੜਾ ਮਾਰ ਕੇ ਬਹਿ ਜਾਂਦੇ ਹਨ ਲੰਗਰ ਵਿਚ ਇਹ ਮੈਨੂੰ ਇਕ ਅੱਖ ਨਹੀਂ ਭਾਉਂਦੇ। ਓਏ ਭਲਿਓ ਲੋਕੋ ਜੂਠੇ ਭਾਂਡੇ ਹੀ ਮਾਂਜੋ ਤਾਂ ਵੀ ਕੋਈ ਆਖੇਗਾ ਕਿ ਸੇਵਾ ਕਰ ਕੇ ਲੰਗਰ ਛਕਿਆ ਏ। ਪਰ ਇਹ ਤੇ ਨਿਗੋਰੀ ਸਾਨ੍ਹ ਹਨ। ਜਦ ਇਹ ਚੌਂਕੜਾ ਮਾਰਦੇ ਹਨ ਤਾਂ ਮੇਰੇ ਸੀਨੇ ਵਿਚੋਂ ਲਾਂਬੂ ਉਠ ਪੈਂਦੇ ਹਨ। ਡਟ ਕੇ ਖਾਣਾ। ਤੋਣ ਦਾ ਲੱਕ ਤੋੜਨਾ ਤੇ ਲੱਤ ਤੇ ਲੱਤ ਧਰ ਕੇ ਸੋਣਾ। ਹੋਰ ਜ਼ਿੰਦਗੀ ਵਿਚ ਦੂਸਰਾ ਧੰਦਾ ਹੀ ਨਹੀਂ। ਆਪਣੀ ਵੀ ਤੇ ਇਕੋ ਆਦਤ ਭੈੜੀ ਏ। ਮੈਂ ਮੂੰਹ ਦਾ ਹੀ ਬੜਬੋਲਾ ਹਾਂ, ਮੇਰੇ ਦਿਲ ਵਿਚ ਤੇ ਕੁਝ ਨਹੀਂ। ਜੇ ਮੈਂ ਕਿਸੇ ਨੂੰ ਤਾੜਦਾ ਹਾਂ ਤਾਂ ਉਹਦੇ ਵਿਚ ਗੁਰੂ ਘਰ ਦਾ ਹੀ ਫ਼ਾਇਦਾ ਹੈ। ਜੇ ਲੰਗਰ ਇਸੇ ਤਰ੍ਹਾਂ ਚਲਦਾ ਰਹੇਗਾ ਤਾਂ ਅੱਧੇ ਪੰਜਾਬ ਨੇ ਕੰਮ ਕਰਨਾ ਛੱਡ ਦੇਣਾ ਏ। ਕਿਉਂ ਕੋਈ ਹੱਡ ਤੱਤੇ. ਚੱਲੋ ਗੁਰੂ ਦੇ ਡੇਰੇ। ਵਾਹਿਗੁਰੂ ਵਾਹਿਗੁਰੂ ਆਖ ਲਿਆ ਤੇ ਮੁਫ਼ਤ ਦੀਆਂ ਟਾਪਾਂ ਪਾੜ ਛੱਡੀਆਂ। ਮੈਂ ਲੰਗਰ ਦੀ ਸੇਵਾ ਕਰਦਾ ਹਾਂ। ਮੈਂ ਇਥੇ ਹੀ ਸੌਂਦਾ ਹਾਂ ਤੇ ਇਥੇ ਹੀ ਖਾਂਦਾ ਹਾਂ। ਲੰਗਰ, ਜਿਸ ਵੇਲੇ ਕਿਸੇ ਦੀ ਮਰਜ਼ੀ ਕਰੇ ਮੰਗੋ, ਹਾਜ਼ਰ ਹੈ। ਮੇਰੇ ਬਾਰੇ ਲੋਕਾਂ ਦੀ ਰਾਏ ਇਹ ਹੈ ਕਿ ਮੈਂ ਲਾਂਗਰੀ ਤੇ ਬਹੁਤ ਵਧੀਆ ਹਾਂ, ਮਿਹਨਤ ਵੀ ਕਰਦਾ ਹਾਂ ਪਰ ਕਦੀ-ਕਦੀ ਕੋੜੇ ਕੁਸੈਲੇ ਸ਼ਬਦ ਵੀ ਬੋਲਦਾ ਹਾਂ। ਸਾਰੀ ਦਿਹਾੜੀ ਮੂੰਹ ਨਾਲ ਕੁੱਤਾ ਬੱਝਾ ਰਹਿੰਦਾ ਹੈ। ਯਾਰੋ ਜਦੋਂ ਕੋਈ ਜ਼ਿਆਦਾ ਹੀ ਤੰਗ ਕਰਦਾ ਏ ਤਾਂ ਤੇ ਫਿਰ ਬੋਲਣਾ ਹੀ ਪੈਂਦਾ ਏ।

ਖਿਝ-ਖਿਝ ਕਹਿੰਦਾ ਏ ਮਾਹਣਾ ਲਾਂਗਰੀ, ਜਦੋਂ ਖਾਣ ਜਾਣਾ ਹੁੰਦਾ ਏ, ਕੋੜੇ ਸ਼ਬਦ ਬੋਲਦਾ ਏ, ਬੜਾ ਹੰਕਾਰੀ ਹੋ ਗਿਆ ਏ। ਇਹ ਅਰਜ਼ ਕੀਤੀ ਕਿਸੇ ਸੇਵਕ ਨੇ ਗੁਰਾਂ ਅੱਗੇ।

ਸੰਗਤ ਆਈ ਤੇ ਉਹਨਾਂ ਲੰਗਰ ਮੰਗਿਆ। ਜ਼ਰਾ ਸਖ਼ਤ ਵੀ ਬੋਲੇ ਹੋਣਗੇ। ਭੁਖੇ ਸਨ, ਦੂਰੋਂ ਆਏ ਸਨ। ਪਰ ਅਗੋਂ ਮਾਹਣਾ ਆਖਣ ਲੱਗਾ, ਮੈਂ ਗੁਰੂ ਦਾ ਸੇਵਕ ਹਾਂ, ਮੈਂ ਕੰਗਾਲਾਂ ਦਾ ਨੌਕਰ ਨਹੀਂ।

ਇਕ ਵਾਰ ਸਤਿਗੁਰਾਂ ਨੇ ਕੋਲ ਬਿਠਾ ਕੇ ਸਮਝਾਇਆ। ਇਹ ਗੁਰੂ ਦਾ ਦਰਬਾਰ ਏ ਇਥੇ ਬੁਰੇ ਤੇ ਕੋੜੇ ਸ਼ਬਦ ਨਹੀਂ ਬੋਲੀਦੇ। ਉਥੇ ਤੇ ਹਾਂ ਕਰ ਆਇਆ ਪਰ ਆਦਤ ਕਿਥੋਂ ਜਾਏ।

ਆਉਂਦਿਆਂ ਹੀ ਪਤਾ ਨਹੀਂ ਕੀ ਖਿਜ ਪੈ ਗਈ ਹਰ ਇਕ ਨੂੰ ਵੱਢਣ ਨੂੰ ਪਏ। ਮੈਂ ਇੰਨੀ ਸੇਵਾ ਕੀਤੀ ਏ, ਸਾਡੀ ਕੋਈ ਕਦਰ ਹੀ ਨਹੀਂ। ਬਾਹਰੋਂ ਆਏ ਦੇ ਅਜੇ ਕਿਤੇ ਪੈਰ ਮੈਲੇ ਨਹੀਂ ਹੋਣੇ। ਯਾਰੋ ਉਹ ਗੁਰੂ ਦੇ ਹਮਾਇਤੀ। ਅਸੀਂ ਗੁਰੂ ਦੇ ਕੁਝ ਨਹੀਂ ਲਗਦੇ।

ਜਦ ਉਹ ਬਾਜ਼ ਨਾ ਆਇਆ, ਸਮਝਾਇਆ ਵੀ ਕਈ ਹੋਰ ਬੰਦਿਆਂ ਪਰ ਉਹ ਆਦਤ ਤੋਂ ਮਜਬੂਰ ਸੀ।

ਉਹ ਸੱਜਣਾ, ਇਹ ਗੱਲ ਗੁਰੂ ਘਰ ਵਿਚ ਨਹੀਂ ਚਲੇਗੀ।

—ਚਲੇਗੀ, ਜ਼ਰੂਰ ਚਲੇਗੀ, ਅਸਾਂ ਵੀ ਕਿਸੇ ਦੀ ਧੌਂਸ ਨਹੀਂ ਝਲਣੀ। ਅਸੀਂ ਕੰਮ ਕਰਦੇ ਹਾਂ ਤੇ ਖਾਂਦੇ ਹਾਂ। ਸਾਨੂੰ ਗੁਰੂ ਮੁਫ਼ਤ ਖਾਣ ਨੂੰ ਨਹੀਂ ਦੇਂਦਾ।

ਇਕ ਦਿਨ ਫੇਰ ਉਹੋ ਕੁਝ ਹੋਇਆ ਜੋ ਰੋਜ਼ ਹੁੰਦਾ ਸੀ। ਸੰਗਤ ਤੰਗ ਆ ਗਈ ਲਾਂਗਰੀ ਤੋਂ, ਹਰ ਇਕ ਦਾ ਵਾਸਤਾ ਤਾਂ ਲਾਂਗਰੀ ਨਾਲ ਪੈਂਦਾ ਈ ਏ।

ਇਕ ਜਣੇ ਜ਼ਰਾ ਕੁ ਆਖਿਆ ਕਿ—ਲੂਣ ਵੱਧ ਪੈ ਗਿਆ ਏ ਦੇਗ਼ ਵਿਚ।

ਅਗੋਂ ਲਾਂਗਰੀ ਨੇ ਸੜਦਾ ਬਲਦਾ ਚੋਬ ਕੱਢ ਮਾਰਿਆ ਉਸ ਬੰਦੇ ਦੇ ਸਿਰ ਵਿਚ।

ਫਿਰ ਬਸ ਕੀ ਹੋਣਾ ਸੀ, ਗੁਰੂ ਵੇਲੇ ਸਿਰ ਈ ਪੁੱਜ ਗਏ ਤੇ ਫ਼ੁਰਮਾਇਆ ਸਤਿਗੁਰਾਂ ਨੇ :

—ਮਾਹਣਿਆਂ ਲੰਗਰ ਤੋਂ ਬਾਹਰ ਹੋ ਜਾ ਤੂੰ ਇਸ ਜਗ੍ਹਾ ਦੇ ਲਾਇਕ ਨਹੀਂ। ਜਿਹੜਾ ਭਰਾਵਾਂ ਨਾਲ ਪਿਆਰ ਨਹੀਂ ਕਰ ਸਕਦਾ, ਉਹ ਗੁਰੂ ਨਾਲ ਕਿਵੇਂ ਪਿਆਰ ਕਰ ਸਕਦਾ ਹੈ ?

ਮਾਹਣੇ ਦੇ ਪੈਰਾਂ ਥਲਿਉਂ ਜ਼ਮੀਨ ਨਿਕਲ ਗਈ। ਇਕ ਘੜੀ ਵੀ ਦੇਰ ਨਾ ਕੀਤੀ ਤੇ ਲੰਗਰ ਵਿਚੋਂ ਕਿਨਾਰਾ ਕਰਵਾ ਦਿੱਤਾ ਮਾਹਣੇ ਦਾ। ਹੱਥ ਉਸ ਬਾਹਰ ਹੀ ਆਣ ਕੇ ਧੋਤੇ।

ਮਾਹਣਾ ਸੋਚ ਰਿਹਾ ਸੀ, ਵਾਹਵਾ ਮੌਜ ਲਗੀ ਹੋਈ ਸੀ। ਇਹ ਜ਼ਬਾਨ ਦਾ ਰਸ ਏ ਜਿਹਾ ਚੋ ਗਿਆ। ਜਾਹ ਓਏ ਕਿਸਮਤ ਦੇ ਬਲੀਆ, ਰਿਧੀ ਖੀਰ ਤੇ ਹੋ ਗਿਆ ਦਲੀਆ। ਹੁਣ ਜਾਹ ਰੰਨ ਦੀਆਂ ਜੁੱਤੀਆਂ ਚੱਟ ਤੇ ਫਿਰ ਟੁੱਕਰ ਖਾਵੀਂ। ਇਹੋ ਜਿਹੇ ਪੂਰਨੇ ਵੀ ਗੁਰੂ ਖਡੂਰ ਵਿਚ ਪਾ ਰਹੇ ਸਨ।

ਮਾਹਣਾ ਆਪਣੀ ਜ਼ਬਾਨ ਨੂੰ ਫੜਨ ਦੀ ਕੋਸ਼ਿਸ਼ ਕਰ ਰਿਹਾ ਸੀ ਪਰ ਉਹ ਹੱਥ ਵਿਚ ਨਹੀਂ ਸੀ ਆ ਰਹੀ। ਬਿਆਸਾ ਵੱਲ ਤੁਰ ਪਿਆ। ਅੱਜ ਮੈਂ ਘਰ ਨਹੀਂ ਜਾਣਾ, ਦਰਿਆ ਵਿਚ ਹੀ ਡੁੱਬ ਮਰਨਾ ਏ। ਹੁਣ ਜੀ ਕੇ ਕੀ ਲੈਣਾ ਏ।

—ਓਏ ਮੂਰਖਾ ਤੈਨੂੰ ਤੇ ਬਿਆਸਾ ਨੇ ਵੀ ਨਹੀਂ ਝਲਣਾ। ਤੇਰੀ ਸਾਰੀ ਉਮਰ ਪਛਤਾਵੇ ਵਿਚ ਹੀ ਲੰਘਣੀ ਏ। ਮਾਹਣਾ ਆਦਮੀ ਨਾ ਬਣਿਆ, ਮਾਹਣਾ ਬਸ ਮਾਹਣਾ ਹੀ ਰਿਹਾ।



# ੪੩

## ਮਲੂਕਾ ਚੌਧਰੀ

ਸ਼ਰਾਬ ਪੀਣੀ ਤੇ ਮੰਦਾ ਬੋਲਣਾ । ਹਰੇਕ ਨੂੰ ਅਬਾ-ਤਬਾ ਕਹਿਣਾ । ਲੋਕਾਂ ਦੇ ਮੂੰਹ ਚੜ੍ਹਿਆ ਹੋਇਆ ਸੀ ਮਲੂਕਾ ਚੌਧਰੀ ਪਰ ਮਾਪਿਆਂ ਨੇ ਨਾਂ ਰਖਿਆ ਹੋਇਆ ਸੀ ਜਵਾਹਰ ਮੱਲ । ਉਹਦਾ ਇਕ ਜੋਗੀ ਯਾਰ ਸੀ ਤੇ ਜੋਗੀ ਨੇ ਸੁਲਫ਼ਾ ਪੀਣਾ ਤੇ ਭੰਗ ਛਕਣੀ ਤੇ ਮਲੂਕੇ ਨੇ ਸ਼ਰਾਬ ਦੀ ਬੋਤਲ ਦਾ ਥੱਲਾ ਨੰਗਾ ਕਰਨਾ ।

ਗੁਰੂ ਦੀਆਂ ਨਿਤ ਵਡਿਆਈਆਂ ਹੁੰਦੀਆਂ ਵੇਖ ਕੇ ਖੁੰਦਕ ਖਾਣ ਲੱਗ ਪਿਆ । ਬਾਹਰੋਂ ਆਈਆਂ ਸੰਗਤਾਂ ਨੂੰ ਤੰਗ ਕਰਨਾ, ਬੋਲ-ਕੁਬੋਲ ਬੋਲਣੇ । ਚੁਕ ਜੋਗੀ ਦੀ ਸੀ ਪਰ ਗੁਰਾਂ ਨੇ ਕਦੀ ਗੌਲਿਆ ਨਹੀਂ ਸੀ ਆਪੇ ਚੁੱਪ ਹੋ ਜਾਏਗਾ । ਬਹੁਤੀ ਸ਼ਰਾਬ ਪੀਣ ਨਾਲ ਮਿਰਗੀ ਨੇ ਆਣ ਘੇਰਿਆ ।

ਉਸ ਨੇ ਇਹ ਵੀ ਸੁਣ ਰਖਿਆ ਸੀ ਕਿ ਜਿਹੜੇ ਬੰਦੇ ਤੇ ਗੁਰੂ ਦੀ ਪਹਿਲੀ ਦਰਿਸ਼ਟੀ ਪੈਂਦੀ ਏ ਉਹਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ । ਇਹ ਵਿਚਾਰ ਧਾਰ ਕੇ ਅੰਮ੍ਰਿਤ ਵੇਲੇ ਦਰਸ਼ਨਾਂ ਨੂੰ ਆਇਆ । ਸਾਰੀ ਹਯਾਤੀ ਵਿਚ ਉਸ ਕਦੇ ਧਰਮਸ਼ਾਲਾ ਦਾ ਮੂੰਹ ਨਹੀਂ ਸੀ ਵੇਖਿਆ ।

ਜਦੋਂ ਜਾਨ ਕੁੜਿੱਕੀ ਵਿਚ ਆਈ ਹੋਵੇ, ਜਦੋਂ ਜਾਨ ਲਬਾਂ ਤੇ ਆਣ ਕੇ ਰੁਕ ਜਾਏ ਤੇ ਜਦੋਂ ਦੁੱਖ ਆਣ ਘੇਰੇ ਉਦੋਂ ਰੱਬ ਚੇਤੇ ਆਉਂਦਾ ਏ । ਉਦਾਂ ਕੌਣ ਰੱਬ ਨੂੰ ਯਾਦ ਕਰਦਾ ਏ ।

—ਹਾਏ ਰੱਬਾ, ਹਾਏ ਰੱਬਾ, ਇਕ ਵਾਰ ਬਖ਼ਸ਼ ਲੈ । ਮੇਰੇ ਪਿਉ ਦੀ ਤੋਬਾ, ਮੈਂ ਕੰਨਾਂ ਨੂੰ ਹੱਥ ਲਾਏ ।

ਦਰਸ਼ਨ ਹੁੰਦਿਆਂ ਹੀ ਮਿਹਰ ਹੋ ਗਈ ਤੇ ਨਾਲ ਹੀ ਹੁਕਮ ਵੀ ਕੀਤਾ ਗੁਰਾਂ ਨੇ ।

—ਚੌਧਰੀ ਸਾਰੇ ਕਸ਼ਟ ਕਟੇ ਜਾਣੇ ਨੇ, ਸ਼ਰਾਬ ਛੱਡ ਦੇ, ਸਾਰੇ ਐਬਾਂ ਦੀ ਜੜ੍ਹ ਸ਼ਰਾਬ ਏ ।

ਉਸੇ ਦਿਨ ਘਰ ਜਾ ਕੇ ਵਿਹੜੇ ਵਿਚ ਨੱਕ ਨਾਲ ਲੀਕਾਂ ਕੱਢੀਆਂ ਤੇ ਸ਼ਰਾਬ ਛੱਡਣ ਦੀ ਸਹੁੰ ਖਾ ਲਈ । ਮਿਰਗੀ ਵੀ ਜਾਂਦੀ ਰਹੀ ਤੇ ਸਰੀਰ ਵੀ ਰਿਸ਼ਟ ਪੁਸ਼ਟ ਹੋ ਗਿਆ ।

ਗੱਲ ਤੇ ਸੰਗਤ ਦੀ ਏ । ਸੰਗਤ ਜੋਗੀ ਨਾਲ ਸੀ । ਉਹ ਆਪ ਤੇ ਗੁਰੂ ਨਾਲ ਇੱਟ ਖੜਿਕਾ ਲੈਣਾ ਨਹੀਂ ਸੀ ਚਾਹੁੰਦਾ ਤੇ ਉਸ ਇਕ ਹਥਿਆਰ ਰਖਿਆ ਹੋਇਆ ਸੀ ਮਲੂਕਾ ਚੌਧਰੀ ।

ਰਾਤੀਂ ਮਹਿਫਲ ਜੰਮੀ । ਕੋਈ ਛੇਆਂ ਮਹੀਨਿਆਂ ਮਗਰੋਂ ਬੁਰੀਆਂ ਸ਼ਾਮਤਾਂ ਨੂੰ ਮਲੂਕਾ ਵੀ ਉਥੇ ਆ ਗਿਆ । ਜੋਗੀ ਨੇ ਬਾਲਟੀ ਭਰ ਕੇ ਭੰਗ ਪੀਤੀ ਤੇ ਜਦ ਨਸ਼ਾ ਖਿੜਿਆ ਤਾਂ ਆਖਿਆ ਮਲੂਕਿਆ ਗੁਰੂ ਦੇ ਆਖੇ ਲੱਗ ਗਿਆ ਏਂ । ਗੁਰੂ ਕਿਹੜਾ ਤੇਰੇ

ਨਾਲ ਬੱਝਾ ਹੋਇਆ ਏ। ਰਾਤ ਹਨੇਰੀ ਏ ਤੇ ਅੱਧੀ ਲੰਘ ਵੀ ਗਈ ਏ। ਕੋਈ ਬੰਦਾ ਨਹੀਂ, ਨਾ ਬੰਦੇ ਦੀ ਜ਼ਾਤ ਏ। ਦੋ ਹਾੜੇ ਪੀ ਜਾ ਗੁਰੂ ਕਿਹੜਾ ਡਾਂਗ ਫੜੀ ਬੈਠਾ ਏ। ਸ਼ਰਾਬ ਪੀਣੀ ਕੋਈ ਐਬ ਨਹੀਂ। ਜੇ ਚੌਧਰੀ ਨਾ ਪੀਣਗੇ ਤਾਂ ਹੋਰ ਕਿਸ ਪੀਣੀ ਏ। ਸ਼ਰਾਬ ਦੇ ਠੇਕਿਆਂ ਤੇ ਫਿਰ ਉੱਲੂ ਬੋਲਣਗੇ। ਜੇ ਸ਼ਰਾਬ ਨਾ ਪੀਤੀ ਤਾਂ ਫੇਰ ਲੋਕੀਂ ਮਲੂਕਾ ਚੌਧਰੀ ਨਹੀਂ ਆਖਣਗੇ। ਸਗੋਂ ਆਖਣਗੇ ਇਹ ਬਾਣੀਆਂ ਕਿਥੋਂ ਜੰਮ ਪਿਆ ਏ।

ਅੱਡੇ ਲਗ ਗਿਆ ਚੌਧਰੀ ਜੋਗੀ ਦੇ।

ਜੋਗੀ ਨੇ ਆਪਣਾ ਘਰ ਫੂਕ ਛਡਿਆ ਸੀ ਤੇ ਉਹ ਹੁਣ ਮਲੂਕੇ ਦਾ ਘਰ ਫੂਕ ਕੇ ਤਮਾਸ਼ਾ ਵੇਖਣਾ ਚਾਹੁੰਦਾ ਸੀ।

ਸ਼ਰਾਬ ਰਾਹ ਵਿਚ ਹੀ ਪਹੇ ਵਿਚ ਬੈਠਿਆਂ ਈ ਪੀ ਲਈ। ਇਕ ਵਾਰ ਪਿਆਲੀ ਮੂੰਹ ਨੂੰ ਲੱਗੀ ਤਾਂ ਫੇਰ ਛੁਟੇਗੀ ਉਦੋਂ ਹੀ ਜਦੋਂ ਮੂਧੇ ਮੂੰਹ ਹੀ ਡਿੱਗ ਪਵਾਂਗੇ।

ਝੂਮਦਾ, ਹਾਥੀ ਦੀ ਤੋਰ ਤੁਰਿਆ ਜਾਂਦਾ ਮਲੂਕਾ, ਘਰ ਪੁਜਾ। ਸਵਾਣੀ ਨੇ ਕੋਠੇ ਤੇ ਮੰਜਾ ਡਾਹਿਆ ਹੋਇਆ ਸੀ। ਜਾਹ ਪਿਆ ਤੇ ਪਲ ਵਿਚ ਈ ਹੋਰ ਤਾਂਹ ਹੋ ਗਈ। ਵਾਜ ਮਾਰੀ ਬੋਤਲ।

ਸਵਾਣੀ ਨੇ ਆਖਿਆ—ਤੂੰ ਤੇ ਗੁਰੂ ਸਾਹਮਣੇ ਕਸਮ ਖਾਧੀ ਹੋਈ ਸੀ?

—ਓ ਭੋਲੀਏ, ਕਸਮ ਦਾ ਕੀ ਏ, ਕਸਮ ਫੇਰ ਖਾ ਲਾਂਗੇ। ਲਿਆ ਇਕ ਹਾੜਾ ਹੋਰ ਦੇ-ਦੇ। ਨਸ਼ਾ ਖਿੜਨ ਲੱਗਾ ਏ।

ਹਾੜਾ ਪੀਤਾ। ਇਕ ਭਵਾਟਣੀ ਜਿਹੀ ਆਈ, ਮੰਜਾ ਨਾ ਲੱਭਾ, ਬਨੇਰੇ ਤੋਂ ਥੱਲੇ ਡਿੱਗ ਪਿਆ ਤੇ ਡਿਗਦਿਆ ਹੀ ਜਾਨ ਨਿਕਲ ਗਈ।

ਨਾ ਜੋਗੀ ਅਰਥੀ ਚੁਕਣ ਆਇਆ ਤੇ ਨਾ ਹੀ ਅਫ਼ਸੋਸ ਹੀ ਕਰਨ।

ਉਸੇ ਦਿਨ ਸਤਿਗੁਰਾਂ ਨੇ ਸਾਰੀ ਸੰਗਤ ਨੂੰ ਮਲੂਕੇ ਦਾ ਹਸ਼ਰ ਦਸਿਆ ਤੇ ਤਾੜਨਾ ਕੀਤੀ ਹਰ ਬੰਦਾ ਅਲਾਹੁਣੀਆਂ ਦਾ ਪਾਠ ਕਰੇ ਤਾਂ ਜੋ ਮਾੜੀਆਂ ਆਦਤਾਂ ਤੋਂ ਬਚਿਆ ਰਹੇ ਮਨੁੱਖ।

ਮੌਤ ਨਾ ਵਿਸਰੇ, ਸਤਿਗੁਰ ਨਾਲ ਜਿਹੜਾ ਮਜ਼ਾਕ ਕਰਦਾ ਏ, ਉਹਦਾ ਹਸ਼ਰ ਤੁਸੀਂ ਵੇਖ ਲਵੋ। ਸਤਿਗੁਰਾਂ ਨੂੰ ਕੀ ਲੋੜ ਏ ਝੂਠ ਬੋਲਣ ਦੀ। ਮੰਦੇ ਕੰਮੀਂ ਨਾਨਕਾ ਜਦ ਕਦ ਮੰਦਾ ਹੋਏ।

□□

# ੪੪

# ਖਿਚੜੀ

ਗੱਲ ਅਸੂਲ ਦੀ ਏ ਵੈਸੇ ਖਿਚੜੀ ਕੋਈ ਸੁਗਾਤ ਨਹੀਂ। ਨਿਸ਼ਚਾ, ਇਰਾਦਾ, ਪ੍ਰਤਿਗਿਆ ਨਾਲ ਜੁੜੀ ਹੋਈ ਏ ਖਿਚੜੀ, ਜ਼ਬਾਨ ਜੁ ਕਰ ਲਈ ਜ਼ਬਾਨ ਦੇ ਜੋ ਦਿੱਤੀ, ਫਿਰ ਨਿਭਾਉਣੀ ਇਹੋ ਹੀ ਧਰਮ ਏ, ਭਾਈ ਗੁਰੇ ਨੇ ਗੁਰਾਂ ਨਾਲ ਇਕਰਾਰ ਕੀਤਾ ਸੀ ਕਿ ਸਾਰੀ ਉਮਰ ਜਦ ਤਕ ਮੇਰੇ ਸਵਾਸ ਚਲਣਗੇ, ਹਰ ਰੋਜ਼ ਘਰੋਂ ਖਿਚੜੀ ਰਿਨ੍ਹਾ ਕਿ ਲਿਆਇਆ ਕਰਾਂਗਾ। ਇਹ ਪ੍ਰਤਿਗਿਆ ਚਲਦੀ ਰਹੀ ਗੁਰਾਂ ਦੇ ਸਦਕੇ। ਸੇਵਕ ਦੀ ਇੱਜ਼ਤ ਬਣੀ ਰਹੀ। ਖਿਚੜੀ ਦੀ ਗੱਲ ਸਾਡੇ ਇਤਿਹਾਸ ਵਿਚ ਬੜੀ ਮਹੱਤਤਾ ਨਾਲ ਬਿਆਨ ਕੀਤੀ ਜਾਂਦੀ ਏ, ਇਰਾਦਾ ਕਰਨਾ ਤੇ ਫਿਰ ਉਹਦੇ ਤੇ ਪੂਰੇ ਉਤਰਨਾ, ਇਹ ਬੰਦੇ ਦਾ ਕੰਮ ਨਹੀਂ ਕੋਈ ਗੈਬੀ ਸ਼ਕਤੀ ਏ ਜਿਹੜੀ ਬੰਦੇ ਨੂੰ ਸਾਬਤ ਕਦਮ ਰਖ ਸਕਦੀ ਏ। ਭਾਈ ਜੀਵਨਾ ਨੌਰੰਗਾਬਾਦ ਦਾ ਰਹਿਣ ਵਾਲਾ ਸੀ। ਪੰਜ ਕੁ ਮੀਲ ਦੀ ਵਿੱਥ ਸੀ। ਗੁਰੂ ਦੇ ਲੰਗਰ ਵਾਸਤੇ ਰੋਜ਼ ਖਿਚੜੀ ਤਾਜ਼ੀ ਬਣਾ ਕੇ ਲਿਆਉਂਦਾ, ਸ਼ਰਧਾ ਸੇਵਕ ਦੀ ਸੀ, ਧਰਮ ਦੀ ਕਿਰਤ ਕਰਦਾ ਤੇ ਸੰਤੋਖੀ ਸੁਭਾਅ ਦਾ ਸੀ।

ਭਾਣਾ ਕੁਦਰਤ ਦਾ ਵਰਤਿਆ ਅਜਿਹੀ ਹਨ੍ਹੇਰੀ ਚੱਲੀ ਤੇ ਨਾਲ ਬਾਰਸ਼, ਲੱਖ ਯਤਨ ਕੀਤੇ ਚੁਲ੍ਹਾ ਹੀ ਨਾ ਬਲੇ, ਜਦ ਚੁਲ੍ਹਾ ਹੀ ਨਾ ਬਲੇਗਾ ਤਦ ਖਿਚੜੀ ਕਿੱਦਾਂ ਬਣੂ, ਇਹ ਇਕ ਸਮੱਸਿਆ ਬਣ ਗਈ। ਬਾਰਸ਼ ਆਖੇ ਮੈਂ ਅੱਜ ਹੀ ਹਾਂ, ਗੁਰੂ ਦੇ ਸੇਵਕ ਦਾ ਮਨ ਡੋਲ ਰਿਹਾ ਸੀ। ਅਜ ਖਿਚੜੀ ਨਾ ਪੁਜੀ ਤਾਂ ਆਪਣੀ ਤਪੱਸਿਆ ਭੰਗ ਹੋ ਜਾਣੀ ਏ, ਕਿਨਾ ਚਿਰ ਨਿਭਾਈ ਸੀ ਉਹ ਗੁਰੂ ਦੀ ਰਹਿਮਤ ਅੱਜ ਵਿਘਨ ਪੈ ਰਿਹਾ ਏ, ਇੰਦਰ ਦੇਵਤੇ ਦੀ ਕਰੋਪੀ ਹੋ ਰਹੀ ਏ। ਇੰਦਰ ਭਗਵਾਨ ਪਤਾ ਨਹੀਂ ਸੇਵਕ ਦੀ ਪਰੀਖਿਆ ਲੈ ਰਹੇ ਹਨ। ਕਿਤੇ ਮੇਰਾ ਨਿਸਚਾ ਨਾ ਟੁੱਟ ਜਾਵੇ ਪ੍ਰਭੂ ਭਗਤੀ ਤੋਂ। ਧਰਮ ਖਲੋਤਾ ਹੀ ਨਿਸਚੇ ਤੇ ਹੈ। ਧਰਮ ਦੇ ਹੱਥ ਵਿਚ ਕੋਈ ਡੰਡਾ ਨਹੀਂ। ਸ਼ਰਧਾ ਤੇ ਨਿਸਚਾ ਹੀ ਏ, ਇਹੋ ਹੀ ਦੋ ਥੰਮ੍ਹ ਹਨ। ਕਿਤੇ ਅੱਜ ਮੈਂ ਇਮਤਿਹਾਨ ਦੀ ਪਾਲ ਵਿਚ ਤੇ ਨਹੀਂ ਬੈਠਾ ਹੋਇਆ। ਭਗਤ ਡੋਲ ਨਾ ਜਾਏ। ਸੇਵਕ ਕਿਉਂ ਡੋਲੇਗਾ ਜਿਹਦੀ ਪਿੱਠ ਤੇ ਗੁਰੂ ਦਾ ਹੱਥ ਏ।

ਚੁਲ੍ਹਾ ਨਹੀਂ ਬਲਦਾ ਤਾਂ ਨਾ ਬਲੇ, ਚੁਲ੍ਹਾ ਮੈਥੋਂ ਰੁਸ ਕਿਉਂ ਗਿਆ ਏ। ਯਾਰ ਅਸੀਂ ਤੇ ਪੁਰਾਣੇ ਦੋਸਤ ਹਾਂ, ਦੋਸਤੀ ਤੋੜੀ ਦੀ ਨਹੀਂ। ਜੇ ਮੇਰੇ ਕੋਲ ਕੋਈ ਚੰਗਾ ਮਕਾਨ ਨਹੀਂ, ਖੁਲ੍ਹੀ ਹਵੇਲੀ ਨਹੀਂ ਮੈਂ ਤੈਨੂੰ ਬਾਰਸ਼ ਦੇ ਥਪੇੜਿਆ ਤੋਂ ਬਚਾ ਤਾਂ ਸਕਦਾ ਹਾਂ, ਯਾਰ ਜੇ ਤੂੰ ਭਿੱਜ ਹੀ ਗਿਆ ਏਂ ਤਾਂ ਇਹਦੇ ਵਿਚ ਮੇਰਾ ਕੋਈ ਕਸੂਰ ਨਹੀਂ, ਤੇਰਾ ਵੀ ਕੋਈ ਕਸੂਰ ਨਹੀਂ, ਕਸੂਰ ਮੇਰੀ ਗਰੀਬੀ ਦਾ ਏ, ਯਾਰ ਹਨੇਰੀ ਨੇ ਅੱਜ ਹੀ ਵਗਣਾ ਸੀ, ਇਹ ਦੋ ਗੱਲਾਂ ਇਕੱਠੀਆਂ ਕਿਉਂ। ਇਕ ਅੱਜ ਵਗ ਪੈਂਦੀ ਤੇ ਕੱਲ੍ਹ ਮੀਂਹ ਵਰ੍ਹ ਪੈਂਦਾ, ਇੰਦਰ ਦੇਵਤੇ ਦਾ ਵੀ ਮਨ ਪ੍ਰਸੰਨ ਹੋ ਜਾਂਦਾ ਤੇ ਸਾਡੇ ਕੰਮ ਵਿਚ ਵੀ ਵਿਘਨ ਨਾ ਪੈਂਦਾ।

ਅਰਜ਼ੋਈ ਕਰਨ ਲੱਗਾ ਗੁਰੂ ਦਾ ਸੇਵਕ, ਬੱਦਲ ਥਮ੍ਹ ਜਾਏ, ਹਨੇਰੀ ਰੁਕ ਜਾਏ, ਇਕ ਵਾਰ ਅਰਦਾਸ ਕੀਤੀ। ਨਿਸਚੇ ਤੇ ਇਰਾਦੇ ਨੂੰ ਪੱਕਾ ਕਰਕੇ, ਕਾਰਗਰ ਨਾ ਹੋਈ।

ਦੂਜੀ ਵਾਰ ਫਿਰ ਮਨ ਟਿਕਾਇਆ ਗੱਲ ਫਿਰ ਵੀ ਨਾ ਬਣੀ। ਚੌਂਕੜਾ ਮਾਰਿਆ ਤੇ ਬੈਠ ਗਿਆ। ਮਨ ਨੂੰ ਹਲੂਣਾ ਦਿੱਤਾ, ਬਿਰਤੀ ਜੋੜੀ। ਬੱਦਲ ਥੰਮੇ, ਹਨੇਰੀ ਰੁਕ ਜਾਏ, ਨਹੀਂ ਤੇ ਮੈਂ ਆਪਣੇ ਪ੍ਰਾਣ ਤਿਆਗ ਦੇਵਾਂਗਾ, ਹਨੇਰੀ ਰੁਕ ਗਈ, ਚੁਲ੍ਹਾ ਬਲ ਪਿਆ, ਖਿਚੜੀ ਰਿਝ ਗਈ, ਸਿਰ ਤੇ ਚੁਕੀ ਤੇ ਤੁਰ ਪਿਆ ਖਡੂਰ ਵੱਲ।

ਗੱਲ ਭਾਵੇਂ ਨੌਰੰਗਾਬਾਦ ਦੀ ਏ, ਤੇ ਆਪਣੇ ਮਨ ਵਿਚ ਹੀ ਇਹ ਸਾਰੀ ਗੱਲ ਵਾਪਰੀ ਸੀ ਪਰ ਗੁਰੂ ਦਰਬਾਰ ਵਿਚ ਪੁੱਜ ਗਈ ਅਗਲਵਾਂਢੀ, ਪਰ ਖਿਚੜੀ ਅਜੇ ਤਕ ਨਹੀਂ ਸੀ ਪੁੱਜੀ, ਜਾਨੀਜਾਣ ਨੇ ਜਾਨ ਲਈ, ਜਦ ਭਾਈ ਜੀਊਣਾ ਨੇ ਖਿਚੜੀ ਸਿਰ ਤੋਂ ਲਾਹ ਕਿ ਰਖੀ ਤਾਂ ਗੁਰਾਂ ਨੇ ਅਵਾਜ਼ ਮਾਰ ਕੇ ਕੋਲ ਸੱਦ ਲਿਆ :

—ਸਿੱਖਾ ਏਨੀ ਕਾਹਲ ਕਾਹਦੀ ਸੀ ਚਾਰ ਘੜੀਆਂ ਖਿਚੜੀ ਪਿਛੋਂ ਆ ਜਾਂਦੀ।

—ਹਜ਼ੂਰ ਅਜ ਬਾਰਸ਼ ਨੇ ਵੀ ਤੇ ਹੱਦਾਂ ਹੀ ਲਾਹ ਦਿੱਤੀਆਂ ਨੇ, ਹਨ੍ਹੇਰੀ ਆਖੇ ਮੈਂ ਅੱਜ ਹੀ ਵਗਣਾ ਏ, ਖਿਚੜੀ ਲਿਆਉਣ ਵਿਚ ਦੇਰ ਹੋ ਗਈ ਏ, ਭੁੱਲ ਬਖਸ਼ੋ।

ਰੱਬ ਦੀ ਰਜ਼ਾ ਉਪਰ ਰਹਿਣਾ ਚਾਹੀਦਾ ਏ, ਇਹ ਸਿੱਖ ਦਾ ਧਰਮ ਏ। ਰਜ਼ਾ ਵਿਚ ਜਪ, ਤਪੁ, ਬਰਤ, ਦਾਨੁ ਸਭ ਕੁਝ ਲੁਕੇ ਹੋਏ ਹਨ। ਅਸੀਂ ਕੌਣ ਹਾਂ ਉਹਦੇ ਨਜ਼ਾਮ ਵਿਚ ਰਦੋ-ਬਦਲ ਕਰਨ ਵਾਲੇ—

ਪ੍ਰਭੂ ਆਗਿਆ ਮਹਿ ਤਥਾ ਸਦੀਵਾ।
ਰਹੁ ਰਾਜ਼ੀ ਬਨਿ ਗੁਰਮੁਖ ਜੀਵਾ।

ਇਸਤਰੀ ਦਾ ਧਰਮ ਏ ਪਤੀ ਦੇ ਹੁਕਮ ਦੀ ਪਾਲਣਾ ਕਰੇ, ਇਹਦੇ ਨਾਲ ਘਰ ਵਿਚ ਸੁੱਖ ਤੇ ਸ਼ਾਂਤੀ ਵਰਤਦੀ ਏ, ਜਿਸ ਘਰ ਵਿਚ ਪਿਓ ਪੁੱਤ ਦਾ ਸੁਭਾਅ ਨਾ ਰਲੇ ਉਥੇ ਜੀਊਣਾ ਫਿੱਕਾ ਤੇ ਦੁਰਭਰ ਹੋ ਜਾਂਦਾ ਏ। ਪਿਓ ਨਾਲ ਸੁਭਾਅ ਰਲਾਉਣ ਦੀ ਥਾਂ ਹੋਰ-ਹੋਰ ਗੱਲਾਂ ਕਰੀਏ ਤਾਂ ਉਹ ਔਕੜ ਪੈਂਦੀ ਜਾਂਦੀ ਏ, ਘਰ ਨਰਕ ਸਮਾਨ ਹੋ ਜਾਂਦਾ ਏ। ਜੀਵਨ ਦਾ ਰਸ ਨਿਕਲ ਜਾਂਦਾ ਏ ਵਿਚੋਂ, ਮੁਕਦੀ ਗੱਲ ਇਹ ਕਿ ਪੁੱਤਰ ਆਪਣੇ ਪਿਤਾ ਦੀ ਰਜ਼ਾ ਵਿਚ ਰਹੇ। ਤੇ ਇਸਤਰੀ ਆਪਣੇ ਪਤੀ ਦੇ ਹੁਕਮ ਦੀ ਪਾਲਣਾ ਕਰੇ, ਜੇ ਰਜ਼ਾ ਸਮਝ ਵਿਚ ਨਹੀਂ ਆ ਰਹੀ ਤਾਂ ਚੁੱਪ ਰਹੇ ਮੂੰਹ ਅੱਗੇ ਪੱਟੀ ਬੰਨ੍ਹ ਲਵੇ ਤਾਂ ਵੀ ਕੰਮ ਚੱਲ ਜਾਵੇਗਾ। ਗਿਲਾ ਗੁਜ਼ਾਰੀ ਨਾ ਕਰੇ। ਪਰਮੇਸ਼ਵਰ ਦੀ ਰਜ਼ਾ ਨੂੰ ਮੰਨੇ ਸਭ ਸੇਵਾਵਾਂ ਦਾ ਫਲ ਉਹਨੂੰ ਘਰ ਵਿਚ ਹੀ ਮਿਲ ਜਾਂਦਾ ਏ, ਹੁਕਮ ਮੰਨਣਾ ਬਹੁਤ ਵੱਡੀ ਤਪੱਸਿਆ ਏ। ਆਪਣੇ ਆਪ ਨੂੰ ਰੱਬ ਦੇ ਮੁਕਾਬਲੇ ਤੇ ਖੜਾ ਕਰਨਾ ਤੇ ਉਹਦੇ ਨਿਜ਼ਾਮ ਵਿਚ ਤਬਦੀਲੀ ਲਿਆਉਣੀ ਇਹ ਬਹੁਤ ਵੱਡੀ ਜ਼ਿਆਦਤੀ ਏ।

ਜੀਵਾ ਈ ਗੁਰ ਸੇਵ ਸਮਾਵੈ।

ਖਿਚੜੀ ਬਨਾਉਣੀ ਏ ਤੇ ਰੋਜ਼ ਲਿਆਉਣੀ ਏ ਪਰ ਕੁਦਰਤ ਦਾ ਮੁਕਾਬਲਾ ਨਹੀਂ ਕਰਨਾ, ਟੱਕਰ ਨਹੀਂ ਲੈਣੀ ਪ੍ਰਭੂ ਨਾਲ ਰੋਸਾ ਨਹੀਂ ਕਰਨਾ। ਅਸੀਂ ਉਹਦੇ ਸੇਵਕ ਹਾਂ। ਸੇਵਕ ਦੀ ਮਾਲਕ ਨਾਲ ਕਾਹਦੀ ਬਰਾਬਰੀ। ਰੱਬ ਦੀ ਰਜ਼ਾ ਵਿਚ ਰਹੋ ਸਭ ਕੁਝ ਉਹਦੇ ਹੁਕਮ ਨਾਲ ਹੀ ਹੁੰਦਾ ਏ।

ਪਾਉੜੀ

ਫਿਰਣਾ ਖਹਿਰਾ ਜੋਧੁ ਸਿਖੁ ਜੀਵਾਈ, ਗੁਰੂ ਸੇਵ ਸਮਾਵੈ।
ਗੁਜਰੁ ਜਾਤਿ ਲੁਹਾਰੁ ਹੈ, ਗੁਰ ਸਿੱਖੀ ਗੁਰ ਸਿੱਖ ਸੁਣਾਵੈ।

ਨਾਈ ਧਿੰਙ ਵਖਾਣੀਐ ਸਤਿਗੁਰ ਸੇਵਿ ਕੁਟੰਬੁ ਤਰਾਵੈ ॥
ਗੁਰਮੁਖਿ ਸੁਖ ਫਲ ਅਲਖ ਲਖਾਵੈ ॥

ਪਉੜੀ

ਪਾਰੋ ਜੁਲਕਾ ਪਰਮਹੰਸੁ ਪੂਰੈ ਸਤਿਗੁਰ ਕਿਰਪਾ ਧਾਰੀ ॥
ਮਲੂ ਸਾਹੀ ਸੂਰਮਾ ਵਡਾ ਭਗਤੁ ਭਾਈ ਕਦਾਰੀ ॥
ਦੀਪਾ ਦੇਉ ਨਰਾਇਣਦਾਸੁ ਬੂਲੇ ਦੇ ਜਾਈਐ ਬਲਿਹਾਰੀ ॥
ਲਾਲ ਸੁ ਲਾਲੂ ਬੁਧਿਵਾਨ ਦੁਰਗਾ ਜੀਵੰਦੁ ਪਰਉਪਕਾਰੀ ॥
ਜਗਾ ਧਰਣੀ ਜਾਣੀਐ ਸੰਸਾਰੂ ਨਾਲੇ ਨਿਰੰਕਾਰੀ ॥
ਖਾਨੂ ਮਾਈਆ ਪਿਉ ਪੁਤੁ ਹੈ ਗੁਣ ਗਾਹਕ ਗੋਵਿੰਦ ਭੰਡਾਰੀ ॥
ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰ ਤਾਰੀ ॥
ਪੂਰੇ ਸਤਿਗੁਰ ਪੈਜ ਸਵਾਰੀ ॥

—ਗੁਰਦਾਸ ।

ਸੇਵਾ ਦਾ ਕੋਈ ਅੰਤ ਨਹੀਂ ਉਹਦੀ ਸਿਖਰ ਕੋਈ ਨਹੀਂ, ਕੋਈ ਟੀਸੀ ਹੋਵੇ ਤੇ ਬੰਦਾ ਹੱਥ ਲਾ ਲਵੇ ।



# ੪੫

## ਗੁੱਜਰ

ਆਪਣੀ ਜ਼ਾਤ ਕਮੀਨੀ ਤੇ ਕਿੱਤਾ ਲੁਹਾਰ, ਸਾਰੇ ਪਿੰਡ ਦੀ ਸੇਵਾ ਸੰਭਾਲ ਲੈਣੀ ਤੇ ਸਾਰਾ ਸਾਲ ਬੁਤੀਆਂ ਵਿਚ ਹੀ ਲੰਘ ਜਾਣਾ । ਹਾੜੀ ਸਾਉਣੀ ਦਾਣੇ ਘਰ ਆਉਣੇ ਤੇ ਫਿਰ ਲਹਿਰਾਂ ਬਹਿਰਾਂ ਹੋ ਜਾਣੀਆਂ, ਨਾਂ ਗੁੱਜਰ ਮੱਲ ਸੀ ਲੋਕਾਂ ਗੁੱਜਰ ਆਖ ਆਖ ਕੇ ਗੁੱਜਰ ਹੀ ਪੱਕਾ ਕਰ ਦਿਤਾ। ਸੋਭਾ ਗੁਰੂ ਦੀ ਹਰ ਕੋਈ ਸੁਣਦਾ ਏ ਪਰ ਕਿਸੇ ਕਿਸੇ ਆਦਮੀ ਨੂੰ ਬੜਾ ਹੀ ਚਾਅ ਚੜ੍ਹ ਜਾਂਦਾ ਏ । ਇਕ ਦਿਨ ਨੰਗੇ ਪੈਰੀਂ ਤੁਰ ਪਿਆ ਖਡੂਰ ਵੱਲ ਫਤਿਆਬਾਦ ਤੋਂ ਕਿੰਨੀ ਕੁ ਵਿੱਥ ਹੋਣੀ ਏਂ ਸੂਰਜ ਦੀ ਟਿੱਕੀ ਉਸ ਖਡੂਰ ਜਾ ਚੜ੍ਹਾਈ ।

ਮੱਥਾ ਟੇਕਿਆ ਸਤਿਗੁਰਾਂ ਨੂੰ । ਦਿਲ ਨੇ ਸ਼ਾਹਦੀ ਭਰੀ, ਵੇਲਾ ਈ ਗੁਰਾਂ ਅੱਗੇ ਆਪਣਾ ਦੁੱਖੜਾ ਰੋ ਲੈ ।

—ਸਤਿਗੁਰ ਕੋਈ ਇਹੋ ਜਿਹਾ ਉਪਦੇਸ਼ ਦਿਓ ਕਿ ਹਾਲਤ ਸੁਧਰ ਜਾਏ, ਗੁਲਾਮੀ ਮੁਕੇ ਪਿੰਡ ਦੇ ਚੋਧਰੀਆਂ ਦੀ । ਸਤਿਗੁਰਾਂ ਫਰਮਾਇਆ—ਭਗਤਾ ਇਹ ਤੇ ਬਿਲਕੁਲ ਸਿੱਧਾ

ਰਾਹ ਏ। ਅਮ੍ਰਿਤ ਵੇਲੇ ਉਠ ਇਸ਼ਨਾਨ ਕਰ ਤੇ ਇਕਾਗਰ ਹੋ ਕੇ ਜਪੁਜੀ ਦਾ ਪਾਠ ਕਰਿਆ ਕਰ। ਤੇ ਦੂਜਾ ਜੇ ਕੋਈ ਗਰੀਬ ਆ ਜਾਏ ਉਹਦਾ ਕੋਈ ਕਾਰਜ ਹੋਵੇ ਤਾਂ ਗੁਰੂ ਦਾ ਹੀ ਸਮਝ ਕੇ ਕਰ ਦਿਆ ਕਰ ਮਜ਼ਦੂਰੀ ਨਹੀਂ ਲੈਣੀ।

ਖਿਧੁ ਗਰੀਬ ਕਾਜ ਦੀਜੈ, ਨਿਹੁ ਤਿਸ ਨਕਦ ਮਜੂਰੀ ਲੀਜੈ।

ਤੇ ਤੀਜਾ ਇਕ ਹੋਰ ਵੀ ਕੰਮ ਈ, ਆਪਣੀ ਕਮਾਈ ਵਿਚੋਂ ਦਸਵੰਧ ਕੱਢਣਾ ਤੇ ਉਹ ਕਿਸੇ ਲੋੜਵੰਦ ਦੇ ਵਿਚ ਵੰਡ ਦੇਣਾ। ਪਿੰਡ ਰਹਿਣਾ ਤੇ ਕਿਰਤ ਨਹੀਂ ਛੱਡਣੀ।

ਜੋ ਆਪਣੀ ਕੁਛੁ ਕਰੁਹ ਕਮਾਈ ਗੁਰ ਹਿਤ ਦਿਹੂ ਦਸਵੰਧ ਬਨਾਈ।

ਉਪਦੇਸ਼ ਸੁਣਿਆ ਤੇ ਪੱਲੇ ਬੰਨ੍ਹ ਲਿਆ ਤੇ ਘੁੱਟ ਕਿ ਗੰਢ ਮਾਰ ਲਈ। ਅੰਮ੍ਰਿਤ ਵੇਲੇ ਉਠਣਾ, ਜਪੁਜੀ ਦਾ ਪਾਠ ਕਰਨਾ, ਅਰਥ ਸਮਝਣੇ ਕਿਸੇ ਗੁਰਮੁਖ ਸਿੰਘ ਕੋਲੋਂ, ਜਿਵੇਂ ਛੂਹੀ ਛੂਹੀ ਤਲਾਅ ਭਰਦਾ ਏ ਉਸੇ ਤਰ੍ਹਾਂ ਇਕ-ਇਕ ਅੱਖਰ ਦਾ ਭਾਵ ਸਮਝ ਕੇ ਪ੍ਰਭੂ ਨੂੰ ਚੇਤੇ ਰੱਖਣ ਦੀ ਸ਼ਕਤੀ ਵੀ ਆ ਜਾਂਦੀ ਏ।

ਮਨ ਦੇ ਅਥਾਹ ਸਮੁੰਦਰ ਨੂੰ ਭਰਨਾ ਸ਼ੁਰੂ ਕੀਤਾ, ਦਸਵੰਧ ਕੱਢਣ ਦੀ ਜਾਚ ਵੀ ਸਿੱਖ ਲਈ। ਮਨ ਬੜਾ ਪ੍ਰਸੰਨ ਹੋਇਆ। ਹਰ ਵੇਲੇ ਠੰਢ ਪੈਣ ਲੱਗ ਪਈ, ਕੋਈ ਗਰੀਬ, ਸਾਧ ਸੰਤ ਜਾਂ ਗੁਰੂ ਦਾ ਪਿਆਰਾ ਦਿਸਦਾ ਤਾਂ ਉਹਦੀ ਪੁੱਜ ਕੇ ਮਦਦ ਕਰਨੀ। ਇਖਲਾਕੀ ਜੁਰਅਤ ਐਸੀ ਪੈਦਾ ਹੋਈ ਕਿ ਚਾਨਣ ਹੋ ਗਿਆ ਜ਼ਿੰਦਗੀ ਵਿਚ।

ਪਰਵਾਹ ਨਾ ਹੀ ਕਿਸੇ ਕੇਰੀ ਬਾਝ ਸਚੇ ਨਾਈ।

ਇਕ ਜਿਨ੍ਹ ਬਣ ਗਿਆ ਪਵਿੱਤਰਤਾ ਦਾ ਮਨੁੱਖ। ਇਕ ਦਿਨ ਪਿੰਡ ਵਿਚ ਗ੍ਰਹਿਸਥੀ ਟੱਬਰ ਤੇ ਤੁਹਮਤ ਲੱਗ ਗਈ। ਝੂਠੀ ਸੀ ਪਰ ਉਹ ਬਣ ਸੱਚ ਗਈ। ਗੱਲ ਪਿੰਡ ਦੇ ਮੁਲਾਣੇ ਕੋਲ ਚਲੀ ਗਈ ਉਸ ਸਾਰਾ ਟੱਬਰ ਹੀ ਬੰਨ੍ਹ ਦਿਤਾ, ਹੱਥਕੜੀਆਂ ਲਗਾ ਕੇ ਕੋਠੜੀ ਵਿਚ ਬੰਦ ਕਰ ਦਿਤਾ ਤੇ ਬਾਹਰ ਤਾਲਾ ਲਗਾ ਦਿਤਾ, ਗੱਲ ਧੁੰਮੀ ਫਿਰੇ ਪਿੰਡ ਵਿਚ ਸਾਰੇ, ਉਹ ਟੱਬਰ ਰੱਬ ਦਾ ਬੜਾ ਪਿਆਰਾ ਸੀ, ਉਹਨਾਂ ਸਾਰੀ ਹਯਾਤੀ ਕਦੀ ਕੋਈ ਕੁਕਰਮ ਨਹੀਂ ਸੀ ਕੀਤਾ। ਸਾਰਾ ਪਿੰਡ ਉਹਨਾਂ ਦੀ ਸਹੁੰ ਚੁਕੇ, ਗੱਲ ਬਨਾਉਣ ਵਾਲੇ ਨੇ ਬੜੀ ਕਾਢ ਕੱਢ ਕੇ ਬਣਾਈ ਸੀ, ਮੂੰਹ ਵਿਚ ਉਂਗਲਾਂ ਪਾਏ ਸਾਰਾ ਪਿੰਡ, ਉਹਨਾਂ ਦੇ ਬਦਲੇ ਕਸਮਾਂ ਚੁਕਣ ਨੂੰ ਤਿਆਰ ਜਨ ਸਾਰੇ ਪਿੰਡ ਦੇ ਪੱਗ ਬੰਨ੍ਹ ਬਜ਼ੁਰਗ। ਭਾਈ ਗੁੱਜਰ ਦੇ ਕੰਨੀ ਵੀ ਧੁਨਕ ਪਈ। ਸਾਰੀ ਜਾਂਚ ਕੀਤੀ ਤੇ ਪਤਾ ਲਗਾ ਕਿ ਸ਼ਰਾਰਤ ਏ। ਭਾਈ ਗੁੱਜਰ ਨੇ ਮੁਲਾਣੇ ਦੀ ਪਰਵਾਹ ਨਾ ਕੀਤਿਆਂ ਜੰਦਰਾ ਜਾ ਭੰਨਿਆ ਤੇ ਆਪਣੀ ਹੱਥੀਂ ਬੇੜੀਆਂ ਵੱਢੀਆਂ ਤੇ ਆਪਣੀ ਹੱਥੀਂ ਉਹਨਾਂ ਨੂੰ ਰਿਹਾ ਕਰ ਦਿੱਤਾ, ਲੋਕਾਂ ਆਖਿਆ ਕਿ ਕਹਿਰ ਕੀਤਾ ਈ ਭਾਈ ਗੁਜਰਾ, ਮੁਲਾਣੇ ਨੇ ਤੇਰੇ ਉਤੇ ਹੁਕਮ ਅਦੂਲੀ ਤੇ ਸੀਨਾ ਜ਼ੋਰੀ ਦਾ ਫਤਵਾ ਲਗਾ ਕਿ ਲਾਹੌਰ ਦੀ ਕਚਹਿਰੀ ਵਿਚ ਪੇਸ਼ ਕਰ ਦੇਣਾ ਏ, ਭਾਈ ਗੁੱਜਰ ਨੇ ਸਾਰੀ ਖਲਕਤ ਦੇ ਸਾਹਮਣੇ ਛਾਤੀ ਤੇ ਹੱਥ ਮਾਰ ਕੇ ਆਖਿਆ ਜੇ ਇਸ ਟੱਬਰ ਦਾ ਕਿਤੇ ਰਤੀ ਭਰ ਜੁਰਮ ਵੀ ਸਾਬਤ ਹੋ ਜਾਵੇਗਾ ਤਾਂ ਮੈਂ ਉਹਦੇ ਬਦਲੇ ਆਪ ਸਜ਼ਾ ਭੁਗਤਾਂਗਾ। ਮੈਂ ਆਪਣੀ ਜਿਮੇਦਾਰੀ ਨਾਲ ਇਹਨੂੰ ਛਡਿਆ ਏ, ਇਹ ਗੱਲ ਗਲਤ ਏ ਮੁਲਾਣਾ ਆਪ ਤੇ ਲਾਹੌਰ ਚਲਾ ਗਿਆ ਏ ਤੇ ਪਿਛੇ ਸਾਰਾ ਟੱਬਰ ਅੰਦਰ ਡਕਿਆ ਭੁੱਖਾ ਹੀ ਮਰ ਜਾਏ, ਜੋ ਹੋਵੇਗੀ ਵੇਖਿਆ ਜਾਵੇਗਾ, ਉਸ ਗਲਤ ਬੰਦਾ ਵੀ ਲੱਭ ਲਿਆ ਤੇ ਉਹਦੇ ਕੋਲੋਂ ਕਬੂਲ ਵੀ ਕਰਵਾ

ਛਿਆ, ਚਾਰ ਗਵਾਹ ਵੀ ਬਣ ਗਏ, ਉਸੇ ਕੋਠੜੀ ਵਿਚ ਉਸ ਨੂੰ ਬੰਦ ਕਰ ਦਿੱਤਾ ਤੇ ਬਾਹਰ ਦੂਜਾ ਤਾਲਾ ਲਾ ਦਿੱਤਾ।

ਮੁਲਾਣੇ ਨੇ ਆਉਂਦਿਆਂ ਪੁਛਿਆ, ਕਿ ਮੇਰੇ ਮਗਰੋਂ ਉਹਨਾਂ ਕੈਦੀਆਂ ਨੂੰ ਕਿਸੇ ਨੇ ਭੋਰਾ ਅੰਨ ਦਾ ਦਿੱਤਾ ਏ ਕਿ ਨਹੀਂ ਭੁੱਖ ਦੇ ਹੱਥੋਂ ਮਰ ਤਾਂ ਨਹੀਂ ਗਏ, ਖੁਦਾ ਦੇ ਹਜ਼ੂਰ ਵਿਚ ਮੈਂ ਗੁਨਾਹਗਾਰ ਤੇ ਨਹੀਂ ਬਣ ਜਾਵਾਂਗਾ।

ਅਰਜ਼ ਕੀਤੀ ਲੋਕਾਂ ਰਲ ਕੇ, ਭਾਈ ਗੁੱਜਰ ਨੇ ਤਾਲਾ ਤੋੜ ਕੇ ਉਹਨਾਂ ਦੀਆਂ ਕੜੀਆਂ ਛੈਣੀ ਨਾਲ ਵੱਢ ਕੇ ਰਿਹਾ ਕਰ ਦਿੱਤਾ ਏ ਤੇ ਆਪਣੇ ਪੱਲਿਓਂ ਕਿਰਾਇਆ ਦੇ ਕੇ ਉਹਨਾਂ ਨੂੰ ਕਿਸੇ ਰਿਸ਼ਤੇਦਾਰ ਪਾਸ ਭੇਜ ਦਿੱਤਾ ਏ।

ਏਨੀ ਸੀਨਾ ਜ਼ੋਰੀ ਤੇ ਉਹ ਵੀ ਪਠਾਣਾਂ ਦੀ ਹਕੂਮਤ ਵਿਚ। ਚਲੋ ਕੋਠੜੀ ਵੱਲ ਚੱਲੀਏ ਤੇ ਵੇਖੀਏ ਤੇ ਸਹੀ।

ਨਹੀਂ ਹਜ਼ੂਰ ਉਸਨੇ ਤੁਹਾਡੀ ਲਾਜ ਰੱਖ ਲਈ ਏ। ਉਸ ਅਸਲੀ ਮੁਜਰਮ ਫੜ ਕੇ ਉਹਨੂੰ ਕੋਠੜੀ ਵਿਚ ਸੰਭਾਲ ਦਿੱਤਾ ਏ। ਚਾਰ ਗਵਾਹ ਵੀ ਹਾਜ਼ਰ ਹਨ। ਸਾਰੇ ਪਿੰਡ ਨੇ ਪੁਛ ਪੜਤਾਲ ਵੀ ਕਰ ਲਈ ਏ ਤੇ ਉਹ ਜ਼ਬਾਨੋ ਵੀ ਬਕ ਪਿਆ ਏ।

ਖੁਦਾ ਨੇ ਮੇਰੀ ਇੱਜ਼ਤ ਰੱਖ ਲਈ ਭਾਈ ਗੁੱਜਰ ਬਹੁਤ ਭਲਾ ਲੋਕ ਏ। ਉਸ ਇਨਸਾਫ਼ ਕੀਤਾ ਏ ਅੱਜ ਤੋਂ ਬਾਅਦ ਮੇਰੇ ਹਰ ਮੁਕੱਦਮੇ ਦੀ ਉਹ ਸੁਣਵਾਈ ਕਰ ਸਕਦਾ ਏ ਤੇ ਉਹਨੂੰ ਹੱਕ ਏ ਕਿ ਉਹ ਮੇਰਾ ਫੈਸਲਾ ਵੀ ਬਦਲ ਸਕਦਾ ਏ।

ਮੁਲਾਣੇ ਨੇ ਜਾ ਕੇ ਕੋਠੜੀ ਦੀ ਬੂਬੀ ਵੇਖੀ ਤੇ ਜਦ ਨਜ਼ਰ ਮਾਰੀ ਕੋਠੜੀ ਵੱਲ ਤੇ ਉਹ ਕੈਦੀ ਝਟ ਹੀ ਬੋਲ ਪਿਆ। ਹਜ਼ੂਰ ਮੇਰਾ ਕੋਈ ਕਸੂਰ ਨਹੀਂ।

—ਓਏ ਤੂੰ, ਤੇਰੀ ਆਦਤ ਅਜੇ ਤਕ ਨਹੀਂ ਛੱਟੀ ਤੁਹਮਤਾਂ ਲਾਉਣ ਦੀ। ਸੰਨ੍ਹ ਆਪ ਮਾਰੀ ਤੇ ਗਲ ਉਹਨਾਂ ਦੇ ਪਾ ਦਿੱਤੀ ਉ। ਮੈਂ ਸਭ ਕੁਝ ਜਾਣਦਾ ਸਾਂ। ਤੇਰੀਆਂ ਗੱਲਾਂ ਵਿਚ ਆ ਗਿਆ ਤੇ ਤੂੰ ਕਲਮਾਂ ਪੜ੍ਹ ਗਿਆ ਏ ਤੇ ਤੂੰ ਸਹੁੰ ਖਾਧੀ ਸੀ ਤੇ ਮੈਂ ਸਮਝਿਆ ਕਿ ਸ਼ਾਇਦ ਮੁਸਲਮਾਨ ਬਣ ਗਿਆ ਏ, ਕਾਫ਼ਰਾ ਤੂੰ ਕਾਫ਼ਰਾਂ ਨਾਲੋਂ ਵੀ ਗਿਆਂ ਗੁਜ਼ਰਿਆ ਏਂ, ਚੱਲ ਕਲ੍ਹ ਲਾਹੌਰ ਤੇਰੀ ਅਲਖ ਮਕਾਉਂਦੇ ਹਾਂ ਕਾਜ਼ੀ ਤੋਂ।

ਚੋਰੀ ਦੇ ਜੁਰਮ ਵਿਚ ਗਰਦਨ ਮਾਰਨ ਦਾ ਹੁਕਮ ਹੋਇਆ ਸ਼ੇਰ ਸ਼ਾਹ ਸੂਰੀ ਦੇ ਦਰਬਾਰ ਵਿਚੋਂ।

—ਬੱਚਿਆਂ ਵਾਲਿਆ ਮੈਂ ਤੇ ਮਰ ਹੀ ਜਾਣਾ ਏ, ਮੇਰੇ ਬੱਚੇ, ਉਹਨਾਂ ਦਾ ਕੀ ਬਣੂ।

—ਉਹਨਾਂ ਦੀ ਤੂੰ ਪਰਵਾਹ ਨਾ ਕਰ। ਉਹਨਾਂ ਦਾ ਇੰਤਜ਼ਾਮ ਹੋ ਜਾਵੇਗਾ। ਤੇਰੀ ਜ਼ਨਾਨੀ ਦਾ ਨਿਕਾਹ ਕਰ ਦਿੱਤਾ ਜਾਵੇਗਾ। ਚਲੋ ਇਕ ਜੂਠ ਤੇ ਮੁਕੀ ਆਪਣੇ ਪਿੰਡ ਵਿਚੋਂ, ਪਿੰਡ ਤੇ ਸੁਖੀ ਵਸੂ।

ਨਿਕਾਹ ਸਾਨੀ ਲਈ ਉਹਦੀ ਔਰਤ ਨੂੰ ਸਲਾਹ ਦਿੱਤੀ, ਉਸ ਹਾਂ ਕਰ ਦਿੱਤੀ। ਇਕ ਗੁਨਾਹ ਸਬਾਬ ਵਿਚ ਬਦਲ ਗਿਆ। ਮਾਪਿਆਂ ਇਕ ਗਲਤੀ ਕੀਤੀ ਸੀ ਕੁੜੀ ਦੀ ਜ਼ਿੰਦਗੀ ਅਜ਼ਾਬ ਵਿਚ ਪਾ ਦਿੱਤੀ ਸੀ ਮੁਲਾਣੇ ਨੇ ਇਕ ਸਵਾਬ ਕੀਤਾ ਉਹਦਾ ਨਿਕਾਹ ਸਾਨੀ ਕਰਵਾ ਦਿਤਾ। ਭਾਈ ਗੁੱਜਰ ਦੀ ਸਾਰੇ ਪਿੰਡ ਵਿਚ ਸੋਭਾ ਵੱਧ ਗਈ, ਇਹ ਸਾਰੀ

ਬਰਕਤ ਗੁਰੂ ਦੇ ਗਿਆਨ ਦੀ ਸੀ ਗੁਰੂ ਅੰਗਦ ਨੇ ਉਹਨੂੰ ਪ੍ਰਚਾਰਕ ਦੇ ਤੌਰ ਤੇ ਮੁਖੀ ਮੰਨ ਲਿਆ। ਗੁੱਜਰ ਇਕ ਅੰਗ ਬਣ ਗਿਆ ਸੀ ਗੁਰੂ ਦਾ ਜਪੁਜੀ ਦੇ ਪਾਠ ਦਾ ਹੀ ਪਰਤਾਪ ਸੀ। ਜਦ ਗੁਰੂ ਕਿਤੇ ਮਿਸਾਲ ਦਿੰਦੇ ਤਾਂ ਗੁੱਜਰ ਦਾ ਨਾਂ ਸਭ ਤੋਂ ਉਪਰ ਆਉਂਦਾ। ਇਕ ਚਾਨਣ ਮੁਨਾਰਾ ਬਣ ਗਿਆ ਸੀ ਗੁੱਜਰ ਪਿੰਡ ਵਿਚ।

□□

# ੪੬

## ਧਿੰਗ

ਹੁਇ ਮੁਰੀਦ ਮੁਰਦੇ ਮਾਨਿੰਦ ਅੰਗ ਨ ਕੋ ਹਾਲਤਿ ਬਿਨ ਜਿੰਦੂ ॥

ਮੁਰੀਦ ਮੁਰਦਾ ਕਹੀਦਾ ਏ। ਤੇ ਗੁਰੂ ਗੋਰ ਹੈ। ਜਦ ਮ੍ਰਿਤੂ ਸਰੀਰ ਦਾ ਅੰਗ ਨਹੀਂ ਹਿਲਦਾ ਤਾਂ ਉਹ ਕਬਰ ਦੇ ਲਾਇਕ ਹੋ ਜਾਂਦਾ ਏ, ਜਦ ਆਪਣੀ ਮੱਤ ਹੰਕਾਰ ਦੂਰ ਹੋ ਜਾਂਦੀ ਏ ਤੇ ਗੁਰੂ ਦੇ ਗਿਆਨ ਵਿਚ ਸੁਖ ਸਮਝਿਆ ਜਾਂਦਾ ਏ, ਕਬਰ ਦੇ ਬੰਦੇ ਦਾ ਰਿਸ਼ਤਾ ਹਕੀਕੀ ਏ ਤੇ ਇਹ ਅਜ਼ਰ ਤੋਂ ਤੁਰਿਆ ਆਉਂਦਾ ਏ।

ਇਕ ਦਿਨ ਸਖ਼ਤੀ ਨਾਲ ਵਰਜਿਆ ਗੁਰਾਂ ਸੰਗਤ ਨੂੰ। ਜੋ ਕੋਈ ਵਰੁਣ ਆਸ਼ਰਮ ਵਿਚ ਯਕੀਨ ਰੱਖਦਾ ਏ ਉਹਦਾ ਮਨ ਸ਼ਾਹਦੀ ਭਰਦਾ ਏ ਕਿ ਉਹ ਠੀਕ ਏ। ਉਹ ਝੂਠ ਏ ਇਹੋ ਜਿਹਾ ਬੰਦਾ ਅਜ ਤੋਂ ਬਾਅਦ ਬੇਸ਼ਕ ਖਡੂਰ ਵਿਚ ਨਾ ਆਏ। ਇਥੇ ਤੇ ਸਭੇ ਅੱਖਾਂ ਦੇ ਤਾਰੇ ਹਨ, ਕੋਈ ਨੀਵਾਂ ਨਹੀਂ ਕੋਈ ਉਚਾ ਨਹੀਂ। ਜ਼ਾਤ ਵੱਡੀ ਹੋਵੇਗੀ ਪਰ ਨਹੀਂ, ਕਰਮ ਵੱਡੇ ਹਨ। ਉਹਦੀ ਜ਼ਾਤ ਕਦੀ ਵੱਡੀ ਨਹੀਂ ਹੁੰਦੀ। ਉਸ ਆਪਦੇ ਬਜ਼ੁਰਗ ਦੀ ਕਮਾਈ ਦੇ ਮੂੰਹ ਤੇ ਚਪੇੜ ਮਾਰੀ ਏ। ਉਹ ਨੀਚਾਂ ਤੋਂ ਵੀ ਬੁਰਾ ਏ। ਤੇ ਨਾਲ ਕਿੱਤੇ ਕਰਕੇ ਵੀ ਚੰਡਾਲ ਏ, ਜੇ ਉਹਦੇ ਕਰਮ ਬਰਾਹਮਣਾ ਨਾਲੋਂ ਵੀ ਉਤਮ ਬਣ ਜਾਣ ਤਾਂ ਚੰਡਾਲ ਕਿੱਦਾਂ ਹੋਇਆ। ਉਹ ਤੇ ਬਰਾਹਮਣ ਦੇਵਤਾ ਹੋਇਆ ਨਾ। ਬਰਾਹਮਣ ਦੇ ਕਰਮ ਵੀ ਜੇਕਰ ਚੰਡਾਲ ਵਾਲੇ ਹਨ ਤਾਂ ਉਹ ਚੰਡਾਲ ਏ। ਇਸ ਤਰ੍ਹਾਂ ਲੋਕਾਂ ਦੀ ਸੋਚਣੀ ਵਿਚ ਫਰਕ ਪੈ ਗਿਆ।

ਜੋ ਕੋ ਵਰੁਨ ਆਸ਼ਰਮ ਮਨ ਧਰੇ,
ਸਤਿਗੁਰੂ ਸੰਗਤ ਕਬਹੂੰ ਨਾ ਕਰੇ।
ਚਾਰ ਵਰੁਨ ਤਹਾ ਏਕ ਸਮਾਨਾ।

ਐਸਾ ਸਚਖੰਡ ਧਰਤੀ ਤੇ ਬਣਾਇਆ ਜਾ ਰਿਹਾ ਸੀ ਖਡੂਰ ਆਇਆ ਭਾਈ

ਧਿੰਗ। ਜਿਹੜਾ ਜ਼ਾਤ ਦਾ ਨਾਈ ਸੀ। ਉਸ ਪੈਰ ਧਰੇ ਖਡੂਰ ਵਿਚ ਤੇ ਉਸਦੀ ਕਾਇਆ ਹੀ ਪਲਟ ਗਈ। ਪਾਣੀ ਗਰਮ ਕਰਨਾ, ਇਸ਼ਨਾਨ ਕਰਵਾਉਣਾ, ਸੰਗਤਾਂ ਨੂੰ ਠੰਢੇ ਪਾਣੀ ਨਾਲ ਨਹਾਉਣ ਵਾਲੇ ਨੂੰ ਠੰਢਾ ਦੇਣਾ, ਕੱਪੜੇ ਧੋ ਕੇ ਸੁਕਾ ਕੇ ਇਸਤਰੀ ਕਰਵਾ ਕੇ ਦੇਣੇ। ਤੇ ਰਾਤੀਂ ਬਾਹਰੋਂ ਆਈ ਸੰਗਤ ਦੀ ਮੁਠੀ ਚਾਪੀ ਵੀ ਕਰਨੀ, ਸੁਤਿਆਂ ਨੂੰ ਪੱਖਾ ਵੀ ਝਲਣਾ, ਬਰਤਨ ਮਾਂਜਣੇ, ਸੇਵਾ ਏਨੀ ਕਰਨੀ ਕਿ ਅਗਲੇ ਦਾ ਮਨ ਹੀ ਮੋਹ ਲੈਣਾ, ਐਸੀ ਰੰਗਣ ਚੜੀ, ਚਾਅ ਚੜਿਆ, ਲਾਲੀਆਂ ਚੜ੍ਹ ਆਈਆਂ।

ਤਪਤ ਨੀਰ ਕਰਵਾਇ ਸ਼ਨਾਨ, ਵਸਤ ਪਖਾਰਹਿ ਮਲ ਕਟਹਾਨ।
ਚਰਨ ਚਾਂਪ ਹਾਂਕਤ ਹੈ ਵਾਯੂ, ਬਾਸਨ ਧੋਵਹਿ ਮਾਂਝ ਬਨਾਯੂ।
ਕਬ ਕਬ ਗੁਰ ਕੀ ਸੇਵਾ ਪਾਇ, ਮਹਾਂ ਪ੍ਰੇਮ ਤੇ ਕਰਹਿ ਬਨਾਇ।

ਇਕ ਦਿਨ ਧਿੰਗ ਨੇ ਸਮਾਂ ਪਾ ਕੇ ਗੁਰੂ ਦਰਬਾਰ ਵਿਚ ਅਰਜ਼ ਕੀਤੀ। ਆਪ ਦੇ ਦਰ ਤੇ ਆਣ ਕੇ ਸੇਵਾ ਕੀਰਤਨ ਸੁਣ ਕੇ ਅਤੇ ਆਪ ਦੇ ਦਿਦਾਰ ਕਰਕੇ ਮਨ ਕੁਝ ਦੇਰ ਠਹਿਰਦਾ ਏ ਤੇ ਫਿਰ ਉਡ-ਉਡ ਜਾਂਦਾ ਏ ਅਤੇ ਇੰਜ ਲਗਦਾ ਏ ਜਿਵੇਂ ਕੋਈ ਰੋਗ ਮਨ ਨੂੰ ਚੰਬੜ ਗਿਆ ਏ ਜਿਹੜਾ ਉਤਰਦਾ ਦਿਸਦਾ ਹੀ ਨਹੀਂ। ਮਿਹਰ ਕਰੋ। ਸਿਰਫ਼ ਬਚਨ ਹੋਏ :

ਗੁਰਮਤਿ ਧਾਰ ਅਤੇ ਮਨ ਦੀ ਮਤਿ ਉਕਾ ਹੀ ਤਿਆਗ ਦੇਹ।

ਮਤਿ ਨੂੰ ਗੁਰੂ ਦੀ ਮਤਿ ਵਿਚ ਲੀਨ ਕਰਨ ਨਾਲ ਇਹ ਮਨ ਭਜ ਨਹੀਂ ਜਾਵੇਗਾ। ਮਨ ਇਕ ਚੰਚਲ ਸਾਧ ਏ। ਕਦ ਉਹਦਾ ਜੀਅ ਕਰੇ ਕਿਤੇ ਜਾ ਕੇ ਰੁਕ ਜਾਏ। ਵਿਤਕਰੇ ਵੈਰ ਵਿਰੋਧ ਵਿਚ ਰਹਿੰਦੀ ਏ ਆਤਮਾ। ਗੁਰਮਤਿ ਲੰਬੀ ਨਦੱਰ ਬਖਸ਼ਦੀ ਏ, ਚਾਨਣਾ ਦੇਂਦੀ ਏ, ਮਾੜੀਆਂ ਸੋਚਾਂ ਥਮ੍ਹ ਜਾਂਦੀਆਂ ਹਨ। ਮਨ ਤੇ ਭਾਂਤ-ਭਾਂਤ ਦੀ ਸੋਚਦਾ ਏ। ਮਨੁੱਖ ਫਿਰ ਕੋਈ ਆਸ ਧਾਰ ਕੇ ਸੇਵਾ ਨਹੀਂ ਕਰ ਸਕਦਾ। ਹਰ ਇਕ ਨੂੰ ਗੁਰੂ ਵਾਹਿਗੁਰੂ ਵਰਗਾ ਜਾਣ ਕੇ ਸੇਵਾ ਕਰੋ ਗੁਰੂ ਨਾਲ ਇਕ ਜਾਨ ਹੋਣ ਦੀ ਇਕੋ ਚੁਟਕੀ ਏ, ਸੇਵਾ ਕਰਨੀ ਏ ਕਾਮਨਾ ਨਹੀਂ ਕਰਨੀ, ਜੋ ਸੰਗਤ ਸੁਣਿਆ ਏ ਉਹਦੇ ਤੇ ਅਮਲ ਕਰਨਾ ਏ, ਵਿਚਾਰਨਾ ਨਹੀਂ, ਜਦੋਂ ਵੇਲਾ ਮਿਲੇ ਤਾਂ ਫਿਰ ਮਨ ਨੂੰ ਮੋੜ ਲਵੋ, ਮਨ ਨੇ ਤੁਹਾਡੇ ਆਖੇ ਨਹੀਂ ਲੱਗਣਾ, ਪਰ ਤੁਸਾਂ ਮੋੜਣਾ ਏ, ਮੁੜੇਗਾ, ਜ਼ਰੂਰ ਮੁੜੇਗਾ। ਉਹ ਮਨ ਨੂੰ ਜਦੋਂ ਤੁਸਾਂ ਪੁਚਕਾਰਿਆ ਮਨ ਨੂੰ ਲਗਾਮ ਪਾਈ ਘੋੜੇ ਵਾਂਗੂ ਜਿਧਰ ਵੀ ਜੀਅ ਕਰੋਗੇ ਉਧਰ ਨੂੰ ਹੀ ਘੁੰਮੂ। ਉਸ ਆਪ ਤੇ ਤਰਨਾ ਹੀ ਸੀ ਉਸ ਸਾਰੇ ਕੁਟੰਬ ਨੂੰ ਤਾਰ ਲਿਆ।

ਇਹ ਸੀ ਸ਼ਰਧਾ, ਇਹ ਮੁਕਾਮ ਉਹ ਸੀ ਕਿ ਨਿਸਚਾ ਕਰਨਾ ਤੇ ਪੂਰੇ ਉਤਰਨਾ ਅਟੱਲ ਵਿਸ਼ਵਾਸ ਬੱਸ ਇਕੋ ਗੱਲ ਸੀ। ਗੁਰੂ ਹੀ ਭਗਵਾਨ ਏ, ਇਹੋ ਹੀ ਸਾਡੀ ਕਿਸ਼ਤੀ ਪਾਰ ਕਰ ਸਕਦਾ ਏ ਇਹਦੇ ਤੋਂ ਬਗੈਰ ਹੋਰ ਕੋਈ ਦੂਜਾ ਨਹੀਂ।

ਨਾਈ ਧਿੰਙ ਵਖਾਣੀਐ, ਸਤਿਗੁਰ ਸੇਵਿ ਕੁਟੰਬ ਤਰਾਵੈ।

## ੪੭

# ਪਰਮ ਹੰਸ

ਪਾਰੋ ਜੁਲਕਾ ਪਰਮਹੰਸ, ਪੂਰੇ ਸਤਿਗੁਰ ਕਿਰਪਾ ਧਾਰੀ

ਇਹ ਗੱਲ ਉਦੋਂ ਦੀ ਏ ਜਦੋਂ ਸਿੱਖੀ ਪੰਜਾਬ ਵਿਚ ਪੁੰਗਰ ਰਹੀ ਸੀ। ਕਿਤੇ ਕਿਤੇ ਵਿਰਲੇ ਵਿਰਲੇ ਟਾਵੇਂ ਟਾਵੇਂ ਸਿੱਖ ਸਨ। ਕਿਤੇ ਕਿਸੇ ਪਿੰਡ ਵਿਚ ਦੋ ਚਾਰ ਟੱਬਰ ਬਹੁਤ ਹੁੰਦੇ। ਉਦਾਂ ਸਿੱਖ ਲੱਭਣਾ ਪੈਂਦਾ ਸੀ। ਅਜੇ ਵੀ ਪੰਜਾਬ ਵਿਚ ਲੋਕ ਸਿੱਖ ਦਾ ਅਰਥ ਸਮਝ ਰਹੇ ਸਨ। ਸਿੱਖ ਬਣਨ ਨਹੀਂ ਸਨ ਲੱਗੇ। ਫਿਰ ਪਿੰਡਾਂ ਵਿਚ ਘਰ ਕਿਥੋਂ ਹੋਣ ਸਿੱਖਾਂ ਦੇ।

ਪਿੰਡ ਡੱਲਾ ਖਡੂਰ ਤੋਂ ਐਵੇਂ ਚਾਰ ਕੁ ਮੀਲ ਦੀ ਵਿਥ ਤੇ ਬਿਆਸਾ ਤੋਂ ਪਾਰ ਖਤਰੀਆਂ ਦਾ ਇਕ ਵਸਾਇਆ ਹੋਇਆ ਇਕ ਨਗਰ ਜੇ ਰੱਬ ਝੂਠ ਨਾ ਬੁਲਾਏ ਤਾਂ 72 ਸਿੱਖ ਘਰ ਵਸਦੇ ਸਨ ਉਥੇ। ਏਨੀ ਗਿਣਤੀ ਸ਼ਾਇਦ ਡੇਰੇ ਬਾਬੇ ਨਾਨਕ ਵਿਚ ਵਿਚ ਵੀ ਨਹੀਂ ਸੀ। ਜੇ 72 ਘਰ ਸਨ ਤਾਂ ਜੀਅ ਪਾ ਕੇ ਗਿਣਤੀ ਕਿੰਨੀ ਕੁ ਹੋਵੇਗੀ। 72 ਬੰਦਿਆਂ ਨਾਲ ਤੇ ਕੌਮ ਦੀ ਉਸਾਰੀ ਹੋ ਜਾਂਦੀ ਏ। ਇਸਲਾਮ ਜਦੋਂ ਫੈਲਿਆ ਤਾਂ ਉਹਨਾ ਦੀ ਗਿਣਤੀ ਵੀ 72 ਹੀ ਸੀ। ਇਸਲਾਮ ਵਿਚ ਉਹਨਾਂ ਨੂੰ ਬਹੁਤਾ ਉੱਚਾ ਗਿਣਿਆ ਜਾਂਦਾ ਏ। 72 ਸਿੱਖਾਂ ਦੇ ਘਰ ਪਿੰਡ ਡੱਲੇ ਵਿਚ ਤੇ ਹੋਰ ਜਾਤਾਂ ਦੀ ਵੀ ਗਿਣਤੀ ਹੋਵੇਗੀ ਹੀ। ਆਖਣ ਨੂੰ ਤੇ ਪਿੰਡ ਆਖਿਆ ਜਾਂਦਾ ਪਰ ਇਕ ਚੰਗੇ ਨਗਰ ਦਾ ਮੁਕਾਬਲਾ ਕਰਦਾ ਏ। ਡੱਲੇ ਦੇ ਵਸਨੀਕ ਬਹੁਤੇ ਵਪਾਰੀ ਸਨ, ਐਵੇਂ ਗਵਾਢ ਦੀ ਲਾਗ ਲੱਗ ਗਈ। ਗੁਰਾਂ ਦਾ ਡੇਰਾ ਸੀ ਬਨੂੜ। ਸੇਵਕ ਬਣ ਗਏ ਤੇ ਹੌਲੀ ਹੌਲੀ ਅਖਵਾਉਣ ਲੱਗ ਪਏ। ਇਹਦਾ ਮੁੱਢ ਪਾਰੋ ਜੁਲਕੇ ਨੇ ਬੰਨਿਆਂ ਸੀ।

ਮੈਂ ਗੱਲ ਉਦੋਂ ਦੀ ਕਰਨ ਲੱਗਾ ਹਾਂ ਜਦੋਂ ਪਾਰੋ ਜੁਲਕਾ ਆਪਣੀਆਂ ਚੜ੍ਹਦੀਆਂ ਕਲਾਂ ਵਿਚ ਸੀ। ਡੱਲੇ ਦੀ ਕਿੰਨੀ ਕੁ ਮਹਾਨਤਾ ਹੋਵੇਗੀ। ਉਦੋਂ ਗੁਰੂਆਂ ਦਾ ਕੀ ਮੁਕਾਮ ਹੋਵੇਗਾ। ਇਸ ਪਿੰਡ ਬਾਰੇ ਤੀਜੇ ਪਾਤਸ਼ਾਹ ਨੇ ਫੁਰਮਾਇਆ ਸੀ ਡੱਲਾ ਰਤਨਾ ਦੀ ਖਾਣ।

ਹਰ ਬੰਦੇ ਦੀ ਆਪਣੀ ਕੋਈ ਕਰਨੀ ਹੁੰਦੀ ਏ ਤੇ ਉਸਨੇ ਉਹਦੇ ਉਤੇ ਕਮਾਲ ਹਾਸਲ ਕੀਤਾ ਹੋਇਆ ਸੀ। ਡੱਲੇ ਪਿੰਡ ਦੇ ਹਰ ਬੰਦੇ ਵਿਚ ਕੋਈ ਨਾ ਕੋਈ ਗੁਣ ਸੀ ਤੇ ਉਹ ਆਪਣੇ ਗੁਣ ਵਿਚ ਮਾਹਿਰ ਸੀ। ਹਰ ਇਕ ਦੀ ਕਰਨੀ ਨਿਰਾਲੀ ਸੀ। ਹਰ ਇਕ ਦਾ ਕਰਮ ਮਹਾਨ ਸੀ ਹਰ ਇਕ ਦੀ ਸੂਰਤ ਕਮਾਲਾਂ ਨੂੰ ਛੋਂਹਦੀ। ਗੱਲ ਕੀ ਜਿੰਨੇ ਬੱਚੇ ਸਨ ਉਹਨਾਂ ਵਿਚ ਉਨਾ ਹੀ ਕਮਾਲ ਸੀ।

ਭਾਈ ਪਾਰੋ ਦੀ ਇਕ ਮਹਾਨ ਦੇਣ ਏ ਕਿ ਉਹਨਾਂ ਦੀ ਹਿੰਮਤ ਤੇ ਗੁਰੂ ਦੀ ਕਿਰਪਾ ਨਾਲ ਗੋਇੰਦਵਾਲ ਵਿਚ ਵਿਸਾਖੀ ਦਾ ਮੇਲਾ ਆਰੰਭ ਕੀਤਾ ਤੇ ਮੇਲੇ ਵਿਚ ਖੂਬ ਰੌਣਕਾਂ ਹੋਈਆਂ। ਇਹ ਜੱਸ ਸਿਰਫ ਪਾਰੋ ਡੱਲੇ ਨੂੰ ਜਾਂਦਾ ਏ।

ਸਾਰੇ ਪਿੰਡ ਨੂੰ ਜਾਗ ਲਾਣ ਵਾਲੇ ਭਾਈ ਪਾਰੋ ਹੀ ਸਨ। ਪਾਰੋ ਦੀ ਸ਼ਰਧਾ ਨੇ ਸਿਖਰ ਦੀ ਟੀਸੀ ਨੂੰ ਜਾ ਛੋਹਿਆ ਸੀ ਤੇ ਗੁਰੂ ਨਿਹਾਲ ਹੋ ਗਿਆ ਸੀ। ਜਦ ਗੁਰਾਂ ਨੇ ਗੁਰੂ ਅਮਰਦਾਸ ਨੂੰ ਆਪਣੀ ਗੱਦੀ ਦਾ ਵਾਰਿਸ ਬਨਾਉਣਾ ਚਾਹਿਆ-ਤਾਂ ਏਸ ਤੋਂ ਪਹਿਲਾਂ ਉਸਦੀ ਨਜ਼ਰ ਪਾਰੋ ਜੁਲਕੇ ਤੇ ਟਿਕੀ। ਕੋਲ ਸੱਦ ਕੇ ਆਖਿਆ ਹਜ਼ੂਰ ਨੇ ਭਾਈ ਗੁਰਗੱਦੀ ਸੰਭਾਲ ਇਹ ਪੰਡ ਤੂੰ ਹੀ ਚੁਕ ਸਕਦਾ ਹੈਂ।

ਤੇ ਅਗੋਂ ਹੱਥ ਬੰਨ੍ਹ ਕੇ ਬੇਨਤੀ ਕੀਤੀ ਭਾਈ ਪਾਰੋ ਨੇ ਕਿ ਹਜ਼ੂਰ ਮੈਨੂੰ ਤਾਂ ਸਿੱਖੀ ਪ੍ਰਦਾਨ ਕਰੋ। ਸ਼ਰਧਾ ਬੜੀ ਬਲਵਾਨ ਸੀ ਤੇ ਨਿਸਚਾ ਬੜਾ ਅਟੱਲ ਸੀ ਤੇ ਹਿੰਮਤ ਚਟਾਨ ਵਰਗੀ ਸੀ।

ਬਿਆਸਾ ਠਾਠਾਂ ਮਾਰ ਰਹੀ ਹੋਵੇ ਹੜ ਚੜ੍ਹਿਆ ਹੋਵੇ, ਤੂਫਾਨ ਦਾ ਰਿਛ ਨਚ ਰਿਹਾ ਹੋਵੇ ਬਿਆਸਾ ਦੀ ਗੋਦ ਵਿਚ। ਮੌਤ ਬਿਆਸਾ ਦੀਆਂ ਲਹਿਰਾਂ ਵਿਚ ਬੋਲੀਆਂ ਪਾਉਂਦੀ ਹੋਵੇ, ਪਲਸੇਟੇ ਮਾਰਦੀ ਹੋਵੇ ਮੌਜ ਬਿਆਸਾ ਦੇ ਪਾਣੀਆਂ ਉਤੇ। ਉਸ ਵੇਲੇ ਤੇ ਆਦਮ ਦਾ ਕਲੇਜਾ ਵੀ ਹਿਲ ਜਾਂਦਾ ਏ ਪਰ ਧੰਨ ਸੀ ਪਾਰੋ ਜੁਲਕਾ ਗੁਰੂ ਦਾ ਧਿਆਨ ਕੀਤਾ ਤੇ ਘੋੜੀ ਠੇਲ੍ਹ ਦਿੱਤੀ, ਸ਼ੂਕਾਂ ਮਾਰਦੀ ਬਿਆਸਾ ਵਿਚ। ਮੁੜ ਕੇ ਪਿਛੇ ਵੱਲ ਨਹੀਂ ਤਕਿਆ। ਨਾ ਤੂਫਾਨ ਦਾ ਡਰ ਤੇ ਨਾ ਹੜ੍ਹ ਦਾ ਭੈਅ। ਸਿਦਕ ਏਨਾ ਪੱਕਾ ਸੀ ਕਿ ਹਰ ਰੋਜ਼ ਜਾਣਾ ਬਿਨਾਂ ਨਾਗਾ ਤੇ ਫਿਰ ਗੁਰੂ ਦੇ ਦਰਸ਼ਨ ਕਰਕੇ ਵਾਪਸ ਵੀ ਆਉਣਾ ਉਸੇ ਘੋੜੀ ਤੇ। ਲੋਕ ਆਖਣ ਵਾਲੇ ਤੇ ਇਥੋਂ ਤਕ ਆਖਦੇ ਹਨ ਕਿ ਭਾਈ ਘੋੜੀ ਦੇ ਕਦੇ ਖੁਰ ਨਹੀਂ ਸਨ ਗਿਲੇ ਹੋਏ। ਕਿਸੇ ਫਰਿਸ਼ਤੇ ਤੋਂ ਖੋਹੀ ਹੋਈ ਸੀ ਘੋੜੀ।

—ਗੁਰੂ ਤੇ ਯਕੀਨ ਰੱਖਣ ਵਾਲੇ ਕਿੰਨੇ ਮਹਾਨ ਹੋ ਸਕਦੇ ਹਨ ?

—ਗੁਰੂ ਦੀ ਸ਼ਕਤੀ ਵਿਚ ਕਿਨਾ ਕੁ ਜਾਦੂ ਹੋਵੇਗਾ ?

—ਗੁਰੂ ਦੀ ਮਹਿਮਾ ਕੌਣ ਪੁਰਸ਼ ਸੀ ਜਿਹੜਾ ਦਸ ਸਕਦਾ ਸੀ ?

—ਗੁਰੂ ਰੱਬ ਦਾ ਰੂਪ ਸਨ, ਜਿਨ ਪਛਾਣ ਲਿਆ ਉਸੇ ਪਾ ਲਿਆ।

—ਗੁਰੂ ਨੂੰ ਇਹੋ ਜਿਹੇ ਮੂਰਖ ਬੰਦਿਆਂ ਨਾਲ ਵਾਸਤਾ ਵੀ ਪਿਆ ਜਿੰਨਾ ਕੁਰਾਹੀਆ ਆਖਿਆ ਤੇ ਭੰਡਿਆ।

ਪਾਰੋ ਡੱਲੇ ਦਾ ਆਰੰਭ ਤੇ ਸਿੱਖੀ ਦੀ ਦਾਤ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿਚੋਂ ਪਾਈ।

ਗੁਰੂ ਸੋਭਾ ਫੈਲ ਰਹੀ ਸੀ। ਹਰ ਇਕ ਨੇ ਸੁਣੀ। ਕਿਸੇ ਨੇ ਨਹੀਂ ਵੀ ਸੁਣੀ ਹੋਵੇਗੀ। ਫੁੱਲ ਨੇ ਆਪਣੀ ਖੁਸ਼ਬੂ ਦੇਣੀ ਏ, ਇਹ ਤੇ ਸੁੰਘਣ ਵਾਲੇ ਦੀ ਮਰਜ਼ੀ ਏ ਸੁੰਘੇ ਜਾਂ ਨਾ ਸੁੰਘੇ।

ਭਾਈ ਪਾਰੋ ਨੇ ਸੁਣ ਲਈ ਸੀ ਤੇ ਮਨ ਬਣਾ ਲਿਆ ਖਡੂਰ ਚੱਲਣ ਦਾ। ਘੋੜੀ ਕੱਢੀ, ਸ਼ਾਹੂਕਾਰ ਦਾ ਪੁੱਤ ਸੀ ਬਿਆਸਾ ਸੁੱਕੀ ਹੋਈ ਸੀ, ਪੱਤਣ ਪੈਂਦਾ ਸੀ, ਬੰਦਾ ਆਰਾਮ ਨਾਲ ਦਰਿਆ ਪਾਰ ਕਰ ਸਕਦਾ ਸੀ, ਤੇ ਫੇਰ ਘੋੜੀ ਤੇ ਕਾਹਦਾ ਡਰ ਸੀ, ਰੋਜ਼ ਜਾਣ ਦੀ ਆਦਤ ਬਣਾ ਲਈ। ਬਿਆਸਾ ਵਿਚ ਕਦੇ ਪਾਣੀ ਰੋੜ੍ਹ ਵੀ ਹੁੰਦਾ ਤਾਂ ਵੀ ਘੋੜੀ ਠੇਲ੍ਹ ਦਿੰਦਾ। ਲੋਕਾਂ ਕਈ ਵਾਰੀ ਮੋੜਿਆ ਪਰ ਉਸ ਇਕੋ ਜਵਾਬ ਦਿਤਾ, ਮੇਰਾ ਗੁਰੂ ਰਾਖਾ ਏ, ਉਹ ਆਪੇ ਸੰਭਾਲੇਗਾ। ਮੈਂ ਤੇ ਪ੍ਰਤਿਗਿਆ ਕਰ ਲਈ ਏ ਰੋਜ਼ ਦਰਸ਼ਨ ਕਰਨ ਦੀ। ਕੰਮ

ਵੀ ਕਰਨ ਦੀ, ਦੁਕਾਨ ਵੀ ਖੋਲ੍ਹਣੀ ਏ, ਵਪਾਰ ਵੀ ਕਰਨਾ ਏ ਤੇ ਦਰਸ਼ਨ ਵੀ ਜ਼ਰੂਰ ਕਰਨੇ ਨੇ। ਇਹ ਸਭ ਜ਼ਿੰਮੇਵਾਰੀ ਮੈਂ ਗੁਰੂ ਨੂੰ ਸੌਂਪ ਦਿੱਤੀ ਏ। ਇਹ ਗੁਰੂ ਹੀ ਉਠਾਊ, ਗੁਰੂ ਹੀ ਮੇਰੇ ਵਿਚ ਉਦਮ ਭਰੂ, ਜਦੋਂ ਨੌਕਰੀ ਹੀ ਗੁਰੂ ਦੀ ਕਰ ਲਈ। ਤਾਂ ਫੇਰ ਮਾਲਕ ਦਾ ਕੰਮ ਏ ਨੌਕਰ ਨੂੰ ਸਿਧੇ ਰਾਹ ਪਾਉਣਾ।

—ਤਾਂ ਤੇ ਯਾਰ ਗੁਰੂ ਤੇਰਾ ਗੋਲਾ ਹੋ ਗਿਆ, ਗੁਰੂ ਤੇ ਨਾ ਨਾ ਰਿਹਾ।

—ਨਹੀਂ ਜ਼ਰਾ, ਇਹ ਗੱਲ ਨਹੀਂ, ਕਦੀ ਗੁਰੂ ਮਾਲਕ ਤੇ ਬੰਦਾ ਗੁਲਾਮ ਤੇ ਕਦੀ ਕਦੀ ਗੁਲਾਮ ਵੀ ਗੁਰੂ ਦਾ ਰੂਪ ਪਾ ਲੈਂਦੇ ਹਨ ਉਹ ਭਾਈ ਹਰ ਬੰਦੇ ਵਿਚ ਗੁਰੂ ਏ। ਜਿੰਨ ਪਛਾਣ ਲਿਆ ਉਸ ਗੁਰੂ ਨੂੰ ਪਾ ਲਿਆ।

ਇਕ ਦਿਨ ਅਰਜ਼ ਕੀਤੀ ਪਾਰੋ ਨੇ ਸਤਿਗੁਰਾਂ ਅਗੇ। ਵਾਸ਼ਨਾਵਾਂ ਪਿਛਾ ਨਹੀਂ ਛਡਦੀਆਂ ਕੋਈ ਰਾਹ ਦਸੋ, ਪਰਮਹੰਸ ਬਣ ਜਾਵਾਂ।

—ਏਨੀ ਜਲਦੀ, ਅਜੇ ਕਾਹਲ ਕਾਹਦੀ ਏ। ਪੈਂਡਾ ਬੜਾ ਲੰਮਾ ਏ, ਵਾਟ ਦੂਰ ਏ, ਵਕਤ ਚਾਹੀਦਾ ਏ।

—ਹਜ਼ੂਰ ਤੁਸੀਂ ਰਾਹੇ ਪਾਓ, ਪੈਂਡਾ ਮੁਕਾਉਣਾ ਮੇਰਾ ਕੰਮ। ਜਿਥੇ ਭੁੱਲ ਜਾਵਾਂਗਾ। ਉਥੇ ਗੁਰੂ ਦੇ ਚਰਨਾਂ ਦਾ ਧਿਆਨ ਕਰ ਲਵਾਂਗਾ।

ਬੁਧ ਵਿਚਾਰ ਕਰਕੇ, ਆਪਣੇ ਸਰੀਰ ਨੂੰ ਨਥੋ। ਜਦ ਸਰੀਰ ਤੁਹਾਡੇ ਕਾਬੂ ਵਿਚ ਹੋ ਜਾਵੇਗਾ ਤਾਂ ਹੀ ਏ ਬੰਦਾ ਕਿਧਰੇ ਪਰਮਹੰਸ ਬਣਦਾ ਏ। ਸਰੀਰ ਦੇ ਸੁਖ ਲਈ ਰਸਨਾ ਵਾਸਤੇ ਪਾਪ ਨਾ ਕਰੋ। ਇਹ ਗੁਣ ਸਿਰਫ ਹੰਸ ਵਿਚ ਹੁੰਦੇ ਹਨ। ਉਹਦੇ ਅੱਗੇ ਕੁਝ ਵੀ ਪਾ ਦਿਓ, ਚੰਗੇ ਤੋਂ ਚੰਗੇ ਅਨਾਜ ਦੇ, ਉਹਦੇ ਵਿਚੋਂ ਜੇ ਕਿਤੇ ਮੋਤੀ ਨਜ਼ਰ ਆ ਜਾਏਗਾ ਉਹ ਚੁੰਝ ਮਾਰ ਕੇ ਚੁਣ ਲਏਗਾ ਨਹੀਂ ਤੇ ਚੁੰਝ ਨੂੰ ਖੇਚਲ ਹੀ ਨਹੀ ਦਿੰਦਾ। ਜੇ ਦੁੱਧ ਦੀ ਕਟੋਰੀ ਭਰ ਕੇ ਉਹਦੇ ਅੱਗੇ ਰੱਖ ਦਿਓ ਤਾਂ ਚੁੰਝ ਡੋਬ ਕੇ ਦੁੱਧ ਨੂੰ ਦੋਫਾੜ ਕਰ ਦਏਗਾ, ਪਾਣੀ ਅਡ ਤੇ ਦੁੱਧ ਅਡ। ਦੁੱਧ ਪੀ ਜਾਏਗਾ ਤੇ ਪਾਣੀ ਕਟੋਰੀ ਵਿਚ ਈ ਪਿਆ ਰਹੇਗਾ। ਕੁਦਰਤ ਨੇ ਉਹਦੀ ਚੁੰਝ ਵਿਚ ਈ ਕਰਾਮਾਤ ਪੈਦਾ ਕੀਤੀ ਏ। ਜਿਹੋ ਜਿਹੇ ਪੁਰਸ਼, ਜਿਹਨਾਂ ਦੇ ਪਾਸ ਸੂਝ ਵਿਵੇਕ ਹੈ, ਉਹ ਸੰਸਾਰ ਵਿਚ ਰਹਿੰਦੇ ਹੋਏ ਵੀ ਵਿਸ਼ੇ ਵਿਕਾਰ ਨਹੀਂ ਭੋਗਦੇ। ਗੁਰਾਂ ਫੇਰ ਫਰਮਾਇਆ ਜ਼ਰਾ ਗੌਰ ਨਾਲ ਸੁਣ। ਤੇ ਦੁਨੀਆਂ ਨੂੰ ਧਿਆਨ ਨਾਲ ਵੇਖੋ, ਦਿੰਨੀ ਵੱਡੀ ਦੇਹ ਹੈ, ਆਪਣਾ ਭਾਰ ਬੰਦਾ ਨਹੀਂ ਚੁਕ ਸਕਦਾ। ਇਹਨੂੰ ਕੌਣ ਚਲਾ ਰਿਹਾ ਏ। ਇਹ ਤੇ ਕੋਈ ਨਹੀਂ ਨਾ ਦਸਦਾ। ਇਹ ਇਕ ਕੁਦਰਤ ਦਾ ਢੰਗ ਏ।

ਦੇਹ ਆਪ ਕੁਝ ਨਹੀਂ ਕਰਦੀ, ਇਹਦੇ ਵਿਚ ਆਤਮਾ ਦੀ ਸ਼ਕਤੀ ਏ, ਜਿਹਦੇ ਨਾਲ ਇਹ ਚਲਦੀ ਫਿਰਦੀ ਏ।

ਜਦ ਸੋਚ ਇਹਨੂੰ ਆਣ ਫੜਦੀ ਏ ਤਾਂ ਸਰੀਰ ਆਪੇ ਹੀ ਨੀਲੇ ਰੰਗ ਦਾ ਹੋ ਜਾਂਦਾ ਏ। ਬੰਦਾ ਬੇਸੁਧ ਹੋ ਜਾਂਦਾ ਏ, ਉਸ ਵੇਲੇ ਕੋਈ ਦਵਾ ਦਾਰੂ ਕੰਮ ਨਹੀਂ ਕਰਦਾ। ਲੱਖ ਪੁੜੀਆਂ ਦਿਉ ਕਾਟ ਨਹੀਂ ਹੁੰਦੀ ਰੋਗ ਦੀ। ਪਰ ਜਦੋਂ ਸੋਚ ਹਟ ਜਾਏ ਤੇ ਫੇਰ ਸਰੀਰ ਆਪੇ ਹੀ ਹੰਭਲਾ ਮਾਰ ਕੇ ਖਲੋ ਜਾਂਦਾ ਏ। ਇਹ ਸੋਚ ਬਗੈਰ ਕਦੀ ਵੀ ਵਿਵੇਕ ਬੁਧੀ ਵਾਲੇ ਦੇ ਨਹੀਂ ਆਖੇਗਾ। ਮੈਂ ਦੁਖੀ ਹਾਂ। ਉਹ ਜਾਣਦਾ ਏ, ਕਿ ਮੈਂ ਦੇਹ ਦੀ ਗੁਲਾਮੀ ਕਰਕੇ ਦੁਖੀ ਹਾਂ। ਜਦੋਂ ਗੁਲਾਮੀ ਦਾ ਕੰਬਲ ਲਾਹ ਸੁਟਿਆ ਤਾਂ ਫੇਰ ਦੁੱਖ ਕਾਹਦਾ।

ਜਿੱਦਾਂ ਤਲਾਅ ਵਿਚ ਕਮਲ ਰਹਿੰਦਾ ਏ, ਬਿਲਕੁਲ ਨਿਆਰਾ ਦਾ ਨਿਆਰਾ, ਇਸੇ ਤਰ੍ਹਾਂ ਪਰਮ ਹੰਸ ਵੱਖਰਾ ਹੀ ਰਹਿੰਦਾ ਏ, ਉਹਦਾ ਧਿਆਨ ਇਕ ਪਾਸੇ ਲੱਗਾ ਰਹਿੰਦਾ ਹੈ, ਉਹਨੂੰ ਮੂਲੋਂ ਹੀ ਚਿੰਤਾ ਨਹੀਂ ਹੁੰਦੀ ਦੁੱਖ ਸੁੱਖ ਦੀ, ਉਹਦੇ ਲਈ ਤਾਂ ਇਹ ਦੋਵੇਂ ਚੀਜ਼ਾਂ ਤੁੱਛ ਹਨ। ਉਹ ਇਸ ਤੋਂ ਬਹੁਤ ਬੁਲੰਦ ਹਨ। ਉਨ੍ਹਾਂ ਦੇ ਪੈਰ ਧਰਤੀ ਤੋਂ ਦੋ ਦੋ ਗਿੱਠਾਂ ਉੱਚੇ ਹੋਣਗੇ। ਪਰਮਹੰਸ ਦੇ ਗੁਣ ਹਨ, ਸ਼ਬਦ ਨੂੰ ਧਾਰਨਾ, ਵਿਚਾਰਨਾ, ਨਾਮ ਰਤਨ ਨੂੰ ਆਪਣੇ ਅੰਦਰ ਵਸਾਉਣਾ, ਨਿਤ ਸਿਫਤ ਸਲਾਹ ਨਾਲ ਜੁੜਨਾ, ਧਿਆਨ ਨਾ ਛੱਡਣਾ, ਕਿਰਤ ਨਾ ਛੱਡਣੀ, ਨਿਸਚਾ ਪੱਕਾ ਰੱਖਣਾ, ਗੁਰੂ ਵਿਚ ਯਕੀਨ ਪੱਕਾ, ਮੂੰਹੋਂ ਜੋ ਕੁਝ ਆਖਣਾ ਸੱਚ। ਗੁਰੂ ਦੇ ਫੁਰਮਾਨ ਤੋਂ ਕਦੀ ਵੀ ਮੂੰਹ ਨਾ ਮੋੜਨਾ।

ਪਾਰੋ ਛੱਲੇ ਨੇ ਪਾ ਲਈ, ਆਇਆ ਸੀ ਅੱਗ ਲੈਣ ਤੇ ਪੈਗੰਬਰੀ ਲੈ ਕੇ ਘਰ ਨੂੰ ਮੁੜਿਆ। ਘਰੋਂ ਦਰਸ਼ਨ ਕਰਨ ਗਿਆ ਸੀ ਗੁਰੂ ਦੇ ਤੇ ਉਹ ਵੀ ਘੋੜੀ ਤੇ ਚੜ੍ਹ ਕੇ ਘਰ ਮੁੜਿਆ ਨਿਮਰਤਾ ਦੀ ਗੰਢ ਪੱਲੇ ਬੰਨ੍ਹ ਕੇ।

ਘੋੜੀ ਤੇ ਚੜ੍ਹ ਕੇ ਆਉਣ ਦਾ ਹੁਕਮ ਮਿਲ ਗਿਆ ਸੀ। ਵਕਤ ਸਿਰ ਮਿਲ ਸਕਦਾ ਸੀ। ਜੇ ਘੋੜੀ ਤੇ ਨਾ ਆਉਂਦਾ ਤਾਂ ਕਿੱਦਾਂ ਵਕਤ ਸਿਰ ਪੁੱਜਦਾ, ਪੈਦਲ ਆਉਣਾ ਮੁਸ਼ਕਲ ਕਾਰ ਸੀ।

ਭਾਈ ਪਾਰੋ ਵਰਗਾ ਨਾ ਕੋਈ ਜੰਮਿਆ ਏ ਤੇ ਨਾ ਕੋਈ ਇਹੋ ਜਿਹੀ ਘਾਲਣਾ ਹੀ ਘਾਲ ਸਕਦਾ ਏ। ਗੁਰੂ ਦੀ ਪਦਵੀ ਜੇ ਕਿਸੇ ਨੂੰ ਮਿਲੀ ਸੀ ਤਾਂ ਉਹ ਸੀ ਪਾਰੋ ਜੁਲਕਾ। ਹਰ ਕੋਈ ਇਹੋ ਜਿਹੀ ਪੌੜੀ ਨਹੀਂ ਚੜ੍ਹ ਸਕਦਾ। ਗੁਰੂ ਦੀ ਬਖਸ਼ਸ਼ ਨੂੰ ਹਰ ਬੰਦਾ ਕਿੱਦਾਂ ਗੰਢ ਮਾਰ ਕੇ ਰੱਖ ਸਕਦਾ ਏ—

ਪਰਮ ਹੰਸ ਸਤਿਗੁਰ ਮੁਖ ਕਹਾ
ਦ੍ਰਿੜ੍ਹ ਨਿਜ ਸਰੂਪ ਬ੍ਰਹਮ ਮੁਖ ਲਹਾ।



## ੪੮

## ਭਾਈ ਮੱਲੂ

ਭਾਈ ਮੱਲੂ ਨੌਕਰ ਸੀ ਮੁਗਲ ਫੌਜ ਵਿਚ। ਰਹਿਣੀ ਬਹਿਣੀ ਸਭ ਮੁਸਲਮਾਨੀ ਸੀ, ਗੱਲ ਕਥ ਫੌਜੀ ਭਰਾਵਾਂ ਵਰਗੀ, ਛੂਤ ਛਾਤ ਦੀ ਕੋਈ ਬਹੁਤੀ ਨਿੰਦ ਵਿਚਾਰ ਨਹੀਂ ਸੀ। ਜੇ ਹਿੰਦੂਆਂ ਤੋਂ ਲੱਭੀ ਤਾਂ ਖਾ ਲਈ ਅਤੇ ਜੇ ਮੁਸਲਮਾਨਾਂ ਵਿਚ ਜਾ ਵੜੇ ਤਾਂ ਉਥੋਂ ਪਰਸ਼ਾਦੇ ਛਕ ਲਏ। ਪਰ ਲਾਗ ਲੱਗੀ ਹੋਈ ਸੀ ਸਿੱਖੀ ਦੀ। ਬੜਾ ਚਿਤ ਕਰਦਾ ਦਰਸ਼ਨ

ਕਰਨ ਲਈ ਗੁਰੂ ਦੇ ਪਰ ਨਾ ਵਕਤ ਹੀ ਮਿਲਿਆ ਤੇ ਨਾ ਹੀ ਛੁੱਟੀ ਮਿਲੀ। ਮਨ ਵਿਚ ਬੜਾ ਖਿਆਲ ਆਉਂਦਾ, ਅਜੀਬ ਤਰ੍ਹਾਂ ਦੇ ਨਕਸ਼ੇ ਦਿਲ ਵਿਚ ਬਨਾਉਂਦਾ, ਮੇਰਾ ਗੁਰੂ ਏਦਾਂ ਦਾ ਹੋਣਾ ਏ, ਮੇਰਾ ਗੁਰੂ ਇਹੋ ਜਿਹਾ ਹੋਵੇਗਾ।

ਅਚਾਨਕ ਮੁਗ਼ਲ ਫੌਜ ਦਾ ਲਾਂਘਾ ਹੋਇਆ, ਗੋਇੰਦਵਾਲ ਦੇ ਵਿਚੋਂ ਦੀ ਉਦੋਂ ਪੱਤਣ ਸੀ ਪਿੰਡ ਦੇ ਨਾਂ ਦੀ ਕੋਈ ਸ਼ੈਅ ਨਹੀਂ ਸੀ, ਸਿਰਫ ਪੱਤਣ ਹੀ ਪੱਤਣ ਸੀ, ਉਸ ਆਪਣੇ ਅਫਸਰ ਨਾਲ ਗੱਲ ਕੀਤੀ, ਇਥੋਂ ਕੋਈ ਪੰਜ ਕੁ ਮੀਲ ਦੀ ਵਿੱਥ ਤੇ ਮੇਰਾ ਗੁਰੂ ਰਹਿੰਦਾ ਏ, ਮੇਰਾ ਬੜਾ ਜੀਅ ਕਰਦਾ ਏ ਕਿ ਮੈਂ ਦਰਸ਼ਨ ਕਰ ਆਵਾਂ ਆਪਣੇ ਗੁਰੂ ਦੇ ਇਕ ਵਾਰੀ, ਜ਼ਰਾ ਕੁ ਮਿਹਰਬਾਨੀ ਹੋਵੇ ਤੇ ਛੁੱਟੀ ਹੋ ਜਾਵੇ ਦੋ ਕੁ ਪਹਿਰਾਂ ਦੀ, ਛੇਤੀ ਆ ਜਾਵਾਂਗਾ, ਜੇ ਦੇਰ ਹੋ ਗਈ ਤੇ ਫੌਜ ਅਗੇ ਲੰਘ ਗਈ ਤਾਂ ਕਸਮ ਰੱਬ ਦੀ ਮੈਂ ਆਪ ਆਣ ਰਲਾਂਗਾ ਆਪਣੀ ਟੁਕੜੀ ਦੇ ਵਿਚ। ਜ਼ਬਾਨ ਕਰਕੇ ਜਾ ਰਿਹਾ ਹਾਂ, ਜ਼ਬਾਨ ਤੋਂ ਝੂਠਾ ਨਹੀਂ ਪਵਾਂਗਾ। ਅਫਸਰ ਰਹਿਮ ਦਿਲ ਸੀ ਤੇ ਆਪ ਵੀ ਅੱਲਾਹ ਵਾਲਾ ਸੀ। ਇਜਾਜ਼ਤ ਦੇ ਦਿੱਤੀ ਤੇ ਆਖਣ ਲੱਗਾ ਕਿ ਵੇਖੀਂ ਕਿਤੇ ਪੇਸ਼ੀ ਤੇ ਨੌਬਤ ਨਾ ਆ ਜਾਵੇ। ਅਗੋਂ ਮੱਲੂ ਬੋਲਿਆ—ਮੈਂ ਸਿਪਾਹੀ ਹਾਂ ਤੇ ਸਿਪਾਹੀ ਦਾ ਕੀ ਧਰਮ ਹੁੰਦਾ ਹੈ ਉਸਦਾ ਮੈਨੂੰ ਚੰਗੀ ਤਰ੍ਹਾਂ ਪਤਾ ਹੈ, ਨਾਲੇ ਨੌਕਰੀ ਵਿਚ ਨਖਰਾ ਕਾਹਦਾ! ਖਾਂ ਸਾਹਿਬ ਮੈਨੂੰ ਤੁਹਾਡੀ ਇੱਜ਼ਤ ਦਾ ਪਾਸ ਏ, ਅਜ਼ਾਂ ਨਹੀਂ ਲੱਗਣ ਦੇਵਾਂਗਾ।

—ਗੁਰੂ ਨੂੰ ਮਿਲਣ ਚਲਿਆ ਏਂ, ਸਾਡੇ ਲਈ ਕੀ ਲਿਆਵੇਂਗਾ ?

—ਸਰਕਾਰ ਜੋ ਉਥੋਂ ਮਿਲੂ, ਉਹਦੇ ਅੱਧ ਦੇ ਤੁਸੀਂ ਭਾਈਵਾਲ।

—ਪਰਸ਼ਾਦ ਹੀ ਮਿਲਣਾ ਏ, ਪਤਾਸਿਆਂ ਦਾ ਹੋਰ ਕਿਹੜੀ ਕੋਈ ਜਗੀਰ ਬੋੜ੍ਹੀ ਪੱਲੇ ਬੰਨ੍ਹ ਕੇ ਲੈ ਆਉਣੀ ਸੂ, ਦੂਜਾ ਸਾਥੀ ਆਖਣ ਲੱਗਾ।

—ਜਗੀਰਾਂ ਪਾਤਸ਼ਾਹਾਂ ਕੋਲੋਂ ਮਿਲਦੀਆਂ ਹਨ, ਉਹ ਫਕੀਰ ਹਨ ਪਰ ਬਾਦਸ਼ਾਹਾਂ ਦੇ ਬਾਦਸ਼ਾਹ ਹਨ। ਉਨ੍ਹਾਂ ਦੀ ਦਿੱਤੀ ਚੁਟਕੀ ਰਾਖ ਦੀ ਜਗੀਰਾਂ ਉਤੇ ਵੀ ਭਾਰੂ ਹੋ ਜਾਂਦੀ ਹੈ।

—ਚੰਗਾ ਭਾਈ ਸਾਨੂੰ ਅੱਧ ਮੰਨਜ਼ੂਰ ਏ, ਤੁਸੀਂ ਜਾਵੋ, ਗੁਰੂ ਦੇ ਦੀਦਾਰ ਕਰਨ। ਗੁਰੂ ਤੇਰੇ ਤੇ ਬਖਸ਼ਿਸ਼ ਕਰੇ।

ਨੰਗੇ ਪੈਰੀਂ ਪੱਤਣ ਤੋਂ ਹੀ ਤੁਰ ਪਿਆ, ਨੱਕ ਦੀ ਸੇਧੇ, ਮੱਲੂ ਭਾਈ ਤੇ ਮੂੰਹ ਕਰ ਲਿਆ ਖਡੂਰ ਸਾਹਿਬ ਵੱਲ। ਦਰਸ਼ਨ ਕਰਨਾ ਏ ਗੁਰੂ ਦਾ, ਫੌਜ ਆਪਣੀਆਂ ਰੰਗ ਰਲੀਆਂ ਵਿਚ ਰੁਝੀ ਹੋਈ ਸੀ ਤੇ ਭਾਈ ਪੈਂਡੇ ਪਿਆ ਹੋਇਆ ਸੀ।

ਫੌਜੀ ਵਰਦੀ ਵਿਚ ਭਾਈ ਮੱਲੂ ਖਡੂਰ ਸਾਹਿਬ ਪੁਜ ਗਿਆ ਤੇ ਜਾ ਸੀਸ ਨਿਵਾਇਆ ਗੁਰੂ ਦੇ ਦਰਬਾਰ ਵਿਚ।

—ਭਾਈ ਫੌਜ ਵਿਚੋਂ ਨੱਸ ਕੇ ਆਏ ਹਨ, ਗੁਰਾਂ ਬਚਨ ਕੀਤਾ।

—ਨਹੀਂ ਹਜ਼ੂਰ ਮੈਂ ਆਪਣੇ ਹਾਕਮ ਤੋਂ ਆਗਿਆ ਲੈ ਕੇ, ਛੁਟੀ ਦਾ ਨਾਂ ਲੈ ਕੇ ਆਇਆ ਹਾਂ। ਅੱਧ ਦੇਣ ਦੀ ਸ਼ਰਤ ਲਾ ਕੇ। ਭਾਈ ਮੱਲੂ ਦੇ ਦਿਲ ਵਿਚ ਇਹ ਗੱਲ ਘਰ ਕਰ ਗਈ ਸੀ ਕਿ ਮੈਂ ਨੌਕਰੀ ਵਿਚ ਹਾਂ, ਮੇਰੀ ਆਤਮਾ ਕਦੇ ਸੁਖ ਨਹੀਂ ਪਾ ਸਕਦੀ। ਮੇਰਾ ਮਨ ਕਦੇ ਸ਼ੁੱਧ ਨਹੀਂ ਹੋ ਸਕਦਾ। ਮੁਗ਼ਲਾਂ ਦੀ ਫੌਜ ਵਿਚ ਨੌਕਰ ਹੋਣਾ, ਧਰਮ ਨੂੰ ਸਮਝੋ ਤਿਲਾਂਜਲੀ ਦੇ ਦਿੱਤੀ। ਹੱਥ ਧੋ ਲਏ ਘਰ ਘਾਟ ਤੋਂ। ਤਲਵਾਰ ਚਲਾਉਣੀ ਤੇ ਉਹ ਵੀ

ਆਪਣੇ ਭਰਾਵਾਂ ਉੱਤੇ। ਖ਼ੂਨ ਵਿਚ ਹੱਥ ਰੰਗਣੇ ਤੇ ਉਹ ਵੀ ਭਰਾਵਾਂ ਦੇ ਖ਼ੂਨ ਨਾਲ, ਭਾਈ ਮੱਲੂ ਨੂੰ ਸਿਰਫ ਇਹੋ ਹੀ ਚਿੰਤਾ ਖਾਈ ਜਾ ਰਹੀ ਸੀ।

ਕਹਾਣੀ ਤੇ ਭਾਈ ਮੱਲੂ ਨੇ ਪਾ ਦਿੱਤੀ ਸੀ, ਉਹਦੇ ਉੱਤਰ ਦੀ ਉਡੀਕ ਵਿਚ ਸੀ।

ਗੁਰਾਂ ਉਸ ਵੇਲੇ ਕੋਈ ਜਵਾਬ ਨਾ ਦਿੱਤਾ ਤੇ ਹੁਕਮ ਦਿੱਤਾ ਕਿ—ਰਾਤੀਂ ਦੀਵਾਨ ਵਿਚ ਆਵੇ।

ਗੁਰਾਂ ਦੀਵਾਨ ਵਿਚ ਫ਼ੁਰਮਾਇਆ—ਜਦ ਤੱਕ ਬੰਦੇ ਵਿਚ ਇਖ਼ਲਾਕੀ ਜੁਰਅਤ ਅਤੇ ਇਨਸਾਨੀ ਜੀਵਨ ਵਿਚ ਕਦਰ ਨਹੀਂ ਕਿਰਤ ਦਾ ਸਤਿਕਾਰ ਗ੍ਰਿਹਸਤੀ ਦੀ ਪਦਵੀ ਨੂੰ ਦ੍ਰਿੜ੍ਹ ਕਰਨਾ ਮਨੁੱਖ ਦਾ ਪਹਿਲਾ ਧਰਮ ਏ, ਸਨਮੁਖ ਹੋ ਕੇ ਜੂਝਣਾ, ਵੈਰੀ ਨੂੰ ਪਿੱਠ ਨਾ ਵਿਖਾਉਣੀ, ਲੜਨਾ ਹਾਰ ਜਿੱਤ ਤੋਂ ਬੇਨਿਆਜ਼ ਹੋ ਕੇ। ਲੜਨ ਵਾਲੇ ਸੂਰਮੇ ਹੀ ਫਤਿਹ ਪਾਉਂਦੇ ਹਨ ਤੇ ਉਨ੍ਹਾਂ ਦਾ ਹੀ ਆਦਰ ਹੁੰਦਾ ਏ। ਜਿਹਦੀ ਨੌਕਰੀ ਕਰੋ ਉਹਦੇ ਖ਼ੈਰ ਖਾਹ ਹੋਵੋ।

ਦੀਵਾਨ ਦੀ ਸਮਾਪਤੀ ਹੋ ਗਈ, ਮੱਲੂ ਭਾਈ ਦੇ ਅੰਦਰ ਇਕ ਚਾਨਣ ਦੀ ਛਿੱਟ ਫੁੱਟੀ, ਜ਼ਰਾ ਕੁ ਰੌਸ਼ਨੀ ਹੋਈ, ਅੰਦਰੋਂ ਮਨ ਟਿਕਾਇਆ, ਤੇ ਵਿਚਾਰ ਕਿਰਤ ਕਦੇ ਉਚੀ ਵੇ ਨੀਵੀਂ ਨਹੀਂ ਹੁੰਦੀ। ਕਿਰਤ ਹਮੇਸ਼ਾਂ ਉਤਮ ਏ, ਮੱਲੂ ਨੇ ਹੱਥ ਜੋੜੇ ਤੇ ਆਗਿਆ ਮੰਗੀ।

ਸਤਿਗੁਰਾਂ ਪਰਸ਼ਾਦ ਦਿੱਤਾ ਪਤਾਸਿਆਂ ਦਾ ਤੇ ਨਾਲ ਹੁਕਮ ਵੀ ਕੀਤਾ।

—ਆਪਣੀ ਕਿਰਤ ਨੂੰ ਹੀ ਬ੍ਰਹਮ ਗਿਆਨ ਜਾਣੋ। ਕੋਈ ਕਿਰਤ ਨਿੰਦਣ ਵਾਲੀ ਨਹੀਂ। ਕਿਰਤ ਕਰਦਿਆਂ ਕੋਈ ਨਮੋਸ਼ੀ ਨਹੀਂ ਭਾਵੇਂ ਲੱਖ ਵਾਰ ਨੌਕਰੀ ਹੋਵੇ। ਪਰ ਪੱਲੇ ਬੰਨ੍ਹਣ ਵਾਲੀ ਸ਼ੈਅ ਤੇ ਇਹ ਵੀ ਏ ਕਿ ਉਹਦੇ ਵਿਚੋਂ ਦਸਵੰਧ ਜ਼ਰੂਰ ਕੱਢਣਾ ਏ. ਗੁਰੂ ਲਈ ਤੇ ਉਹ ਵੀ ਆਪਣੀ ਕਮਾਈ ਵਿਚੋਂ, ਦਸਵੰਧ ਗੁਰੂ ਦੇ ਲੇਖੇ ਲਾਉਣਾ ਏ ਤੇ ਲੋੜਵੰਦਾਂ ਦੇ ਲੇਖੇ ਲਾਉਣਾ ਏ। ਇਹਦੇ ਨਾਲ ਕਮਾਈ ਵਿਚ ਸੁਚ ਆਵੇਗੀ ਅਤੇ ਪਵਿੱਤਰ ਹੋਵੇਗਾ ਉਹ ਰਿਜ਼ਕ ਜਿਹੜਾ ਘਰ ਆਵੇਗਾ, ਬਰਕਤ ਪਊ ਕਮਾਈ ਵਿਚ। ਸੁੱਖ ਦੇ ਦਿਨ ਨਿਕਲ ਜਾਂਦੇ ਹਨ, ਦੁੱਖ ਚੇਤੇ ਰਹਿੰਦਾ ਏ। ਸਿਪਾਹੀ ਦਾ ਕੰਮ ਏ ਲੜਨਾ, ਈਨ ਨਹੀਂ ਮੰਨਣੀ, ਲਿਫਣਾ ਨਹੀਂ। ਟੁਟ ਬੇਸ਼ਕ ਜਾਵੇ। ਫੇਰ ਸਤਿਗੁਰਾਂ ਫੁਰਮਾਇਆ—ਯੋਧੇ ਦਾ ਧਰਮ ਇਹ ਹੈ—

ਪਹਿਲਾਂ ਆਪ ਉਪਾਧ ਕਿਸੇ ਨਾਲ ਕੀਜੈ।
ਜੇ ਜੁਧ ਜ਼ਰੂਰ ਆਇ ਬਣੇ ਤਾਂ ਬਹੁਤਿਆਂ ਥੋੜ੍ਹਿਆਂ ਦੀ ਸ਼ੰਕਾ ਨਾ ਕੀਜੈ।
ਵੈਰੀ ਨੂੰ ਪਿੱਠ ਕਦੇ ਨਾ ਦਿਖਾਉਣੀ।
ਸਨਮੁਖ ਲੜਦੇ ਸ਼ਹੀਦੀ ਪਾਉਣੀ ਹੀ ਜੋਧੇ ਦਾ ਧਰਮ ਹੈ।
ਜੋ ਕੁਝ ਖੱਟ ਲਿਆਵੀਐ, ਸੋ ਸਿੱਖਾਂ ਸਾਧਾਂ ਨਾਲ ਵੰਡ ਖਾਈਐ।

ਮੁਗ਼ਲ ਫੌਜ ਦੀ ਕੋੜੀ ਦੀ ਚਾਲੇ ਚਲਣ ਦੀ ਉਨ੍ਹਾਂ ਦੀ ਮੁੱਢ ਦੀ ਆਦਤ ਸੀ। ਭਾਈ ਮੱਲੂ ਨੇ ਤੇ ਅੱਡੀਆ ਨੂੰ ਥੁਕ ਲਾ ਲਿਆ ਸੀ, ਦੁੜਕੀ ਛਾਈ ਤੇ ਜਾ ਰਲਿਆ ਆਪਣੇ ਦਸਤੇ ਵਿਚ।

ਅਫ਼ਸਰ ਆਖਣ ਲੱਗਾ—ਲਿਆ ਭਾਈ ਕੀ ਲਿਆਇਆ ਏਂ, ਗੁਰੂ ਦਰਬਾਰ ਵਿਚੋਂ।

ਭਾਈ ਮੱਲੂ ਬੋਲਿਆ, ਪ੍ਰਸ਼ਾਦ, ਝੋਲੀ ਭਰੀ ਹੋਈ ਏ, ਅੱਧ ਲੈ ਲਵੋ। ਅੱਧਾ

ਪ੍ਰਸ਼ਾਦ ਉਸ ਅਫਸਰ ਦੀ ਝੋਲੀ 'ਚ ਪਾ ਦਿੱਤਾ ਤੇ ਆਖਣ ਲੱਗਾ ਇਕ ਅੱਧ ਹੋਰ ਵੀ ਦੇਣਾ ਏ। ਮੈਂ ਪ੍ਰਤਿਗਿਆ ਕਰਕੇ ਆਇਆ ਹਾਂ ਕਿ ਆਪਣੀ ਤਨਖਾਹ ਵਿਚੋਂ ਦਸਵੰਧ ਗੁਰੂ ਘਰ ਜਾਂ ਗਰੀਬ ਮੁਥਾਜਾਂ ਵਿਚ ਵੰਡਾਂਗਾ। ਇਹ ਗੁਰੂ ਦਰਬਾਰ ਦੀ ਬਖਸ਼ਿਸ਼ ਏ।

ਅਫਸਰ ਨੇ ਖਡੂਰ ਵੱਲ ਮੂੰਹ ਕਰ ਲਿਆ, ਸੱਜਦਾ ਕੀਤਾ, ਸਲਾਮ ਕਰਦਿਆਂ ਅਰਜ਼ ਕੀਤੀ ਕਿ ਹਜ਼ੂਰ ਧੰਨਭਾਗ ਸਾਡੇ। ਅੱਧਾ ਪਰਸ਼ਾਦ ਮੈਂ ਝੋਲੀ ਵਿਚ ਪਵਾ ਲਿਆ ਏ ਤੇ ਅੱਜ ਤੋਂ ਈਮਾਨ ਕਰਦਾ ਹਾਂ ਕਿ—ਮੈਂ ਆਪਣੀ ਤਨਖਾਹ ਵਿਚੋਂ ਦਸਵੰਧ ਦਾ ਅੱਧਾ ਹਿੱਸਾ ਫ਼ੂਰਰ ਕੱਢਾਂਗਾ ਤੇ ਗਰੀਬਾਂ ਮੁਥਾਜਾਂ ਵਿਚ ਵੰਡਾਂਗਾ ਅਤੇ ਹੌਲੀ ਹੌਲੀ ਮੈਨੂੰ ਆਦਤ ਪੈ ਜਾਏਗੀ ਫੇਰ ਦਸਵੰਧ ਵੀ ਕੱਢਣ ਲੱਗ ਪਵਾਂਗਾ।

—ਚੰਗਾ ਭਾਈ ਮੁੜਦੀ ਵਾਰੀ ਅਸੀਂ ਵੀ ਤੇਰੇ ਗੁਰੂ ਦੇ ਦਰਸ਼ਨ ਪਾਵਾਂਗੇ। ਇਹ ਅੱਲ੍ਹਾ ਦੇ ਬੰਦੇ ਕਿਸਮਤ ਵਾਲਿਆਂ ਨੂੰ ਹੀ ਮਿਲਦੇ ਹਨ।

□□

# ੪੯

## ਭਾਈ ਕੇਦਾਰੀ

ਨਾਂ ਕੇਦਾਰੀ ਤੇ ਪਿੰਡ ਬਟਾਲਾ। ਗੁਰੂ ਨਾਨਕ ਨੇ ਜਦ ਬਟਾਲੇ ਵਿਚ ਚਰਨ ਪਾਏ ਸਨ ਤਾਂ ਸਿੱਖੀ ਦਾ ਛੱਟਾ ਮਾਰ ਹੀ ਦਿੱਤਾ ਸੀ। ਲੋਕਾਂ ਨੇ ਗੁਰੂ ਨਾਨਕ ਨੂੰ ਕਬੂਲ ਹੀ ਲਿਆ ਸੀ ਐਵੇਂ ਥੋੜ੍ਹੀ ਥੋੜ੍ਹੀ ਬਾਣੀ ਲੈਕਾਂ ਨੂੰ ਕੰਠ ਸੀ। ਭਾਈ ਕੇਦਾਰੀ ਨੂੰ ਘਰ ਵਿਚੋਂ ਹੀ ਲਾਗ ਲੱਗੀ ਸੀ। ਲਾਗ ਤੇ ਭ'ਵੇਂ ਘਰੋਂ ਹੀ ਲੱਗੀ ਸੀ ਪਰ ਭਾਂਡਾ ਤੇ ਅਜੇ ਕੱਚਾ ਹੀ ਸੀ, ਇਹਨੂੰ ਕੋਈ ਆਵੀ ਚਾੜ੍ਹੇ ਤਾਂ ਪੱਕੇ। ਏਸ ਲਈ ਗੁਰੂ ਸ਼ਰਨ ਵਿਚ ਜਾਣਾ ਬਹੁਤ ਜ਼ਰੂਰੀ ਸੀ।

ਬਟਾਲਿਉਂ ਤੁਰਿਆ ਕੇਦਾਰੀ ਤੇ ਸਾਹ ਆਣ ਲਿਆ ਖਡੂਰ ਵਿਚ। ਪੱਲੇ ਰੋਟੀ ਬੰਨ੍ਹੀ ਹੋਈ ਸੀ ਤੇ ਰਾਹ ਵਿਚ ਐਵੇਂ ਮਾੜਾ ਜਿਹਾ ਸਾਹ ਲਿਆ, ਰੋਟੀ ਖਾਧੀ ਤੇ ਫੇਰ ਪਹਿਆ ਮਲ ਲਿਆ। ਸੂਰਜ ਡੁਬਣ ਤੋਂ ਪਹਿਲਾਂ ਹੀ ਖਡੂਰ ਪੁਜ ਗਿਆ। ਰਾਤੀਂ ਪਿੰਨੀਆਂ ਤੇ ਪੈਰ ਧੋਤੇ, ਲੰਗਰ ਵਿਚੋਂ ਪਰਸ਼ਾਦ ਛਕਿਆ ਤੇ ਸੌਂ ਗਏ। ਸੂਰਜ ਦੀ ਪਹਿਲੀ ਕਿਰਨ ਫੁੱਟਣ ਤੋਂ ਪਹਿਲਾਂ ਹੀ ਦੀਵਾਨ ਲੱਗ ਗਿਆ ਤੇ ਪਹਿਲੀ ਹਾਜ਼ਰੀ ਕੇਦਾਰੀ ਨੇ ਹੀ ਭਰੀ।

ਹੱਥ ਜੋੜ ਕੇ ਅਰਜ਼ ਕੀਤੀ ਕੇਦਾਰੀ ਨੇ—ਹਜ਼ੂਰ ਸਾਰਾ ਸੰਸਾਰ ਈਰਖਾਂ ਦੀ ਅੱਗ

ਵਿਚ ਸੜ ਰਿਹਾ ਏ। ਦਵੈਦ, ਛੱਲ, ਦਗੇ ਦੀ ਅੱਗ ਵਿਚ ਲੂੱਸ ਰਿਹਾ ਏ, ਕੋਈ ਬਚਣ ਦਾ ਉਪਾਅ ਦੱਸੋ।

ਅੱਗੋਂ ਗੁਰਾਂ ਫੁਰਮਾਇਆ—ਕੇਦਾਰੀ ਤੇਰੀ ਗੱਲ ਬੜੀ ਕੰਮ ਦੀ ਏ, ਏਸ ਦੀ ਸਾਰੀ ਦੁਨੀਆਂ ਨੂੰ ਲੋੜ ਏ, ਚੰਗਾ ਸੁਣ, ਜੰਗਲ ਨੂੰ ਅੱਗ ਲੱਗ ਗਈ ਤੇ ਬਲ ਉਠਿਆ ਸਾਰਾ ਜੰਗਲ ਬਲਦੀ ਅੱਗ ਤੇ ਭਾਗਾਂ ਨਾਲ ਹੀ ਬੁਝੂ ਨਾ, ਮਿਰਗ, ਪੰਛੀ ਤੇ ਹੋਰ ਪੰਛੀ ਕਿਥੇ ਜਾਣ। ਅੱਗ ਨੇ ਤੇ ਸਾਰਾ ਜੰਗਲ ਘੇਰ ਲਿਆ ਸੀ, ਉਹ ਫੇਰ ਆਸਰਾ ਲੱਭਦੇ ਨੇ ਨਦੀ ਦਾ। ਸ਼ਰਨ ਲੈਂਦੇ ਹਨ ਪਾਣੀ ਦੀ ਜਿਹਨਾਂ ਨੂੰ ਠਮੂਣਾ ਮਿਲ ਗਿਆ, ਉਹ ਬਚ ਗਏ, ਬਾਕੀ ਸਾਰੇ ਦੇ ਸਾਰੇ ਸੜ ਭੁੱਜ ਗਏ। ਇਹੋ ਇਲਾਜ ਦੁਨੀਆਂ ਦੀ ਈਰਖਾ ਦੀ ਅੱਗ ਤੋਂ ਬਚਣ ਦਾ।

ਇਹ ਮਿਰਗ, ਇਹ ਦੁਨੀਆਂ ਦੇ ਲੋਕ ਜਦ ਈਰਖਾ ਦੀ ਅੱਗ ਵਿਚ ਸੜਨ ਲੱਗਣ ਦੂਜ ਦਵੈਤ ਦੀ ਅਗਨੀ ਵਿਚ ਭੜਥਾ ਹੋ ਜਾਣ ਜਾਂ ਛਲ ਵਿਚ ਸੜਦੇ ਬਲਦੇ ਦਿਸਣ ਤਾਂ ਸੰਗਤ ਵਿਚ ਜਾਵੋ। ਜਦ ਸੰਗਤ ਵਿਚ ਧੁਨਾਂ ਬਾਣੀ ਦੀਆਂ ਤੁਸੀਂ ਸੁਣੋਗੇ, ਇਹ ਸਭ ਕੁਝ ਆਪੇ ਹੀ ਸੀਤਲ ਹੋ ਜਾਏਗਾ ਜੋ ਪ੍ਰਾਣੀ ਸ਼ਬਦ ਸਰੋਵਰ ਵਿਚ ਟੁਬੀ ਮਾਰੇਗਾ ਉਹਦਾ ਮਨ ਸੀਤਲ ਹੋ ਜਾਏਗਾ। ਠੰਢ ਪੈ ਜਾਏਗੀ ਹਿਰਦੇ ਵਿਚ। ਸਾਧ ਸੰਗਤ ਕਰਨ ਨਾਲ ਸੇਵਾ, ਟਹਿਲ ਕਰਨ ਨਾਲ, ਸਾਰਾ ਅੰਦਰ ਹੀ ਸ਼ਾਂਤ ਹੋ ਪੌਣ ਵਰੇਗੀ ਠੰਢੀ ਠੰਢੀ, ਅੱਗ ਮੱਠੀ ਪੈ ਜਾਏਗੀ। ਇਕ ਰਾਗੀ ਗਾ ਰਿਹਾ ਸੀ—

ਮਿਲਿ ਸੈਤਿ ਸੰਗਤਿ ਸੇਵਾ ਲਾਵੈ।
ਸਕਲ ਬਿਕਾਰਨ ਤਪਤ ਬਿਨਾਸ਼ੈ।
ਸੀਤਲਤਾ ਗੁਰ ਸ਼ਬਦ ਪ੍ਰਕਾਸ਼ੈ।

ਕੇਦਾਰੀ ਨੂੰ ਰਾਹ ਲੱਭ ਗਿਆ, ਉਸ ਬਚਨ ਪੱਲੇ ਬੰਨ੍ਹ ਲਏ ਤੇ ਆਪਣੇ ਜ਼ਿੰਮੇ ਕੰਮ ਚੁਣ ਲਿਆ ਤੇ ਸਾਰੀ ਜ਼ਿੰਦਗੀ ਨੂੰ ਉਹਦੇ ਦੁਆਲੇ ਘੁਮਾਉਣਾ ਸ਼ੁਰੂ ਕਰ ਦਿੱਤਾ।

ਰੋਜ਼ ਸਤਿਸੰਗ, ਸੇਵਾ ਸੰਗਤ, ਨਿਮਰਤਾ ਵਿਚ ਰਹਿਣਾ, ਹਰ ਪੁਰਸ਼ ਦਾ ਆਦਰ ਕਰਨਾ। ਗੁਰੂ ਦੇ ਲੰਗਰ ਵਿਚ ਵੀ ਸੇਵਾ ਸੰਭਾਲ ਲਈ। ਜਿਥੇ ਚਾਰ ਬੰਦੇ ਇਕੱਠੇ ਹੋਏ, ਤੇ ਉਹਨਾਂ ਨੂੰ ਪੇਟ ਪੂਜਾ ਕਰਾਉਣੀ। ਲੰਗਰ ਦੀ ਪ੍ਰਥਾ ਪੈ ਚੁਕੀ ਸੀ। ਇੰਨਾ ਨਾਮਣਾ ਖਟਿਆ, ਗੁਰੂ ਘਰ ਤੋਂ ਮੰਜੀ ਦੀ ਬਖਸ਼ਸ਼ ਹੋਈ।

□□

# ੫੦

## ਭਗਤੀ ਕਰੋ ਵਹਿਗੁਰੂ ਜੀ ਕੀ

ਭਾਈ ਦੀਪਾ, ਨਰੈਣ ਦਾਸ, ਤੇ ਭਾਈ ਬੂਲਾ, ਇਹ ਤਿੰਨ ਸਾਥੀ ਸਨ, ਯਾਰ ਮੁੱਢ ਦੇ। ਹਰ ਥਾਂ ਜਾਣਾ ਤੇ ਜਾਣਾ ਤਿੰਨਾਂ ਨੇ। ਐਸ਼ ਕਰਨੀ ਤੇ ਜੁੰਡਲੀ ਹੋਣੀ ਤਿੰਨਾਂ ਦੀ। ਜੇ ਭੁੱਖੇ ਰਹਿਣਾ ਪਿਆ, ਮੁੱਠ ਭੁੱਜੇ ਛੋਲਿਆਂ ਦੀ ਲੱਭ ਗਈ ਤਾਂ ਤਿਨਾਂ ਵੰਡ ਲਈ। ਰੋਟੀਆਂ ਦੋ ਲਭ ਗਈਆਂ ਤਾਂ ਹਿਸੇ ਤਿੰਨ ਕੀਤੇ। ਮਜ਼ਦੂਰੀ ਕਰਨੀ, ਕਿਰਤ ਕਰਨੀ ਤੇ ਉਹਨਾਂ ਤੋਂ ਜੋ ਪੈਸੇ ਲੱਭਣੇ ਇਕ ਗੁੱਥੀ ਵਿਚ ਪਾ ਲੈਣੇ ਤੇ ਉਹਦੇ ਵਿਚੋਂ ਤਿੰਨਾਂ ਨੇ ਖਰਚ ਕਰਨੇ ਰਲ ਕੇ, ਉਹ ਗੁੱਥੀ ਕਿਸੇ ਇਕ ਦੀ ਮਾਲਕੀ ਨਹੀਂ ਸੀ। ਉਹਦੇ ਤਿੰਨੇ ਹੀ ਮਾਲਕ ਸਨ। ਹਰ ਸਿਆਹੀ ਸਫੇਦੀ ਵਿਚ ਭਾਈਵਾਲ ਸਨ ਤਿੰਨੇ ਜਣੇ। ਗੱਲ ਕੀ ਜਨਮ-ਮਰਨ ਦੀ ਇਕੱਠੀ ਸਹੁੰ ਖਾਧੀ ਹੋਈ ਸੀ ਤਿਨਾਂ ਜਣਿਆਂ। ਆਖਰ ਇਕ ਦਿਨ ਸਲਾਹ ਕੀਤੀ ਤਿੰਨਾਂ ਕਿ ਭਗਤੀ ਕੀਤੀ ਜਾਏ ਤੇ ਜੀਵਨ ਸਫਲ ਬਣਾਇਆ ਜਾਵੇ। ਆਪਣੇ ਪਿੰਡ ਵਾਲਾ ਸਾਧ ਵੇਖ ਲਵੋ, ਕਿਦਾਂ ਮੌਜ ਵਿਚ ਰਹਿੰਦਾ ਏ।

ਗੱਲ ਤੇ ਬੜੀ ਕੰਮ ਦੀ ਸੀ, ਪਰ ਰਾਹ ਕੌਣ ਦਸੇ। ਗੁਰੂ ਲਭੋ, ਗੁਰੂ ਕਿਥੋਂ ਮਿਲੇ। ਗੁਰੂ ਲੱਭਣਾ ਹੀ ਤੇ ਇਕ ਸਮਸਿਆ ਏ। ਕੌਣ ਸੱਚਾ ਏ ਤੇ ਕੌਣ ਝੂਠਾ ਏ, ਇਹਦੀ ਪਛਾਣ ਕਿਸ ਤਰ੍ਹਾਂ ਕੀਤੀ ਜਾਏ ਇਹਦੀ ਸਾਡੇ ਕੋਲ ਕੋਈ ਕਸੱਵਟੀ ਥੋੜ੍ਹੀ ਏ।

ਇਕ ਜਣਾ ਆਖਣ ਲੱਗਾ—ਚੱਲੋ ਖਡੂਰ ਚੱਲੀਏ, ਏਸ ਵੇਲੇ ਪੰਜਾਬ ਵਿਚ ਉਥੋਂ ਤੋਂ ਵੱਡਾ ਹੋਰ ਕੋਈ ਗੁਰੂ ਨਹੀਂ, ਚੱਲੋ ਇਕ ਵਾਰ ਚੱਲ ਕੇ ਵੇਖਦੇ ਹਾਂ। ਲੋਕ ਤੇ ਬੜਾ ਯਸ਼ ਕਰਦੇ ਹਨ। ਯਸ਼ ਕਰਦਿਆਂ ਉਹਨਾਂ ਦੀ ਜ਼ਬਾਨ ਨਹੀਂ ਸੁਕਦੀ। ਗੁਰੂ ਗੁਰੂ ਆਖਦੇ ਥਕਦੇ ਨਹੀਂ।

ਤਿੰਨਾਂ ਜਣਿਆਂ ਦਾ ਟੋਲਾ ਖਡੂਰ ਪੁਜਿਆ, ਤਿੰਨਾਂ ਇਕੱਠਿਆਂ ਹੀ ਸਿਰ ਝੁਕਾਇਆ ਤੇ ਇਕੱਠਿਆਂ ਹੀ ਪਰਣਾਮ ਕੀਤੀ।

ਤਿੰਨਾਂ ਜਣਿਆਂ ਦੀ ਇਕੋ ਹੀ ਆਵਾਜ਼ ਸੀ—ਜਨਮ ਮਰਨ ਦਾ ਕਲੇਸ਼ ਮਿਟਾਵੋ, ਰਾਹ ਪੁੱਛਿਆ।

ਆਵਾਜ਼ ਆਈ, ਗੁਰੂ ਵਾਕ ਸਨ, ਭਗਤੀ ਕਰੋ ਵਾਹਿਗੁਰੂ ਕੀ।

ਆਵਾਜ਼ ਫੇਰ ਉਭਰੀ—ਸਾਨੂੰ ਕੋਈ ਸਮਝ ਨਹੀਂ ਆਈ, ਸਾਡੇ ਪੱਲੇ ਨਹੀਂ ਪਿਆ। ਅਸੀਂ ਮੋਟੀ ਅਕਲ ਦੇ ਮਾਲਕ ਹਾਂ, ਸਾਨੂੰ ਖੋਲ੍ਹ ਕੇ ਦੱਸੋ, ਜ਼ਰਾ ਕੁਝ ਸਾਡੀ ਸਮਝ ਵਿਚ ਵੀ ਪਵੇ।

ਸਭ ਤੋਂ ਪਹਿਲਾਂ ਸਾਰੀ ਸਰਿਸ਼ਟੀ, ਅਵਤਾਰ ਭਗਤੀ ਵਿਚ ਮਗਨ ਸੀ ਤੇ ਫੇਰ ਜ਼ਰਾ ਕੁ ਜ਼ਮਾਨੇ ਨੇ ਕਰਵੱਟ ਲਈ, ਭਗਵਾਨ ਵਿਸ਼ਨੂੰ ਦੇ, ਚੋਵੀ ਅਵਤਾਰਾਂ ਵਿਚੋਂ ਤੁਸੀਂ ਕਿਸੇ ਇਕ ਨੂੰ ਚੁਣ ਲਵੋ ਤੇ ਉਹਦੀ ਭਗਤੀ ਕਰੋ, ਲੀਨ ਹੋ ਜਾਓ, ਉਸੇ ਵਿਚ। ਆਪਣੀ ਸੁਧ ਬੁਧ ਭੁਲਾ ਦਿਓ। ਭਗਤੀ ਕਰਦਿਆਂ ਇਕ ਸਮਾਂ ਐਸਾ ਵੀ ਆਏਗਾ ਜਦੋਂ ਬੰਦਾ ਡੋਲ ਜਾਏਗਾ, ਪਰਚੰਡ ਭਗਤੀ, ਪਰੇਮ ਭਗਤੀ, ਤੇ ਹੋਰ ਕਈ ਤਰ੍ਹਾਂ ਦੀਆ ਭਗਤੀਆਂ ਨੇ ਜਨਮ

ਕਿਆ। ਕਈ ਨਾਂ ਧਰੇ ਗਏ ਭਗਤੀ ਦੇ। ਭਗਤੀ ਦੇ ਕਈ ਮੁਕਾਮ ਹਨ ਤੇ ਹਰ ਮੁਕਾਮ ਦਾ ਆਪਣਾ ਨਾਂ ਏ, ਏਸ ਤੋਂ ਇਲਾਵਾ ਹੋਰ ਕੋਈ ਰਾਹ ਨਹੀਂ। ਯੋਗ ਦਾ ਰਾਹ ਵਿਰਾਗ ਦਾ ਰਸਤਾ ਤੇ ਵਿਗਿਆਨ ਦਾ ਮਾਰਗ ਹੋਵੇ ਤੇ ਭਾਵੇਂ ਤੇ ਅਵਤਾਰ ਭਗਤੀ ਦਾ, ਪਰ ਇਹਨਾਂ ਸਾਰੀਆਂ ਭਗਤੀਆਂ ਵਿਚੋਂ ਹੰਕਾਰ ਲਿਸ਼ਕਾਰੇ ਮਾਰਨ ਲੱਗ ਪੈਂਦਾ ਏ, ਹਉਮੈ ਫੁਟ ਪੈਂਦੀ ਏ। ਜਦ ਬੰਦਾ ਹਉਮੈ ਦੀ ਪਕੜ ਵਿਚ ਆ ਜਾਂਦਾ ਏ ਤੇ ਮਾਇਆ ਆਪਣਾ ਜਾਲ ਵਿਛਾ ਦਿੰਦੀ ਏ। ਉਦੋਂ ਉਹ ਬੰਦਾ ਉਹਦੇ ਅਧੀਨ ਹੋ ਜਾਂਦਾ ਏ। ਮਾਇਆ ਦੀ ਭੜਕਣਾ, ਮਾਇਆ ਦਾ ਮੋਹ ਨਹੀਂ ਛੱਡਦਾ, ਬੰਦਾ ਭਗਤੀ ਮਨ ਹੀ ਨਿਰਮਲ ਕਰਦੀ ਏ, ਮਾਇਆ ਨੂੰ ਤਿਆਗਣ ਸ਼ਕਤੀ ਨਹੀਂ ਦਿੰਦੀ। ਜੇ ਓਸ ਵੇਲੇ ਮਨ ਪਰਾਏ ਵਸ ਵਿਚ ਹੁੰਦਾ ਏ, ਖਿਡਾਉਣਾ ਜਿਹਾ, ਜਿਦ੍ਹਾ ਜੀਅ ਕਰੇ, ਜਿਧਰ ਮਰਜ਼ੀ ਰੋੜ੍ਹ ਲਏ।

ਭਗਤੀ ਸਿਰਫ ਪ੍ਰਭੂ ਦੀ ਕਰਨੀ ਏ, ਕਿਸੇ ਹੋਰ ਅਵਤਾਰ ਵੱਲ ਵੇਖਣਾ ਵੀ ਨਹੀਂ। ਤੁਸੀਂ ਧੁਰੋਂ ਨੂੰ ਫੜੋ, ਏਧਰ ਓਧਰ ਨਾ ਝਾਕੋ, ਭਗਤੀ ਕਰੋ, ਮਰਦ ਬਣ ਕੇ, ਤੇ ਜੇ ਮੰਗੋ ਤਾਂ ਫੇਰ ਮਰਦਾਂ ਦੀ ਜ਼ਬਾਨ ਵਿਚ ਮੰਗੋ। ਇਸਤਰੀ ਬਣ ਕੇ ਹੱਥ ਨਾ ਫੈਲਾਵੇ। ਜਦ ਭਗਤੀ ਇਸਤਰੀ ਰੂਪ ਵਿਚ ਹੀ ਹੋ ਕੇ ਕਰਨੀ ਏ। ਏਸ ਲਈ ਮਾਇਆ ਦਾ ਤਿੱਖਾ ਮੁਖੜਾ, ਗੋਰਾ ਚਿੱਟਾ ਰੰਗ, ਨਸ਼ੀਲੀਆਂ ਅੱਖਾਂ, ਤਿੱਖੇ ਨਕਸ਼, ਭਲੇ ਭਲੇ ਬੰਦਿਆਂ ਦੇ ਪੈਰ ਥਿੜਕਾ ਦਿੰਦੇ ਹਨ, ਮਾਇਆ ਜੋ ਆਪ ਇਸਤਰੀ ਏ, ਇਸਤਰੀ ਨੂੰ ਨਹੀਂ ਭਰਮਾ ਸਕਦੀ। ਭਗਤੀ ਕਰਨਾ ਇਕ ਖੇੜਾ ਦਿੰਦਾ ਏ—ਭਗਤਿ ਨਿਰਾਲੀ ਅਲ੍ਹਾ ਦੀ, ਜਾਪੈ ਗੁਰ ਵਿਚਾਰ।

ਭਗਤੀ ਸਭ ਤੋਂ ਉੱਤਮ ਉਹੋ ਹੀ ਹੈ ਕਿ ਸਭ ਜੀਆਂ ਵਿਚ ਉਹਨੂੰ ਪ੍ਰਭੂ ਦਾ ਹੀ ਰੂਪ ਦਿਸੇ, ਹੋਰ ਕੋਈ ਸ਼ਕਲ ਉਹਨੂੰ ਦਿਸੇ ਹੀ ਨਾ। ਸੰਤ ਦੀ ਸੰਗਤ ਹੱਥੀਂ, ਸੇਵਾ ਕਰਨੀ ਵਾਹਿਗੁਰੂ ਹੀ ਜਾਣਦਾ ਏ। ਆਪਣੇ ਆਪ ਨੂੰ ਸੇਵਕ ਬਣਾ ਦਿਓ, ਤਨ, ਧਨ ਤੇ ਮਨ ਸਭ ਕੁਝ ਗੁਰੂ ਦੀ ਝੋਲੀ ਵਿਚ ਪਾ ਦਿਓ, ਬਸ ਏਨੀ ਹੀ ਭਗਤੀ ਹੈ, ਨਿੰਦਾ, ਚੁਗਲੀ ਤੋਂ ਵੀ ਬਚੋ ਤੇ ਇਕ ਸ਼ਰਤ ਹੋਰ ਵੀ ਲਾ ਦਿੱਤੀ—

ਸਵਾ ਪਹਿਰ ਨਿਸ ਰਹਿਤੀ ਜਾਗੋ,
ਕਰ ਸੋਚਾਇ ਭਜਨ ਮੈਂ ਲਾਗੋ,
ਚਵੈ ਦਿਵਸ ਮੁਖ ਤੇ ਗੁਰਬਾਣੀ
ਕਰੋ ਕਰੋ ਨਿਜ ਕ੍ਰਿਤ ਮਹਾਨੀ।

ਇਹਨਾਂ ਤਿੰਨਾਂ ਜਣਿਆਂ ਨੇ ਖਡੂਰ ਤੋਂ ਅਜਿਹਾ ਚਰਨਾਮਤ ਲਿਆ, ਘਰ ਆਏ ਤੇ ਆਪ ਸਰੋਵਰ ਬਣ ਗਏ।

ਭਗਤੀ ਇਕ ਮਾਰਗ ਏ, ਬੰਦੇ ਦੇ ਜੀਵਨ ਯਾਤਰਾ ਦਾ।

□□

# ੫੧

## ਪਰਉਪਕਾਰੀ

ਲਾਲ ਸੁ ਲਾਲੂ ਬੁਧਿਵਾਨ, ਦੁਰਗਾ ਜੀਵੰਦਾ ਪਰਉਪਕਾਰੀ ।

ਭਾਈ ਗੁਰਦਾਸ ਦਾ ਆਖਿਆ ਵੀ ਕਦੇ ਝੂਠ ਹੋ ਸਕਦਾ ਹੈ । ਉਹਨੇ ਜਦੋਂ ਵੀ ਗੱਲ ਕੀਤੀ ਏ ਸਿਰੇ ਦੀ । ਭਾਈ ਲਾਲੂ ਨੇ ਆਪਣੇ ਦੋ ਸਾਥੀ ਹੋਰ ਬਣਾ ਲਏ ਸਨ । ਇਕ ਇਕ ਤੇ ਦੋ ਯਾਰਾਂ । ਕਲੀਆਂ ਉਂਗਲਾਂ ਦਾ ਕੀ ਮੁੱਲ ਏ, ਤੇ ਜੇ ਕਿਤੇ ਬੰਦਾ ਮੀਟ ਲਏ ਤਾਂ ਫੇਰ ਬਣ ਗਿਆ ਘਸੁੰਨ । ਤਾਕਤ ਬਣ ਗਈ । ਘਸੁੰਨ ਅਗੇ ਦੁਨੀਆਂ ਝੁਕੇ, ਇਕੱਠ ਅਗੇ ਦੁਨੀਆਂ ਨਿਵੇਂ । ਇਕੱਠ ਵਿਚ ਬੜੀਆਂ ਬਰਕਤਾਂ ਨੇ । ਇਕੱਠ ਵਿਚ ਬੰਦਾ ਥਿੜਕਦਾ ਨਹੀਂ । ਪੈਰ ਪੱਕੇ ਤੇ ਹੌਸਲੇ ਬੁਲੰਦ ।

ਇਤਿਹਾਸ ਦੇ ਵਰਕੇ ਦਸਦੇ ਹਨ ਕਿ ਜਿਹਨੇ ਗੁਰੂ ਘਰ ਵਿਚ ਸੇਵਾ ਅਤੇ ਲਗਨ ਨਾਲ ਬਾਣੀ ਨੂੰ ਜਪਿਆ ਉਹਨੂੰ ਮਾਣ ਮਿਲਿਆ । ਆਪ ਤੇ ਤਰ ਹੀ ਗਿਆ ਤੇ ਨਾਲ ਹੀ ਸੰਗਤ ਵੀ ਤਾਰ ਦਿੱਤੀ ।

ਕਰਨੀ ਵਾਲੇ ਕਰਨੀ ਕਰਦੇ ਹਨ, ਮੁੱਲ ਤੇ ਬਾਅਦ ਵਿਚ ਹੀ ਪੈਂਦਾ ਹੈ । ਜਿਹਨੂੰ ਸੰਗਤ ਸਿਰ ਤੇ ਚੁਕ ਲਏ, ਸਿਆਣੇ ਮੰਨ ਲੈਣ, ਜੀਹਦਾ ਜੀਵਨ ਸਾਧਾਰਨ ਲੋਕਾਂ ਨਾਲੋਂ ਉਚਾ ਹੋ ਜਾਵੇ । ਹਰ ਛੋਟੀ ਬੁਢਾ ਠੇਰਾ, ਗੱਭਰੂ, ਜਵਾਨ ਸਤਿਕਾਰ ਕਰੇ । ਜਦੋਂ ਚੜ੍ਹ ਜਾਏ ਕਿਸੇ ਦੀ ਨਜ਼ਰੀਂ, ਜਦੋਂ ਗੁਰੂ ਵਲੋਂ ਸਿਰੋਪਾ ਮਿਲ ਜਾਏ ਤਾਂ ਬੰਦਾ ਆਪਣੇ ਆਪ ਨੂੰ ਸਮਝੇ ਕਿ ਮੈਂ ਕੁਝ ਕੀਤਾ ਹੈ । ਐਵੇਂ ਗੱਲਾਂ ਕਰਨ ਵਾਲਿਆਂ ਨੂੰ ਕੌਣ ਪੁੱਛਦਾ ਏ । ਸੋਨਾ ਭਾਵੇਂ ਲੱਖ ਵਾਰ ਸੋਨਾ ਹੋਵੇ ਪਰ ਜਦ ਤਕ ਭੱਠੀ ਵਿਚ ਨਹੀਂ ਪਿਆ ਤਦ ਤਕ ਖੋਟ ਨਾ ਨਿਕਲੀ । ਫੇਰ ਉਹਨੂੰ ਸੋਨਾ ਕਹਿ ਲਵੋ ਜਾਂ ਪਿੱਤਲ । ਕੁੰਦਨ ਤੇ ਤਾਂਹੀਉਂ ਬਣੂ ਜੇ ਖੋਟ ਨਿਕਲ ਜਾਊ ।

ਭਾਈ ਲਾਲੂ ਤੇ ਉਹਦੇ ਆੜੀ ਸਨ, ਦੁਰਗਾ ਤੇ ਜਵੰਦ । ਤਿੰਨੇ ਬੰਦੇ ਸਨ । ਤੇ ਤਿੰਨਾਂ ਦਾ ਹੀ ਜੁਟ ਸੀ । ਹਰ ਗੱਲ, ਹਰ ਕੰਮ ਵਿਚ ਸਾਂਵਾਂ ਹਿੱਸਾ ਪਾਉਂਦੇ । ਸਿੱਖੀ ਦੀ ਨਵੀਂ ਨਵੀਂ ਲਹਿਰ ਚਲੀ ਸੀ । ਮਨ ਚਿਤ ਲੱਗੀ ਭਾਅ ਗਈ ਦਿਲ ਨੂੰ । ਗੁਰੂ ਦੀ ਸ਼ਰਨ ਆਣ ਕਬੂਲੀ ।

ਇਕ ਦਿਨ ਤਿੰਨਾਂ ਨੇ ਸਲਾਹ ਕੀਤੀ ਕਿ ਸਤਿਗੁਰਾਂ ਨੂੰ ਪੁਛਿਆ ਜਾਏ ਕਿ ਉਹ ਰਾਹ ਦਸਣ ਜਿਹਦੇ ਨਾਲ ਸਾਡਾ ਉਧਾਰ ਹੋ ਜਾਏ । ਮੰਜ਼ਲ ਬੜੀ ਕਠਿੱਨ ਸੀ, ਬਿਖੜਾ ਪੰਧ ਸੀ, ਸਾਥੀ ਘੱਟ ਸਨ । ਤਿੰਨਾਂ ਜਣਿਆਂ ਨੇ ਇਰਾਦਾ ਪੱਕਾ ਕਰ ਲਿਆ । ਗੁਰੂ ਦੇ ਹਜ਼ੂਰ ਹਾਜ਼ਰ ਹੋਏ ਤਿੰਨੇ ਜਣੇ । ਅਰਜ਼ ਕੀਤੀ—ਸਤਿਗੁਰ ਰਾਹ ਦਸੋ ਜਿਹਦੇ ਨਾਲ ਸਾਡਾ ਉਧਾਰ ਹੋਵੇ ।

ਪਰਉਪਕਾਰੀ ਗੁਰੂ ਅੰਗਦ ਦੇਵ ਨੇ ਫੁਰਮਾਇਆ—ਪਰਉਪਕਾਰ ਦੇ ਸਮਾਨ ਹੋਰ ਕੁਝ ਨਹੀਂ ।

ਪਰਉਪਕਾਰੀ ਬਣਨ ਦੀ ਪਹਿਲੀ ਪੌੜੀ ਕਿਹੜੀ ਏ ਜਿਹਦੇ ਉਤੇ ਪੈਰ ਰਖਿਆ ਜਾਏ।

ਸੰਗਤ ਵਿਚ ਬੈਠੋ, ਬਾਣੀ ਸੁਣੋ, ਅੰਦਰ ਦੀ ਮੈਲ ਬਾਣੀ ਉਤਾਰ ਦੇਵੇਗੀ ਤੇ ਹਿਰਦਾ ਸਵੱਛ ਹੋ ਜਾਏਗਾ। ਪਰਉਪਕਾਰੀ ਹੋਣ ਨਾਲ ਸੋਝੀ ਆਉਂਦੀ ਏ। ਪਰਉਪਕਾਰੀ ਤਿਨ ਤਰ੍ਹਾਂ ਦੇ ਹੁੰਦੇ ਹਨ।

ਪਹਿਲਾ ਉਹ ਜਿਹੜਾ ਪਦਾਰਥਾਂ ਦਾ ਮਾਲਕ ਹੋਵੇ ਤੇ ਪਦਾਰਥ ਉਹਦੇ ਘਰ ਵਿਚ ਹੋਣ। ਉਹਨੂੰ ਜਗਤ ਵਿਚ ਵੰਡਣਾ, ਘਰ ਵਿਚ ਭੜੋਲੀ ਵਿਚ ਈ ਨਹੀਂ ਰੱਖ ਛੱਡਣਾ। ਜ਼ਾਇਆ ਵੀ ਨਹੀਂ ਕਰਨਾ। ਅਜ਼ਾਈਂ ਵੀ ਨਹੀਂ ਗਵਾਉਣਾ। ਫਾਲਤੂ ਰੀਤਾਂ, ਰਸਮਾਂ ਰਵਾਜਾਂ ਤੇ ਵੀ ਨਹੀਂ ਉਜਾੜਨਾ। ਲੋੜਵੰਦਾਂ, ਅਨਾਥਾਂ ਤੇ ਭਗਤੀ ਕਰਨ ਵਾਲਿਆਂ ਨੂੰ ਆਪ ਖਾਣਾ ਤੇ ਵੰਡ ਛਕਾਉਣਾ। ਤੁਹਾਡੀ ਕਮਾਈ ਵਿਚ ਸੰਗਤ ਦਾ ਵੀ ਹਿੱਸਾ ਏ। ਉਹਨੂੰ ਵੀ ਹਿਸੇਦਾਰ ਬਣਾਓ।

ਦੂਜਾ ਪਰਉਪਕਾਰ ਇਹ ਵੀ ਹੈ ਆਪਣੇ ਸਰੀਰ ਨਾਲ ਕਿਸੇ ਦੂਸਰੇ ਦੀ ਟਹਿਲ ਸੇਵਾ ਕਰਨੀ। ਹੱਥੀਂ ਸੇਵਾ ਕਰਨ ਨਾਲ ਹਉਮੈ ਦੀ ਮੈਲ ਨਹੀਂ ਚੜ੍ਹਦੀ। ਮਨ ਨੀਵਾਂ ਹੁੰਦਾ ਏ। ਮਿੱਠਾ ਬੋਲਣਾ ਕਿਸੇ ਨੂੰ ਚੰਗੀ ਮਤ ਦੇਣੀ। ਭੁਲ ਕੇ ਵੀ ਕਿਸੇ ਨਾਲ ਚੋਭ ਦੀ ਗੱਲ ਨਹੀਂ ਕਰਨੀ। ਕੌੜੀ ਕਸੈਲੀ ਗੱਲ ਤੇ ਸੱਤੀਂ ਕੱਪੜੀਂ ਅੱਗ ਲਾ ਦੇਂਦੀ ਏ, ਲੂਹ ਕੇ ਰੱਖ ਦੇਂਦੀ ਏ, ਬਿਨਾਂ ਗੱਲ ਤੋਂ। ਇਹ ਵੀ ਪਰਉਪਕਾਰ ਦਾ ਇਕ ਰੂਪ ਹੈ।

ਤੀਜਾ ਇਕ ਹੋਰ ਪੜਾਅ ਏ, ਗਿਆਨ, ਧਿਆਨ ਦੀ ਗੱਲ ਰਸਨਾ ਨਾਲ ਕਹਿਣੀ। ਨਾਮ ਜਪਣਾ, ਗੁਰੂ ਘਰ ਦੀ ਸੋਝੀ ਦੇਣੀ, ਸਰਬਤ ਦਾ ਭਲਾ ਮੰਗਣਾ, ਬਸ ਜਿਹੜਾ ਬੰਦਾ ਇਹ ਗੱਲਾਂ ਪੱਲੇ ਬੰਨ੍ਹ ਲਵੇਗਾ, ਉਹਦਾ ਜੀਵਨ ਜਨਮ ਮਰਨ ਤੋਂ ਮੁਕਤ ਹੋ ਜਾਏਗਾ।

ਤਿੰਨੇ ਗੱਲਾਂ ਤਿੰਨਾਂ ਜਣਿਆਂ, ਪੱਗ ਦੇ ਲੜ ਨਾਲ ਬੰਨ੍ਹ ਲਈਆਂ। ਪੱਗ ਦੀ ਇੱਜ਼ਤ ਸਿਰ ਧੜ ਦੀ ਬਾਜ਼ੀ ਲਾ ਦਿੱਤੀ। ਇਹ ਦਰਿਆ ਜ਼ਰੂਰ ਪਾਰ ਕਰਨਾ ਏ। ਕੀ ਆਂਧੀਆਂ ਨੇ ਘੁੰਮਣ ਘੇਰੀਆਂ ਤੇ ਤੂਫਾਨ, ਬੰਦਾ ਸਾਰਿਆਂ ਤੇ ਕਾਬੂ ਪਾ ਲੈਂਦਾ ਏ।

ਬਿਆਸਾ ਵੱਗਦੀ ਏ, ਪਹਿਲਾਂ ਸਰੀਰ ਦੀ ਮੈਲ ਲਾਹੋ, ਤੇ ਫੇਰ ਅਗੇ ਕਦਮ ਚੁਕਾਂਗੇ। ਗੁਰਾਂ ਤੋਂ ਦੀਕਸ਼ਾ ਤੇ ਲੈ ਹੀ ਲਈ ਏ, ਕਮਾਈ ਤੇ ਆਪ ਕਰਨੀ ਏ। ਸਾਥ ਚੰਗਾ ਸੀ। ਤਿਕੜੀ ਹਰ ਥਾਂ ਨਜ਼ਰ ਆਉਂਦੀ, ਉਹ ਕਦੀ ਵੱਖਰੇ ਨਹੀਂ ਸਨ ਹੋਏ। ਸੁਪਨਿਆਂ ਵਿਚ ਵੀ ਉਹਨਾਂ ਦੀ ਸਾਂਝ ਇਕੱਠੀ ਸੀ।

ਗੁਰੂ ਘਰ ਵਿਚ ਤਿੱਕੜੀ ਦਾ ਕਾਫੀ ਚਰਚਾ ਸੀ। ਜਿਸ ਕੰਮ ਨੂੰ ਹੱਥ ਪਾਉਂਦੇ ਨੇਪਰੇ ਚਾੜ੍ਹ ਕੇ ਦਮ ਲੈਂਦੇ। ਲੰਗਰ ਲਈ ਪਾਣੀ, ਲੱਕੜੀਆਂ ਦਾ ਭੰਡਾਰ ਇਕੱਠਾ ਕਰ ਦਿੱਤਾ ਸੀ ਤਿਕੜੀ ਨੇ।

ਲਾਲ ਲਾਲ ਹੋ ਗਿਆ, ਗੁਰੂ ਦੇ ਰੰਗ ਵਿਚ ਦੁਰਗੇ ਨੇ ਚੰਨ ਨੂੰ ਆਪਣੀ ਬੁੱਕਲ ਵਿਚ ਲੁਕੋ ਲਿਆ ਅਤੇ ਜਵੰਦਾ ਜੀਵਨ ਦੀ ਜਾਚ ਸਿਖ ਰਿਹਾ ਸੀ। ਇਕ ਇਕ ਕੰਮ ਵੰਡ ਲੈਂਦੇ ਤੇ ਉਹਨੂੰ ਨੇਪਰੇ ਚਾੜ੍ਹਦੇ ਤੇ ਫੇਰ ਤਿੰਨੇ ਜਣੇ ਹਿੱਸਾ ਵੰਡ ਲਵਾਂਗੇ, ਅਜੇ ਕਾਰ ਕਰੋ।

ਭਾਈਵਾਲੀ ਪਾ ਲਈ, ਤਿੰਨਾਂ ਸੇਵਕਾਂ ਨੇ ਗੁਰੂ ਘਰ ਵਿਚ। ਆਪਣੀ ਕਮਾਈ ਵਿਚੋਂ ਕੋਈ ਹਿੱਸਾ ਨਹੀਂ ਲਿਆ। ਪਰ ਇਹਨਾਂ ਤਿੰਨਾਂ ਜਣਿਆਂ ਨੇ ਬਰਾਬਰ-ਬਰਾਬਰ ਦਾ ਹਿੱਸਾ ਵੰਡਿਆ ਇਹ ਬਖਸ਼ਸ਼ ਗੁਰੂ ਦੀ ਸੀ। ਨਵਾਂ ਸਮਾਜ ਉਭਰ ਰਿਹਾ ਸੀ ਖਡੂਰ ਵਿਚ।



# ੫੨

## ਸੋ ਹੱਥ ਰੱਸਾ ਸਿਰੇ ਤੇ ਗੰਢ

ਆਉਲੇ ਦਾ ਖਾਧਾ ਤੇ ਸਿਆਣੇ ਦਾ ਕਿਹਾ ਪਿਛੋਂ ਪਤਾ ਲੱਗਦਾ ਏ, ਪਰ ਇਹ ਜਵਾਨੀ ਚੜ੍ਹੇ ਗੱਭਰੂ ਕਦੋਂ ਮੰਨਦੇ ਹਨ। ਭਾਈ ਖਾਨੂੰ ਤੇ ਉਹਦਾ ਪੁੱਤ, ਮਾਹੀਆ ਦੋਵੇਂ ਗੁਰੂ ਘਰ ਦੇ ਬੜੇ ਸ਼ਰਧਾਲੂ ਸਨ। ਤੇ ਉਹਨਾਂ ਦੇ ਨਾਲ ਰਲ ਗਿਆ ਭਾਈ ਗੋਬਿੰਦ ਭੰਡਾਰੀ। ਗੁਰੂ ਸੋਭਾ ਫੈਲੀ ਹੋਈ ਸੀ, ਸੁਣੀ ਤੇ ਮਨ ਬਣਾ ਲਿਆ ਖਡੂਰ ਜਾਣ ਦਾ, ਪਿੰਡ ਕੋਈ ਵੱਡਾ ਨਹੀਂ ਸੀ ਪਰ ਸਿਰਫ ਉਥੋਂ ਦੇ ਗੁਰੂ ਹੀ ਵੱਡੇ ਸਨ। ਪਹਿਲੇ ਦਿਨ ਗੁਰ ਮਹਿਮਾ ਵੇਖੀ, ਦਰਸ਼ਨ ਪਾਏ ਗੁਰੂ ਅੰਗਦ ਦੇਵ ਦੇ, ਰਾਤ ਕੱਟੀ, ਦਿਨੇ ਬਿਆਸਾ ਇਸ਼ਨਾਨ ਕਰਨ ਚਲੇ ਗਏ। ਸਰੀਰ ਪਵਿੱਤਰ ਹੋਇਆ ਤੇ ਜਾ ਮੱਥਾ ਟੇਕਿਆ ਗੁਰੂ ਦਰਬਾਰ ਵਿਚ।

—ਪਹਿਲੀ ਵਾਰ ਆਏ ਹੋ, ਖਡੂਰ ਵਿਚ, ਅੱਗੇ ਕਦੇ ਨਹੀਂ ਆਏ। ਗੁਰਾਂ ਫੁਰਮਾਇਆ।

—ਪਹਿਲੀ ਵਾਰ ਖਡੂਰ ਵਿਚ ਪੈਰ ਧਰਿਆ ਏ, ਚਿੱਤ ਕੀਤਾ ਗੁਰਾਂ ਦੇ ਦਰਸ਼ਨ ਕਰਨ ਲਈ।

—ਫੇਰ ਵੇਖਿਆ ਏ ਖਡੂਰ ਤੇ ਇਥੋਂ ਦੇ ਵਸਨੀਕ, ਕੀ ਵਾਤਾਵਰਨ ਪਸੰਦ ਆਇਆ ਏ।

—ਹੋਰਨਾਂ ਪਿੰਡਾਂ ਵਿਚੋਂ ਕੁਝ ਵੱਖਰਾਪਨ ਜਾਪਦਾ ਏ।

—ਬਹੁਤ ਪਸੰਦ ਆਇਆ ਏ ਸਤਿਗੁਰੂ, ਸਾਡਾ ਤੇ ਚਿੱਤ ਹੀ ਲਗ ਗਿਆ ਏ। ਸਾਡਾ ਤੇ ਜੀਅ ਕਰਦਾ ਏ ਇਥੇ ਹੀ ਕੋਠਾ ਛੱਤ ਲਈਏ।

—ਤੇ ਫੇਰ ਦੇਰ ਕਾਹਦੀ ਏ, ਜਿਹੜੀ ਜਗ੍ਹਾ ਪਸੰਦ ਏ, ਉਂਗਲ ਧਰੋ, ਵਾਹਿਗੁਰੂ ਦਾ ਨਾਂ ਲੈ ਕੇ ਨੀਹਾਂ ਪੁਟ ਲਵੋ। ਇੱਟਾਂ ਗੁਰੂ ਦੇ ਭੱਠੇ ਤੋਂ ਮਿਲ ਜਾਣਗੀਆਂ। ਹੋਰ ਕਿਸੇ ਚੀਜ਼ ਦੀ ਲੋੜ ਪਵੇਗੀ ਉਹ ਵੀ ਮੁਹੱਈਆ ਕਰ ਦਿੱਤੀ ਜਾਏਗੀ ਫੁਰਮਾਨ ਸੀ ਗੁਰੂ ਅੰਗਦ ਦੇਵ ਦਾ।

—ਹਜ਼ੂਰ ਪਹਿਲਾਂ ਅਸੀਂ ਇਸ ਕਾਬਲ ਬਣਾ ਲਈਏ ਆਪਣੇ ਆਪ ਨੂੰ। ਅਸੀਂ ਇਸ ਕਸਵੱਟੀ ਤੇ ਪੂਰੇ ਉਤਰ ਵੀ ਸਕਾਂਗੇ ਕਿ ਨਹੀਂ। ਜੇ ਇਥੋਂ ਜਾਣਾ ਪਿਆ ਤੇ ਫੇਰ ਕਿਸੇ ਥਾਂ ਵੀ ਮੂੰਹ ਨਾ ਵਿਖਾ ਸਕਾਂਗੇ। ਲੋਕਾਂ ਨੇ ਸਾਨੂੰ ਜੀਣ ਨਹੀਂ ਦੇਣਾ। ਲੋਕਾਂ ਆਖਣਾ ਏ, ਲਉ ਭਈ ਆ ਗਏ ਜੇ ਚੌੜ ਚਾਨਣ, ਬੜੀਆਂ ਸ਼ੇਖੀਆਂ ਮਾਰ ਕੇ ਗਏ ਸਨ ਖਡੂਰ, ਮੁੜ ਆਏ ਓ, ਹੱਥ ਪੁਰਾਣੇ ਖੋਸੜੇ ਬਸੰਤੇ ਹੋਰੀਂ ਆਏ ਨੇ। ਆਖਣ ਲੱਗਾ ਭਾਈ ਖਾਨੂੰ।

ਜਿਹੋ ਜਿਹਾ ਦੇਸ ਤੇਹੋ ਜਿਹਾ ਵੇਸ। ਪਹਿਲਾਂ-ਪਹਿਲਾਂ ਜਗ੍ਹਾ ਓਪਰੀ ਜਿਹੀ ਲੱਗਦੀ ਏ ਤੇ ਫੇਰ ਹੌਲੀ ਹੌਲੀ ਇਹਦੇ ਨਾਲ ਮੁਹੱਬਤ ਹੋ ਜਾਂਦੀ ਏ। ਓਪਰਾ ਘਰ ਫੇਰ ਆਪਣਾ ਲੱਗਣ ਲੱਗ ਪੈਂਦਾ ਏ। ਕਝ ਦਿਨ ਇਥੇ ਠਹਿਰੋ ਤੇ ਫੇਰ ਕਈ ਯਾਰ, ਬੇਲੀ ਇਕ ਬਰਾਦਰੀ ਜਿਹੀ ਬਣ ਜਾਏਗੀ। ਪਰਾਇਆ ਵਿਹੜਾ ਆਪਣਾ ਬਣ ਜਾਏਗਾ। ਹੌਲੀ-ਹੌਲੀ ਘਰਾਸ ਪੈਂਦੀ ਏ। ਬੰਦੇ ਨੂੰ ਆਪਣਾ ਮਨ ਨਹੀਂ ਡੋਲਣਾ ਚਾਹੀਦਾ। ਗੁਰਾਂ ਫੁਰਮਾਇਆ।

ਭਾਈ ਖਾਨੂੰ ਨੇ ਹੱਥ ਜੋੜੇ ਤੇ ਅਰਜ਼ ਕੀਤੀ—ਐਸਾ ਗੁਰ ਦਸੋ ਜਿਹਦੇ ਵਿਚ ਸਭੇ ਗੁਣ ਪ੍ਰਾਪਤ ਹੋਣ।

ਅਗੋਂ ਹਜ਼ੂਰ ਨੇ ਫੁਰਰਮਾਇਆ—ਵਾਹਿਗੁਰੂ ਦੀ ਭਗਤੀ ਸਭੇ ਗੁਣਾਂ ਦਾ ਫਲ ਏ।

—ਹਜ਼ੂਰ ਏਨੀ ਗੱਲ ਨਾਲ ਈ ਤੇ ਘੁੰਡੀ ਨਹੀਂ ਖੁਲ੍ਹਣੀ ਤੇ ਜਦ ਤਕ ਘੁੰਡੀ ਨਹੀਂ ਖੁਲਦੀ ਤਦ ਤਕ ਸਾਡੇ ਪੱਲੇ ਕੁਝ ਨਹੀਂ ਪੈਣਾ।

ਗੁਰੂ ਅੰਗਦ ਦੇਵ ਨੇ ਫੁਰਮਾਇਆ—ਭਗਤੀ ਦੇ ਤਿੰਨ ਰੰਗ ਹਨ। ਪਹਿਲਾ ਨੌਧਾ ਭਗਤੀ, ਜੋ ਨੌਂ ਪਰਕਾਰ ਕਰਕੇ ਜਾਣੀ ਜਾਣੀ ਜਾਂਦੀ ਹੈ ਤੇ ਦੂਜੀ ਪ੍ਰੇਮਾ ਭਗਤੀ ਤੇ ਤੀਜੀ ਪਾਰਾ ਭਗਤੀ।

ਪਹਿਲੇ ਰੰਗ ਵਿਚ ਇਹ ਪਤਾ ਨਹੀਂ ਲਗਦਾ ਕਿ ਅਗਲਾ ਉਹਨੂੰ ਪਿਆਰ ਕਰ ਰਿਹਾ ਏ ਕਿ ਨਹੀਂ। ਪਿਆਰ ਜ਼ਰੂਰ ਹੁੰਦਾ ਏ, ਕੋਸ਼ਿਸ਼ ਦੋਹੀਂ ਪਾਸੀਂ ਏ ਪਰ ਨਾ ਸਮਝੀ ਏ ਜਿਸ ਵਿਚ ਜਗਿਆਸੂ ਵਿਚੇ ਹੀ ਛੱਡ ਬੈਠਦਾ ਏ ਏਸੇ ਲਈ ਨੌਂ ਰੰਗ ਮਿਥੇ ਗਏ ਹਨ। ਨੌਂ ਪੜਾਅ ਹਨ ਨੌਂ ਹੀ ਪਉੜੀਆਂ ਹਨ। ਆਖਰੀ ਮੰਜ਼ਲ ਦਾ ਪਤਾ ਹੋਵੇ ਤੇ ਬੰਦਾ ਗੜ ਚੜ੍ਹ ਜਾਂਦਾ ਏ। ਚੜ੍ਹਨ ਵਾਲਾ ਕਦੀ ਹੰਭੇਗਾ ਨਹੀਂ। ਉਹ ਤੇ ਇਹ ਵੀ ਜਾਣਦਾ ਏ ਕਿ ਅਜੇ ਹੋਰ ਉਤੇ ਜਾਣਾ ਏ। ਸਾਹ ਲੈ ਕੇ ਫੇਰ ਉਤੇ ਚਲ ਪਏਗਾ। ਮੰਜ਼ਲ ਕਿਤੇ ਵੀ ਆ ਕੇ ਮੁਕੇਗੀ। ਨਿਸਚਾ ਪਕਾ ਹੋਣਾ ਚਾਹੀਦਾ ਏ। ਮੰਜ਼ਲ ਦਿਸਣੀ ਚਾਹੀਦੀ ਏ। ਪਰ ਮੁਸਾਫਰ ਨਹੀਂ ਥਕਦਾ। ਪਰ ਭਗਤੀ ਦੀ ਮੰਜ਼ਲ ਦੀ ਟੀਸੀ ਵੀ ਨਹੀਂ ਦਿਸਦੀ। ਇਥੇ ਕੁ ਆ ਕੇ ਬੰਦਾ ਡੋਰ ਭੋਰ ਜਾਂਦਾ ਏ, ਵਿਸ਼ਵਾਸ ਨਾਲ ਹੀ ਚਲਣਾ ਪੈਂਦਾ ਏ। ਇਹ ਮੰਜ਼ਲ ਦੁਨੀਆਂ ਤੋਂ ਕੁਝ ਨਿਰਾਲੀ ਮੰਜ਼ਲ ਏ।

ਫਿਰ ਵੇਖਿਆ ਤੇ ਮਹਿਸੂਸ ਕੀਤਾ। ਪੈਰ ਅਗਾਂਹ ਨੂੰ ਪੁੱਟੇ ਤੇ ਅਗੋਂ ਪਿਆਰ ਦੇ ਹੱਥ ਵਧੇ। ਪਰ ਅਫਸੋਸ ਕਿ ਉਹ ਹੱਥ ਵਿਖਾਈ ਨਾ ਦਿਤੇ, ਮਹਿਸੂਸ ਜ਼ਰੂਰ ਹੋਣ ਲੱਗ ਪੈਂਦੇ। ਪਰੇਮ ਕਰਨ ਵਾਲੇ ਦਾ ਰੰਗ ਬਦਲੇਗਾ। ਜੇ ਪਹਿਲਾਂ ਰੁੱਖ ਦੇ ਫੁੱਲ ਵਾਂਗੂ ਸਾਵਾ ਸੀ ਤਾਂ ਉਹ ਮਹਿਸੂਸ ਕਰੇਗਾ ਕਿ ਹਰ ਚੀਜ਼ ਹਰੀ ਭਰੀ ਏ, ਸਭ ਪਾਸੇ ਖੇੜਾ ਹੀ ਖੇੜਾ

ਹੈ। ਬਸੰਤ ਖੁਲ੍ਹੀ ਪਈ ਏ। ਵਿਸਮਾਦ ਏ। ਹਰਿਆਵਲ ਏ, ਸਬਜ਼ਾ ਜ਼ਾਹਰ ਏ। ਕੁਦਰਤ ਦਾ ਰੰਗ ਜਾਣੋਗੇ, ਪਿਆਰ ਦੀਆਂ ਛੋਹਾਂ ਮਹਿਸੂਸ ਕਰੋਗੇ। ਜੇ ਨਿਸਚੇ ਨਾਲ ਮਨ ਜੁੜਿਆ ਰਿਹਾ ਤੇ ਛੇਤੀ ਹੀ ਮਹਿਸੂਸ ਕਰੋਗੇ ਕਿ ਇਸ ਦੁਨੀਆਂ ਤੋਂ ਉਤੇ ਜਾ ਰਹੇ ਹੋ। ਰਹੋਗੇ ਸੰਸਾਰ ਵਿਚ ਪਰ ਸੰਸਾਰ ਤੋਂ ਉਚੇ ਹੋ ਕੇ ਬਿਲਕੁਲ ਕੰਵਲ ਫੁਲ ਵਾਂਗ। ਮੁਰਗਾਬੀ ਵਾਂਗ ਜਿਹੜੀ ਪਾਣੀ ਦੇ ਉਤੇ ਉਤੇ ਤੈਰਦੀ ਏ।

ਕੰਵਲ ਦੇ ਪੱਤੇ ਤੇ ਮੁਰਗਾਬੀ ਦੇ ਖੰਭ ਕਦੇ ਪਾਣੀ ਨਾਲ ਨਹੀਂ ਭਿਜਦੇ। ਜਦੋਂ ਬੰਦੇ ਦੀ ਇਸ ਤਰ੍ਹਾਂ ਦੀ ਘਾੜਤ ਘੜੀ ਗਈ ਤੇ ਫਿਰ ਉਹ ਸੰਸਾਰੀ ਵਸਤੂਆਂ ਨਾਲ ਨਹੀਂ ਲਿਬੜੇਗਾ। ਫੁੱਲ ਵਾਂਗੂ ਹੌਲੀ ਹੌਲੀ ਪੀਲਾ ਹੁੰਦਾ ਜਾਏਗਾ। ਪਹਿਲਾਂ ਉਦਾਸੀ ਦੇ ਚਿੰਨ੍ਹ ਹੋਣਗੇ। ਫਿਰ ਅੰਦਰੋਂ ਉਤੇਜਨਾ, ਉਬਾਲੇ ਖਾਏਗੀ। ਬੰਦਾ ਮਹਿਸੂਸ ਕਰੇਗਾ ਕਿ ਮੇਰੇ ਅੰਦਰ ਕੁਝ ਆ ਰਿਹਾ ਏ।

ਤੇ ਫਿਰ ਅੰਦਰ ਦਾ ਰਸ ਪੀ ਪੀ ਕੇ ਲਾਲ ਹੋ ਜਾਏਗਾ, ਮੁੱਖ ਤੇ ਨੂਰ, ਚਿਹਰੇ ਤੇ ਲਾਲੀ, ਜੀਵਨ ਵਿਚ ਉਮੰਗਾਂ, ਸਰੂਰ ਵਿਚ ਨਸ਼ਿਆ ਜਾਏਗਾ ਪਰਉਪਕਾਰੀ। ਇਉਂ ਜਾਪੇਗਾ ਕਿ ਵਾਹਿਗੁਰੂ ਆਪ ਪਿਆਰ ਕਰ ਰਹੇ ਹਨ। ਝੋਲੀਆਂ ਭਰ ਭਰ ਕੇ ਵੰਡ ਰਹੇ ਹਨ। ਬਰਕਤਾਂ ਦੇ ਕੇ ਨਿਵਾਜ਼ ਰਹੇ ਹਨ। ਇਹ ਹੈ ਪਰੇਮ ਭਗਤੀ ਦਾ ਰੰਗ।

ਇਸੇ ਦੇ ਅਗੇ ਹੈ ਪਾਰਾ ਭਗਤੀ।

ਹਰਿ ਕੰਮ ਕਰਾਵਨ ਆਇਆ ਪ੍ਰਭ ਹਮਾਰੇ ਦਾਸ।

ਫਿਰ ਇਕ ਸਮਾਂ ਉਹ ਵੀ ਆ ਜਾਂਦਾ ਏ ਕਿ ਬੰਦਾ ਆਪ ਪਦਵੀ ਪ੍ਰਾਪਤ ਕਰਨ ਲਗ ਜਾਂਦਾ ਏ। ਜਿਵੇਂ ਵੇਖੋ ਧੰਨੇ ਭਗਤ ਦੀਆਂ ਮਝੀਆਂ ਚਾਰੀਆਂ, ਜਿਵੇਂ ਨਾਮ ਦੇਵ ਦੀ ਛਪਰੀ ਬਣਾਈ, ਭਗਤ ਕਬੀਰ ਦੇ ਕਾਰਜ ਸਵਾਰੇ। ਫਿਰ ਵਾਹਿਗੁਰੂ ਨੂੰ ਆਪ ਫਿਕਰ ਪੈ ਜਾਂਦੀ ਏ। ਗੁਰੂ ਫਿਰ ਭਗਤਾਂ ਦੇ ਕਾਰਜ ਸਵਾਰਦਾ ਫਿਰਦਾ ਏ। ਤੇ ਭਗਤ ਵਿਚ ਆਨੰਦਮਈ ਅਵਸਥਾ ਆ ਜਾਏਗੀ। ਅਨੰਦ ਹੀ ਅਨੰਦ ਜਾਪੇਗਾ ਚਹੁੰ ਪਾਸੀਂ। ਬਦਲੀ ਰੁੱਤ ਦੀ ਖੁਮਾਰੀ ਦਾ ਖੁਮਾਰ ਚੜ੍ਹੇਗਾ ਹੌਲੀ ਹੌਲੀ।

ਇਸ ਲਈ ਬਹੁਤ ਜ਼ਰੂਰੀ ਏ ਕਿ ਪਹਿਲਾਂ ਨੌਂ ਪਰਕਾਰ ਦੀ ਭਗਤੀ ਨੂੰ ਸਮਝਣਾ। ਨੌਂ ਪਰਕਾਰ ਭਗਤੀ ਦੇ ਨਾਮ ਇਹ ਹਨ—ਜਿਹਨੂੰ ਉਹਦਾ ਗਿਆਨ ਹੋ ਜਾਂਦਾ ਏ, ਉਹ ਨਾ ਫਿਰ ਘਬਰਾਉਂਦਾ ਏ ਤੇ ਨਾ ਹੀ ਡੋਲਦਾ ਏ—

ਸਰਵਨ, ਕੀਰਤਨ, ਸਿਮਰਨ, ਪਗ ਸੇਵਨ, ਅਰਚਨਾ, ਅਰਦਾਸ, ਦਾਸ ਭਾਵ, ਮੈਤ੍ਰੀ ਤੇ ਆਤਮ ਨਵੇਦਨ।

ਇਹ ਰੰਗ ਹਨ, ਜਿਹੜਾ ਇਹਨਾਂ ਰੰਗਾਂ ਨੂੰ ਮਾਣ ਲੈਂਦਾ ਹੈ ਉਹ ਇਹਨਾਂ ਵਿਚ ਹੀ ਸਮਾ ਜਾਂਦਾ ਏ ਤੇ ਇਹਨਾਂ ਦੀਆਂ ਬਹਾਰਾਂ ਦੀ ਖੁਸ਼ਬੂ ਸੁੰਘ ਲੈਂਦਾ ਏ ਤੇ ਫਿਰ ਉਹਦੀ ਦੇਹ ਕੁੰਦਨ ਬਣ ਜਾਂਦੀ ਏ ਪਰ ਇਸ ਕਸਤੂਰੀ ਨੂੰ ਕੋਈ ਵਿਰਲਾ ਵਿਰਲਾ ਹੀ ਪਰਾਪਤ ਕਰਦਾ ਏ, ਬਹੁਤੇ ਤਾਂ ਅਧ ਵਿਚਾਲੇ ਹੀ ਦਮ ਤੋੜ ਜਾਂਦੇ ਹਨ। ਇਸ ਪਉੜੀ ਤੇ ਸਿਰਫ ਇਕ ਵਾਰ ਹੀ ਚੜ੍ਹਿਆ ਜਾਂਦਾ ਏ। ਬਾਰ ਬਾਰ ਚੜ੍ਹਨਾ ਮੁਸ਼ਕਲ ਏ।

ਇਕ ਵਾਰੀ ਜਿਹੜਾ ਚੜ੍ਹ ਗਿਆ ਸੋ ਚੜ੍ਹ ਗਿਆ, ਜਿਹੜਾ ਰਹਿ ਗਿਆ ਫਿਰ ਰਹਿ ਗਿਆ। ਉਹਦਾ ਦੂਸਰਾ ਕੋਈ ਉਪਾਅ ਨਹੀਂ।



# ੫੩

# ਨੌਂ ਰੰਗ

ਗੁਰਾਂ ਨੇ ਫਿਰ ਫੁਰਮਾਇਆ, ਭਾਈ ਖਾਨੂੰ, ਬੁਧੀਵਾਨ ਬੰਦੇ ਹੀ ਸਮਝ ਸਕਦੇ ਹਨ, ਨੌਂ ਰੰਗ ਕੀ ਹਨ। ਇਹਨਾਂ ਦਾ ਪ੍ਰਭਾਵ ਕੀ ਪੈਂਦਾ ਏ। ਹਰ ਰੰਗ ਦੀ ਖੁਸ਼ਬੂ ਵਖਰੀ ਏ, ਹਰ ਇਕ ਦਾ ਰੰਗ ਨਿਆਰਾ ਏ।

ਪਹਿਲਾ ਇਹ ਭਗਤੀ ਏ, ਬਾਣੀ ਦੀ ਸ਼ਰਧਾ, ਸੰਜੁਗਤਿ ਸਰਵਣ ਕਰਨਾ, ਦੂਜਾ, ਆਪ ਕਥਾ ਕੀਰਤਨ ਕਰਨਾ।

ਤੀਜਾ ਰਾਮ ਨਾਮ ਦਾ ਜਾਪ ਕਰਨਾ। ਐਵੇਂ ਸਮਾਂ ਨਾ ਗਵਾਉਣਾ। ਸਾਸਿ ਸਾਸ ਸਿਮਰਨ ਕਰਨਾ।

ਚੌਥਾ ਪਰਮੇਸ਼ਰ ਦੇ ਚਰਨਾਂ ਦਾ ਧਿਆਨ ਕਰਨਾ। ਸੰਗਤ ਦੀ ਟਹਿਲ ਸੇਵਾ ਵਿਚ ਦਿਲ ਲਾਈ ਰੱਖਣਾ।

ਪੰਜਵਾਂ ਜੋ ਕੁਝ ਆਪਣੇ ਪਾਸ ਏ। ਉਹਨੂੰ ਅਰਪਨ ਕਰ ਦੇਣ ਦੀ ਰੁਚੀ ਰਖਣੀ ਲੈਣ ਤੇ ਹਥਿਆਉਣ ਵੀ ਤਿਆਗਣਾ।

ਛੇਵਾਂ ਧਰਮਸ਼ਾਲਾ ਵਿਚ ਜਾਣਾ, ਸ਼ਰਧਾ ਨਾਲ ਬੈਠਣਾ ਤੇ ਸੇਵਾ ਕਰਨੀ।

ਸਤਵੀਂ ਸਦਾ ਆਪਣੇ ਆਪ ਨੂੰ ਦਾਸ ਜਾਨਣਾ ਤੇ ਸਵਾਮੀ ਵਾਹਿਗੁਰੂ ਨੂੰ ਸਭ ਕੁਝ ਓਸ ਦਾ ਦਿੱਤਾ ਜਾਨਣਾ ਤੇ ਆਪਣਾ ਨਾਂ ਨਾ ਜਿਤਾਉਣਾ।

ਅੱਠਵਾਂ ਮਹਾਰਾਜ ਨੂੰ ਮਿੱਤਰ ਜਾਨਣਾ ਤੇ ਆਪਣੇ ਹਿਰਦੇ ਵਿਚ ਵਸਾ ਲੈਣਾ। ਮੀਤ ਮੀਤ ਦਾ ਭਲਾ ਚਾਹੁੰਦਾ ਏ। ਵਾਹਿਗੁਰੂ ਮਿੱਤਰ ਏ, ਜੋ ਕਰੇਗਾ ਮੇਰੇ ਭਲੇ ਲਈ ਕਰੇਗਾ।

ਨੌਵਾਂ ਸਭ ਕੁਝ ਵਾਹਿਗੁਰੂ ਨੂੰ ਹੀ ਸੌਂਪ ਦਿਓ, ਜਿਸ ਨੇ ਐਸੀ ਭਗਤੀ ਦ੍ਰਿੜ੍ਹ ਕਰ ਲਈ ਤਿਸਨੇ ਹੀ ਜੀਵਨ ਮੁਕਤ ਕਰ ਲਿਆ। ਗੁਣਾਂ ਦੇ ਗਾਹਕ ਬਣੇ। ਵਾਹਿਗੁਰੂ ਦੇ ਦਰ ਦੇ ਭੰਡਾਰੀ ਹੋਏ। ਪਹਿਲਾਂ ਆਪ ਵਿਹਾਜਿਆ ਤੇ ਫੇਰ ਹੋਰਨਾਂ ਨੂੰ ਜਾਚ ਸਿਖਾਉਂਦੇ ਰਹੇ।

ਭਾਈ ਗੁਰਦਾਸ ਨੇ ਫੁਰਮਾਇਆ ਏ—

ਖਾਨੂੰ ਮਾਈਆ ਪਿਉ ਪੁੱਤ ਹੈ, ਗੁਣ ਗਾਹਕ ਗੋਵਿੰਦ ਭੰਡਾਰੀ।

ਗੁਰੂ ਅਰਜਨ ਦੇਵ ਨੇ ਜਦ ਰਾਗਾਂ ਦੀ ਚੋਣ ਕੀਤੀ ਤਾਂ ਨੌਂ ਰੰਗਾਂ ਨੂੰ ਅਖੋਂ ਓਹਲੇ ਨਹੀਂ ਹੋਣ ਦਿੱਤਾ—

ਸਰਵਨੀ ਸੁਣਨਾ, ਹਰਿ ਕੀਰਤਨ ਸਾਧ ਸੰਗਤਿ, ਸਿਮਰਉ ਸਿਮਰਿ,
ਪਾਵ ਮਲੋਵਾ, ਹਰਿ ਕੀ ਪੂਜਾ, ਬੰਦਉ ਬਾਰ-ਬਾਰ, ਦਾਸਨਿ ਦਾਸਾ,
ਤੂੰ ਮੇਰਾ ਬੰਧਖ, ਤੂੰ ਮੇਰਾ ਭਰਾਤਾ, ਸਰਬਸ ਦੀਜੈ ਆਪਨਾ ਵਾਰੇ,
ਸ਼ਬਦ ਪੜ੍ਹੇ, ਬਾਣੀ ਉਚਾਰੇ, ਆਨੰਦ ਦੀ ਖੁਸ਼ਬੂ ਮਾਣੇ।

ਫਿਰ ਇਨ੍ਹਾਂ ਨੌਵਾਂ ਰਸਾਂ ਨੂੰ ਵਿਸਥਾਰ ਨਾਲ ਇਉਂ ਵੀ ਪੜ੍ਹਿਆ ਜਾ ਸਕਦਾ ਏ ਸੂਰਜ ਪ੍ਰਕਾਸ਼ ਦੇ ਚਾਨਣ ਵਿਚ—

੧. ਸ਼ਰਧਾ ਸਹਿਤ ਗੁਰੂ ਕੇ ਬੈਨ, ਸ੍ਰਵਨ ਕਰਹਿ ਸਨਮੁਖ ਮਨ ਠੈਨ।

ਗੁਰੂ ਦੇ ਬਚਨ ਸੰਗਤ ਵਿਚ ਸਾਵਧਾਨ ਹੋ ਕੇ ਸੁਣੋ।

੨. ਦੁਤੀਏ ਕਥਾ ਕੀਰਤਨ ਕਰਨੇ, ਨੀਕੇ ਪ੍ਰਭ ਕੇ ਗੁਨ ਮਨ ਬਰਨੇ।

ਪ੍ਰਭੂ ਦੇ ਗੁਣ ਆਪ ਗਾਇਨ ਕਰੋ ਤੇ ਉਹਦੀਆਂ ਚੰਗਿਆਈਆਂ ਤੇ ਵਡਿਆਈਆਂ ਦਾ ਜ਼ਿਕਰ ਕਰੋ।

੩. ਤ੍ਰਿਤੀਏ ਸਤਿਨਾਮ ਸਿਮਰੰਤੇ। ਬਿਨਾਂ ਭਜਨ ਨਹਿ ਸਮਾਂ ਬਿਤੰਤੇ।

ਸਵਾਸਨ ਸੰਗ ਸੁ ਨਾਮ ਮਿਲਾਵੈ, ਊਠਤ ਬੈਠਤ ਨਹਿ ਬਿਸਰਾਵੈ।

ਸਤਿਨਾਮ ਦਾ ਸਿਮਰਨ ਕਰੋ; ਸਮਾਂ ਗਲਤ ਕੰਮਾਂ ਵਿਚ ਨਸ਼ਟ ਨਾ ਕਰੋ। ਸਵਾਸਾਂ ਵਿਚ ਨਾਮ, ਮਨੋ, ਤੇ ਜਨਤਾ ਵਿਚ ਜੀਓ, ਜਨਤਾ ਵਾਂਗੂੰ।

੪. ਚੌਥੇ ਸਤਿਗੁਰ ਕੋ ਭਗਵਾਨ ਠਾਨਹਿ ਚਰਨ ਕਮਲ ਕੋ ਧਯਾਨ।

ਚਰਨ ਕਮਲਾਂ ਦੇ ਵਿਚ ਧਿਆਨ ਰੱਖੋ, ਜਿਵੇਂ ਕਮਲ ਖਿੜ ਪੈਂਦਾ ਏ, ਅਕਾਸ਼ੀ ਕਿਰਨ ਦੇ ਫੁੱਟਣ ਨਾਲ ਏਸੇ ਤਰ੍ਹਾਂ ਸੇਵਾ ਕਰਕੇ ਖਿੜੋ।

੫. ਪੰਚਮਿ ਕਰਹਿ ਅਹਾਰ ਭਲੇਰੇ, ਪ੍ਰਥਮ ਅਰਪਿ ਹਰਿ ਗੁਰੂ ਅਗੇਰੇ।

ਸਦਾ ਹੀ ਚੰਗਾ ਚਿਤਵੋ, ਚੰਗਾ ਕਰੋ, ਚੰਗੇ ਪਾਸੇ ਜਾਓ, ਹਰ ਚੰਗੀ ਚੀਜ਼ ਨੂੰ ਦੇ ਕੇ ਖ਼ੁਸ਼ੀ ਪ੍ਰਾਪਤ ਕਰੋ।

੬. ਖਸ਼ਟਮ ਪ੍ਰਭ ਗੁਰ ਕੇ ਗੁਰਦੁਆਰੇ, ਬੰਦਨ ਕਰਹਿ ਪਰਦਛਨਾ ਧਾਰੇ,

ਗੁਰਦੁਆਰੇ ਜਾ ਕੇ ਸੇਵਾ ਕਰੋ, ਨਿਮਰਤਾ ਸਹਿਤ ਹਰ ਇਕ ਨੂੰ ਮਿਲੋ।

੭. ਸਪਤਮਿ ਦਾਸ ਆਪ ਕੋ ਜਾਨੈ, ਪਰਮੇਸਰ ਸਵਾਮੀ ਪਹਿਚਾਨੈ।

ਤਨ ਮਨ ਧਨ ਜਾ ਕੇ ਪ੍ਰਭ ਦਾਨ।

ਕਦੀ ਆਪਣੇ ਆਪ ਨੂੰ ਵੱਡਾ ਨਾ ਜਾਣੋ। ਸਦਾ ਦਾਸ ਭਾਵ ਵਿਚ ਹੀ ਵਿਚਰੋ। ਮਾਲਕ ਸਭਨਾਂ ਦਾ ਪ੍ਰਭੂ ਹੈ। ਦੇਣਹਾਰ ਵੀ ਉਹੀ ਹੀ ਹੈ।

੮. ਅਸ਼ਟਮਿ ਮਿਤ੍ਰ, ਲਖੈ ਸ੍ਰੀ ਪਤਿ ਕੋ, ਨਹੀਂ ਭੁਲਾਵੈ ਆਪਨੇ ਚਿਤ ਕੋ।

ਜੋ ਕਿਛ ਕਰੇ ਭਲੀ ਮਮ ਜਾਨੇ, ਨਹੀਂ ਤਰਕਨਾ ਤਿਸ ਪਰਠਾਨੈ।

ਭਲਾ ਭਲਾ ਆਖੋ, ਪ੍ਰਭੂ ਸਖਾ ਨੂੰ ਮਿਤਰ ਕਰਕੇ ਜਾਣੋ, ਕਦੀ ਸ਼ਿਕਵਾ, ਸ਼ਿਕਾਇਤ ਉਲ੍ਹਾਮਾ, ਗਿਲਾ ਤੇ ਤਰਕ ਨਾ ਕਰੋ।

੯. ਨੌਮੀ ਤਨ ਧਨ ਪ੍ਰਭੂ ਅਰਪਾਇ, ਆਪਾਨ ਕਛੂ ਨ ਲਖਹਿ ਕਦਾਇ।

ਮਮਤਾ ਤਜਹਿ ਪਦਾਰਥ ਕੇਰੀ, ਹਰਿ ਕੋ ਜਾਇ ਨਾ ਸੁਖ ਦੁਖ ਹੇਰੀ।

ਪਦਾਰਥਾਂ ਨਾਲ ਮੋਹ ਕਦੇ ਨਾ ਰਖੋ, ਸਭ ਕੁਝ ਵਾਹਿਗੁਰੂ ਤੋਂ ਵਾਰ ਦਿਉ। ਆਪਾ ਵਾਰੀਏ ਤਾਂ ਕੁਝ ਪਾਈਦਾ ਏ।

ਗੁਰੂ ਅੰਗਦ ਦੇਵ ਜੀ ਦੇ ਬਚਨ ਸੁਣਕੇ ਭਾਈ ਖਾਨੂੰ, ਮਾਹੀਆ ਨਿਹਾਲ ਹੋ ਗਏ।

ਮਮਤਾ ਨੂੰ ਛੱਡਣਾ, ਤੁਰਤ, ਅੱਖ ਝਮਕਣ ਦੀ ਵੀ ਖੇਚਲ ਨਾ ਕਰਨੀ ਇਸ ਤੋਂ ਪਹਿਲਾਂ ਪਰਉਪਕਾਰ ਲਈ ਜੂਝਣ ਦੀ ਸ਼ਕਤੀ ਵਿਚ ਪਰਵੇਸ਼ ਕਰ ਜਾਣਾ।

ਨੌਂ ਰੰਗ, ਨੌਂ ਸ਼ਕਤੀਆਂ, ਨੌਂ ਖ਼ੁਸ਼ਬੂਆਂ, ਨੌਂ ਨਿਧਾਂ, ਨੌਂ ਵਸਤੂਆਂ ਦਾ ਇਕ ਸੰਗਮ ਏ। ਗੁਰੂ ਦਾ ਦੁਆਰਾ, ਖਡੂਰ ਦੀ ਧਰਤੀ ਤੇ ਪਹਿਰਾ ਗੁਰੂ ਅੰਗਦ ਦੇਵ ਜੀ ਦਾ।

ਕਰਮਾਂ ਵਾਲੀ ਧਰਤੀ ਏ ਖਡੂਰ ਜਿਹਦੀ ਮਿਟੀ ਅਕਸੀਰ ਏ, ਜਿਹਦਾ ਪਾਣੀ ਅੰਮ੍ਰਿਤ ਏ।

□□

# ੫੪

## ਵਿਚੇ ਗ੍ਰਿਹਿ ਸਦ ਰਹਿ ਉਦਾਸੀ

ਇਕ ਤੇ ਲੋਹੜਾ ਮਾਰਿਆ ਏ ਇਨ੍ਹਾਂ ਜੋਗੀਆਂ ਨੇ ਤੇ ਦੂਜਾ ਲੁਟਿਆ ਏ ਇਨ੍ਹਾਂ ਪਾਖੰਡੀ ਸਾਧੂਆਂ ਨੇ ਭੋਲਾ ਭਾਲਾ ਗ੍ਰਿਹਸਤੀ ਕਿਥੇ ਜਾਏ। ਇਨ੍ਹਾਂ ਨੂੰ ਤੇ ਹਰ ਕੋਈ ਠੱਗਦਾ ਏ ਪਰ ਕੋਈ ਵੀ ਨਹੀਂ ਠੱਗ ਸਕਦਾ ਪਾਖੰਡੀ ਸਾਧੂਆਂ ਨੂੰ। ਜਿਸ ਦਰਬਾਰ ਬੇ ਦਰਵਾਜ਼ੇ ਤੇ ਸਜ਼ਾ ਦਿੱਤੀ, ਗ੍ਰਿਹਸਤੀ ਨੂੰ ਪੁੱਛਣ ਦੀ ਕੀ ਲੋੜ ਏ ਕਿ ਤੂੰ ਕੌਣ ਜਾਤ ਦਾ ਹੈ, ਤੇ ਕਿਥੋਂ ਦਾ ਰਹਿਣ ਵਾਲਾ ਹੈ, ਸਾਧੂ ਹੈ ਤਾਂ ਆਪਣੀ ਬਲਾ ਤੋਂ। ਜੋ ਮੇਰੇ ਘਰ ਵਿਚ ਮੌਜੂਦ ਹੈ ਉਸ ਵਿਚੋਂ ਤੂੰ ਵੀ ਆਪਣਾ ਹਿੱਸਾ ਲੈ ਜਾ ਸਾਨੂੰ ਕੀ ਗਰਜ਼ ਪਈ ਏ, ਕਿਸੇ ਦੀ ਜਾਤ ਪੁੱਛਣ, ਸਾਡੇ ਲਈ ਤਾਂ ਸਾਰੇ ਭਗਵਾਨ ਦਾ ਰੂਪ ਹਨ। ਗ੍ਰਿਹਸਤੀ ਤਾਂ ਇਸ ਤਰ੍ਹਾਂ ਸੋਚਦਾ ਏ। ਪਰ ਪਾਖੰਡੀ ਸੋਚਦਾ ਏ ਕਿ ਮੈਂ ਚੰਗਾ ਉੱਲੂ ਬਣਾਇਆ ਏ। ਆਪਣਾ ਸਾਧਾਂ ਦਾ ਚੋਲਾ ਬਰਕਤਾ ਭਰਿਆ ਏ, ਸਾਡਾ ਕੰਮ ਨਹੀਂ ਕੰਮ ਕਰਨਾ, ਸਾਡਾ ਹਕ ਏ ਮੰਗ ਕੇ ਖਾਣਾ ਤੇ ਘੂਰਨਾ ਵੀ।

ਗ੍ਰਿਹਸਤੀ ਇਕ ਜ਼ਾਤ ਏ, ਜੋਗੀ ਦੂਜੀ ਤੇ ਤੀਜੀ ਸਾਧ ਦੀ। ਇਹਦੇ ਵਿਚ ਉਤਮ ਕੌਣ ਏ ਤੇ ਨੀਚ ਕੌਣ ਏ, ਇਹ ਤੇ ਰੱਬ ਹੀ ਜਾਣੇ।

ਪਰ ਹਰ ਇਕ ਗ੍ਰਿਹਸਤੀ ਨੂੰ ਇਹ ਲਗਨ ਜ਼ਰੂਰ ਲੱਗੀ ਰਹਿੰਦੀ ਏ, ਭਗਵਾਨ ਨੂੰ ਪਾਉਣ ਦੀ ਦਰਸ਼ਨ ਕਰਨ ਦੀ, ਏਸੇ ਆਸ ਤੇ ਉਡੀਕ ਵਿਚ ਉਮਰ ਲੰਘ ਜਾਂਦੀ ਏ। ਨਾ ਭਗਵਾਨ ਮਿਲਦਾ ਏ ਤੇ ਨਾ ਦਰਸ਼ਨ।

ਲਉ ਸੁਣੋ ਇਕ ਕਥਾ ਭਾਈ ਜੱਗਾ ਜੀ ਦੀ। ਜੋ ਧਰਤੀ ਵਾਂਗੂ ਸੀਤਲ ਸੁਭਾਅ ਸਨ। ਖਡੂਰ ਸਾਹਿਬ ਆਏ, ਸੰਗਤ ਵਿਚ ਬੈਠੇ, ਸੋਭਤ ਕੀਤੀ ਗੁਰੂ ਅੰਗਦ ਦੇਵ ਜੀ ਦੀ ਤੇ ਅਸਰ ਕਰ ਲਿਆ ਤੇ ਗੁਰੂ ਨੇ ਏਸ ਢੰਗ ਦੀ ਜਾਚ ਸਿਖਾਈ ਕਿ ਸੰਸਾਰ ਤੋਂ ਉਚੇ ਹੋਏ। ਸੰਸਾਰੀ ਵੀ ਪੂਰੇ ਸਨ। ਚਿਤ ਹਰ ਵੇਲੇ ਨਿਰੰਕਾਰ ਨਾਲ ਜੋੜੀ ਰੱਖਣਾ। ਬਾਕੀ ਹੋਰ ਕੋਈ ਵਿਹਾਰ ਕਾਰ ਨਹੀਂ ਸੀ।

ਇਕ ਜੋਗੀ ਨਾਲ ਮੇਲ ਹੋ ਗਿਆ ਤੇ ਜੋਗੀ ਨੇ ਉਹਨੂੰ ਹੱਥਾਂ ਤੇ ਚਾੜ੍ਹ ਲਿਆ।

ਭਾਈ ਜੱਗਾ ਉਹਦੀਆਂ ਗੱਲਾਂ ਵਿਚ ਐਸਾ ਆਇਆ ਕਿ ਉਸ ਅਜਿਹਾ ਗੱਲੀਂ ਲਾਇਆ ਚੰਗਾ ਭਲਾ ਜੱਗਾ ਜੋਗੀ ਦੇ ਹੱਥ ਚੜ੍ਹ ਕੇ ਆਪਣਾ ਰਾਹ ਹੀ ਭੁੱਲ ਗਿਆ। ਗੁਰਾਂ ਤੋਂ ਜਿਹੜੀ ਸੰਸਥਾ ਲਈ ਸੀ ਕਿ ਸਾਰੀ ਭੁੱਲ ਭੁਲਾ ਗਿਆ। ਜਦ ਉਹ ਖਵਾਰ ਹੋਇਆ ਤਾਂ ਪਛਤਾਉਣ ਲੱਗਾ।

ਜੋਗੀ ਆਖ ਰਿਹਾ ਸੀ—ਕਾਰ ਬੰਦਨ, ਰੂਪ, ਨਾਰੀ, ਇਹ ਗ੍ਰਹਿਸਤ ਸਭ ਬੰਦੀ ਖਾਨਾ ਏ। ਆਪਣਾ ਤਿਆਗ ਕੀਤਿਆਂ ਬਿਨਾਂ ਹੋਰ ਕੁਝ ਨਹੀਂ ਲੱਭਦਾ। ਕਿਸੇ ਉਪਦੇਸ਼ ਦਾ ਭਾਗੀ ਨਹੀਂ ਬਣ ਸਕਦਾ।

ਡੋਰ ਭੌਰ ਗਿਆ ਜੱਗਾ। ਜਿਹੀ ਭੁਆਂਟਣੀ ਦਿੱਤੀ ਜੋਗੀ ਨੇ ਕੰਨ ਪੜਵਾਉਣ ਨੂੰ ਤਿਆਰ ਹੋ ਗਿਆਂ। ਘਰ ਨੂੰ ਤਿਲਾਂਜਲੀ ਦੇਣ ਦੀਆਂ ਤਿਆਰੀਆਂ ਕਰਨ ਲੱਗਾ।

ਇਕ ਯਾਰ ਲੰਗੋਟੀਆ ਰਾਹ ਵਿਚ ਮਿਲ ਗਿਆ ਤੇ ਆਖਣ ਲੱਗਾ ਮੈਂ ਖਡੂਰ ਚਲਿਆਂ। ਚਲ ਕਲ ਜੱਗਾ ਅੱਗੋਂ ਬੋਲਿਆ—ਮੈਂ ਤੇ ਖਡੂਰ ਨੂੰ ਛੱਡ ਆਇਆਂ ਹਾਂ, ਹੁਣ ਕੀ ਕਰਨ ਜਾਣਾ ਏ। ਜਿਹੜੇ ਛੱਡੇ ਗੁਰਾਂ ਉਹਨਾਂ ਉਹਨਾਂ ਦਾ ਕੀ ਫੇਰ ਨਾਂ।

ਮੈਨੂੰ ਜਾਪਦਾ ਏ ਕਿ ਇਕ ਵਾਰ ਮੁੰਦਰਾਂ ਪਵਾ ਕੇ ਫੇਰ ਜਾਵੇਂਗਾ। ਮੱਛੀ ਪੱਥਰ ਚੱਟ ਕੇ ਈ ਫੇਰ ਮੁੜਦੀ ਏ। ਮੁੰਦਰਾਂ ਵਿਖਾ ਕੇ ਮੈਨੂੰ ਜੋਗੀ ਨੇ ਭਰਮਾ ਲਿਆ ਏ। ਹੁਣ ਨਾ ਮੈਂ ਘਰ ਜੋਗਾ ਹਾਂ ਤੇ ਨਾ ਘਾਟ ਜੋਗਾ। ਮੈਨੂੰ ਸ਼ਰਮ ਆਉਂਦੀ ਏ ਗੁਰੂ ਦੇ ਮੱਥੇ ਲੱਗਿਆਂ।

ਚੋਰੀ ਕਰਿਆਂ ਸ਼ਰਮ ਆਉਂਦੀ ਏ। ਜੇ ਕਿਸੇ ਨੇ ਪੁੱਠੇ ਰਾਹ ਪਾ ਹੀ ਦਿੱਤਾ ਏ। ਜੇ ਭੁੱਲ ਹੋ ਗਈ ਏ ਗੁਰੂ ਤੋਂ ਭੁੱਲ ਬਖਸ਼ਾ ਲਵੇ। ਗੁਰੂ ਭਲਾ ਬਖਸ਼ਦੇ ਹੀ ਆਏ ਨੇ। ਇਹੋ ਹੀ ਤੇ ਖੂਬੀ ਏ ਗੁਰਾਂ ਵਿਚ। ਮੱਥੇ ਤੇ ਤਿਊੜੀ ਨਹੀਂ ਪਾਉਣੀ। ਭੁੱਲ ਗਿਆ ਏਂ, ਤੇ ਦਰ ਤੇ ਆ ਗਿਆ ਏਂ ਤਾਂ ਭੁੱਲ ਬਖਸ਼ੀ ਜਾਊ।

ਗੁਰਾਂ ਦੇ ਹਾਜ਼ਰ ਹੋਏ, ਗੁਰਾਂ ਆਉਂਦਿਆਂ ਹੀ ਆਖਿਆ, ਰਾਹ ਭੁੱਲ ਗਿਆ ਏਂ, ਕੋਈ ਗੱਲ ਨਹੀਂ। ਦਿਨੇ ਭੁਲਿਆ ਜੇ ਰਾਤੀਂ ਘਰ ਆ ਜਾਏ ਤਾਂ ਉਹਨੂੰ ਭੁੱਲਿਆ ਨਹੀਂ ਆਖਦੇ। ਰਾਹ ਭੁਲਾਣ ਵਾਲੇ ਛੱਤੀ ਮਿਲਦੇ ਹਨ ਪਰ ਰਾਹ ਦੱਸਣ ਵਾਲਾ ਕੋਈ ਨਹੀਂ ਮਿਲਦਾ। ਬਿਆਸਾ ਵਗਦੀ ਏ, ਇਸ਼ਨਾਨ ਕਰਕੇ ਆਵੋ, ਫੇਰ ਤੁਹਾਨੂੰ ਰਾਹ ਦੱਸਦੇ ਹਾਂ, ਨੱਕ ਦੀ ਸੇਧੇ ਤੁਰੇ ਜਾਣਾ।

—ਮੈਂ ਭੁੱਲ ਗਿਆ। ਮੇਰੀ ਤੋਬਾ, ਮੈਨੂੰ ਬਖਸ਼ੋ,
—ਕਿਸੇ ਜੋਗੀ ਨੇ ਤੇ ਚਾਟੇ ਨਹੀਂ ਲਾ ਲਿਆ?
—ਹਾਂ ਇਹ ਸਭ ਕਾਰੇ ਜੋਗੀ ਦੇ ਹੀ ਹਨ।

ਇਹ ਗੱਲਾਂ ਖਡੂਰ ਵਿਚ ਹੀ ਹੋ ਰਹੀਆਂ ਸਨ। ਗੁਰਾਂ ਦੇ ਹਜ਼ੂਰ ਬੈਠਾ ਹੋਇਆ ਸੀ ਭਾਈ ਜੱਗਾ। ਆਖਣ ਲੱਗਾ, ਮਾਲਕ, ਵਾਹਿਗੁਰੂ ਦਾ ਦਰ ਪਾਉਣ ਲਈ ਘਰ ਬਾਹਰ ਛੱਡਣਾ ਪੈਂਦਾ ਏ।

ਫੁਰਮਾਇਆ ਗੁਰਾਂ ਨੇ—ਜੋਗ ਕੀਤਿਆਂ, ਘਰ ਛਡਿਆਂ, ਕਦੇ ਉਧਾਰ ਨਹੀਂ ਹੁੰਦਾ। ਏਦਾਂ ਹੀ ਹੋ ਜਾਏ ਤਾਂ ਫਿਰ ਜੋਗੀ ਖੱਪਰਾਂ, ਤਰਪਾਲਾਂ, ਝੋਪੜੀਆਂ ਪਿਛੇ ਡਾਂਗ ਸੋਟੇ ਨਾ ਵਜਨ, ਡਾਂਗ ਨਾ ਖੜਕੇ ਧੂਣਿਆਂ ਪਿਛੇ। ਯਾਰੋ ਕੰਨ ਪੜਵਾ ਕੇ ਵੀ ਗ੍ਰਹਿਸਤੀ ਦਾ

ਮੋਹ ਨਹੀਂ ਛੱਡਦਾ। ਗ੍ਰਹਿਸਤੀ ਵਾਲੀਆਂ ਸਾਰੀਆਂ ਚੀਜ਼ਾਂ ਇਹਨਾਂ ਕੋਲ ਹਨ, ਸਿਰਫ ਇਕ ਇਸਤਰੀ ਹੀ ਨਹੀਂ।

ਗੁਰਾਂ ਫੁਰਮਾਇਆ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਸੇ ਰਾਹ ਤੇ ਅਸੀਂ ਤੁਰ ਰਹੇ ਹਾਂ। ਰਹਿਣੀ ਸਿਖੋ, ਕਮਲ ਫੁਲ ਕੋਲੋਂ। ਜਲ ਤੇ ਰਹੋ ਪਰ ਧਿਆਨ ਸੂਰਜ ਵੱਲ ਰਖੋ। ਤੁਸਾਂ ਕੀ ਲੈਣਾ ਏ ਛੱਪੜ ਦੀ ਗਹਿਰਾਈ ਕਿੰਨੀ ਏ, ਸਾਨੂੰ ਇਹਦੇ ਨਾਲ ਕੀ ਵਾਸਤਾ ਏ। ਇਸੇ ਤਰ੍ਹਾਂ ਗੁਰਮੁਖ ਗ੍ਰਹਿਸਤ ਵਿਚ ਰਹਿੰਦੇ ਹਨ ਤੇ ਗੁਰੂ ਦੇ ਨਮਿਤ ਸੇਵਾ ਕਰਦੇ ਹਨ। ਗੁਰਾਂ ਸੁਭੇਕੀ ਦਲੀਲ ਦੇਂਦਿਆਂ ਫੁਰਮਾਇਆ। ਕਿਸ ਜੋਗੀ ਪਾਸ ਆਪਣਾ ਕਮਾਇਆ ਜੋਗ ਹੈ। ਇਹ ਫਕੀਰ ਹੋ ਕੇ ਵੀ ਮੰਗਣ ਤੁਰ ਪੈਂਦੇ ਹਨ। ਆਪਣੇ ਤਪ ਦਾ ਥੋੜਾ ਜਿੰਨਾ ਬਲ ਜੋਗ ਦਾ ਪਾਇਆ ਹੁੰਦਾ ਏ। ਜਦ ਅਸੀਸ ਦੇਂਦੇ ਹਨ ਤੇ ਦੋ ਟੁਕੜਿਆਂ ਬਦਲੇ ਵੰਡ ਦੇਂਦੇ ਹਨ। ਅਸੀਸ ਦੇਣਾ ਹੀ ਆਪਣੀ ਕਮਾਈ ਵਿਚੋਂ ਕੁਝ ਦੇਣਾ ਏ। ਗ੍ਰਹਿਸਤੀ ਉਧਰ ਭਗਤੀ ਕਰਦਾ ਏ, ਕਿਰਤ ਕਰਦਾ ਏ, ਵੰਡ ਛਕਦਾ ਏ। ਆਪਣੇ ਹਿਸੇ ਵਿਚੋਂ ਜੋ ਕੁਝ ਦੇਂਦਾ ਏ, ਵੰਡ ਕੇ ਦੇਂਦਾ ਏ ਨਾ। ਤੇ ਗ੍ਰਹਿਸਤੀ ਫਕੀਰ ਕੋਲੋਂ ਉਹਦਾ ਬਲ ਆਪਣੀ ਝੋਲੀ ਵਿਚ ਪੁਵਾ ਲੈਂਦਾ ਏ। ਜਿੱਦਾਂ ਗਾਂ ਨੂੰ ਪਠੇ ਪਾਉ ਤੇ ਫਿਰ ਥਾਪੀ ਮਾਰ ਕੇ ਦੁੱਧ ਦਾ ਗੜਵਾ ਚੋਅ ਲਵੋ। ਇਹ ਗ੍ਰਹਿਸਤੀ ਆਪਣਾ ਧਰਮ ਨਿਭਾਂਦੇ ਹਨ। ਤੇ ਫਕੀਰਾਂ ਜੋਗੀਆਂ, ਤਪੀਆਂ ਤੇ ਸਾਧੂਆਂ, ਮਹਾਤਮਾਵਾਂ ਤੋਂ ਸਭ ਕੁਝ ਖੋਹ ਲੈਂਦੇ ਹਨ ਪਿਆਰ, ਮੁਹੱਬਤ, ਤੇ ਗਰੀਬੀ ਦਾ ਆਸਰਾ ਲੈ ਕੇ, ਅਸੀਸ ਦਾ ਵਾਸਤਾ ਦੇ ਕੇ। ਇਹਨਾਂ ਦੇ ਪਲੇ ਸਿਰਫ ਝੋਲੀ ਹੀ ਰਹਿ ਜਾਂਦੀ ਏ, ਤੇ ਉਹ ਵੀ ਖਾਲੀ।

ਭਾਈ ਜਗਾ ਜੀ ਇਹ ਰਾਹ ਸਾਰੀ ਲੁਕਾਈ ਲਈ ਹੈ—ਵਿਚੇ ਗ੍ਰਹਿਸਤ ਤੇ ਉਦਾਸੀ। ਜਦ ਜਾਚ ਸਿੱਖ ਨੂੰ ਆ ਜਾਂਦੀ ਏ ਘਰ ਬਾਹਰ ਦੀ ਭੋਣੀ ਨੂੰ ਭੋਂਦਾ ਏ ਗ੍ਰਹਿਸਤੀ, ਉਸੇ ਵਿਹੜੇ ਵਿਚ ਘੁੰਮਦਾ ਰਹਿੰਦਾ ਏ। ਨਾ ਉਹਨੂੰ ਲੋਭ ਸਤਾਏ ਤੇ ਨਾ ਕਾਮ ਈ।

ਇਕ ਗ੍ਰਹਿਸਤੀ ਹੀ ਹੈ ਜੋ ਸਭ ਤੋਂ ਉਤਮ ਏ। ਉਹ ਘਰ ਦੇ ਵਿਹੜੇ ਵਿਚ ਚੌਂਕੀ ਡਾਹ ਕੇ ਬੈਠ ਜਾਂਦਾ ਏ। ਤੇ ਆਪਣੇ ਆਪ ਨੂੰ ਸਹਿਜੇ ਹੀ ਪਛਾਣ ਲੈਂਦਾ ਏ। ਇਸੇ ਵਿਚ ਉਹਦੀ ਜਿਤ ਏ।

ਜਗੇ ਦੇ ਅੰਦਰ ਚਾਨਣ ਦੀ ਅਜਿਹੀ ਛਿੱਟ ਵਜੀ, ਸਾਰੇ ਅੰਦਰ ਚਾਰੇ ਨੁੱਕਰਾਂ ਵਿਚ ਚਾਨਣ ਹੀ ਚਾਨਣ ਹੋ ਗਿਆ। ਹਨੇਰਾ ਭੱਜ ਉਠਿਆ।

ਜਗਾ ਜੀ ਨੂੰ ਲੋਕ ਭਾਈ ਆਖਣ ਲਗ ਪਏ।

ਭਾਈ ਗੁਰਦਾਸ ਜੀ ਨੇ ਜਦ ਸਿੱਖ ਸੇਵਕਾਂ ਦਾ ਜ਼ਿਕਰ ਕਰਨਾ ਸ਼ੁਰੂ ਕਰ ਦਿੱਤਾ ਤਾਂ ਜਗਾ ਜੀ ਨੂੰ ਬਿਲਕੁਲ ਨਹੀਂ ਭੁਲੇ—

ਜੱਗਾ ਧਰਣੀ ਜਾਣੀ ਹੈ, ਸੰਸਾਰ ਨਾਲੇ ਨਿਰੰਕਾਰੀ।

□□

# ੫੫

## ਰਸੋਈਆ-ਜੋਧ

ਬ੍ਰਾਹਮਣ ਜ਼ਾਤ ਦੇ ਲੋਕਾਂ ਨੂੰ ਸਮਾਜ ਵਿਚ ਪਵਿੱਤਰ ਮੰਨਿਆ ਜਾਂਦਾ ਏ। ਬ੍ਰਾਹਮਣ ਦੇ ਜ਼ਿੰਮੇ ਪਾਠ ਪੂਜਾ, ਵੇਦ ਸ਼ਾਸਤਰ, ਪੜ੍ਹਨਾ ਪੜ੍ਹਾਉਣਾ, ਮੰਦਰਾਂ ਵਿਚ ਦੇਵਤਿਆਂ ਦੀ ਪੂਜਾ ਕਰਨੀ, ਆਰਤੀ ਉਤਾਰਨੀ। ਇਕ ਹੋਰ ਕੰਮ ਸਮਾਜ ਨੇ ਇਹਨਾਂ ਦੇ ਜ਼ਿੰਮੇ ਵੀ ਲਾ ਦਿੱਤਾ ਸੀ। ਉਹ ਸੀ ਰਸੋਈ। ਆਪਣਾ ਖਾਣਾ ਸ਼ੁਧਤਾ ਨਾਲ ਬਨਾਉਣਾ, ਨਹਾ ਧੋ ਕੇ ਆਪ ਵੀ ਬਣਾਉ ਤੇ ਸਾਨੂੰ ਵੀ ਖਵਾਉ। ਰਾਜ ਕਾਜ ਵਿਚ ਬ੍ਰਾਹਮਣ ਦਾ ਰੁਤਬਾ ਹਮੇਸ਼ਾਂ ਹੀ ਬੁਲੰਦ ਰਿਹਾ ਏ। ਹਰ ਸਮਾਜ ਵਿਚ ਇਹਨਾਂ ਨੂੰ ਉੱਚੀ ਜਗ੍ਹਾ ਤੇ ਅਸਥਾਨ ਦਿੱਤਾ ਜਾਂਦਾ ਏ। ਸਮਾਜ ਦੇ ਮੋਹਰੀਆਂ ਵਿਚ ਬ੍ਰਾਹਮਣ ਗਿਣਿਆ ਜਾਂਦਾ ਏ।

ਆਉ ਇਕ ਗੱਲ ਕਰੀਏ, ਜੋਧ ਬ੍ਰਾਹਮਣ ਸੀ। ਇਸਲਾਮੀ ਸਮਾਜ ਨੇ ਸਭ ਤੋਂ ਪਹਿਲਾਂ ਬ੍ਰਾਹਮਣਾਂ ਨੂੰ ਹੀ ਆਪਣੀ ਚੌਕੀ ਤੇ ਬਿਠਾਉਣ ਦੀ ਕੋਸ਼ਿਸ਼ ਕੀਤੀ। ਦੌਲਤ ਦਾ ਲਾਲਚ ਦੇ ਕੇ, ਸਰਕਾਰੀ ਕੁਰਸੀਆਂ ਤੇ ਅਹੁਦਿਆਂ ਦਾ ਲਾਲਚ ਅਤੇ ਖ਼ੂਬਸੂਰਤ ਸੁੰਦਰੀਆਂ ਉਹਨਾਂ ਦੇ ਅੱਗੇ ਪਿਛੇ ਘੁਮਾਈਆਂ। ਮੁਗ਼ਲ ਉਦਾਂ ਆਪ ਵੀ ਹੁਸਨ ਤੇ ਜਵਾਨੀ ਦੇ ਸ਼ੁਕੀਨ ਸਨ। ਬੰਦੇ ਦੀ ਸੱਭ ਤੋਂ ਵੱਡੀ ਕਮਜ਼ੋਰੀ ਔਰਤ ਤੇ ਹੋਈ। ਇਹੋ ਜਿਹੀਆਂ ਪਰੀਆਂ ਵਿਖਾ ਕੇ ਇਹਨਾਂ ਤੇ ਪਟੂ ਪਾਇਆ ਤੇ ਇਸਲਾਮੀ ਦੀ ਡਿਉਢੀ ਵਿਚ ਪਰਵੇਸ਼ ਕਰਨ ਦਾ ਸੱਦਾ ਦਿੱਤਾ। ਕਈ ਬ੍ਰਾਹਮਣ ਤੇ ਇਹਨਾਂ ਦੇ ਵਹਾ ਵਿਚ ਬਹਿ ਗਏ ਤੇ ਕਈਆਂ ਕੰਨ ਤੇ ਜੰਜੂ ਟੰਗ ਲਿਆ। ਰਾਮ ਰਾਮ ਆਖ ਕੇ ਉਹਨਾਂ ਹਵੇਲੀ ਵਿਚੋਂ ਛੜੱਪੇ ਮਾਰੇ ਤੇ ਹਵੇਲੀ ਵਿਚੋਂ ਛਾਲਾਂ ਮਾਰ ਕੇ ਬਾਹਰ ਨਿਕਲ ਆਏ। ਜਾਂ ਉਹ ਕਤਲ ਹੋਏ ਤੇ ਜਾਂ ਦੇਸ਼ ਨਿਕਾਲਾ ਕਬੂਲ ਕਰ ਲਿਆ। ਇਕ ਹਾਕਮ ਦੀ ਨਜ਼ਰੋਂ ਤੋਂ ਬਚੇ ਸਨ ਪਰ ਦੂਜੇ ਹਾਕਮ ਦੀ ਨਜ਼ਰ ਤੋਂ ਕਿਦਾਂ ਬਚ ਜਾਣਗੇ। ਹਰਕਾਰਿਆਂ ਨੇ ਤਾਂ ਪਹਿਲਾਂ ਹੀ ਖ਼ਬਰਾਂ ਪੁਚਾ ਦਿੱਤੀਆਂ ਸਨ। ਹੁਕਮ ਨਾਲ ਉਹਨਾਂ ਨੂੰ ਲੁਕਣ ਵੀ ਨਾ ਦਿੱਤਾ ਜਾਂਦਾ ਤੇ ਨਾ ਜਿਊਣ ਦਿੰਦੇ ਤੇ ਨਾ ਮਰਨ ਹੀ ਦਿੰਦੇ। ਐਸੀ ਜਾਨ ਕੁੜਿਕੀ ਵਿਚ ਫਸ ਜਾਂਦੀ। ਇਹੋ ਜਿਹੇ ਬੰਦਿਆਂ ਨੂੰ ਆਖਰ ਹਕੂਮਤ ਨੇ ਬਾਗ਼ੀ ਕਰਾਰ ਦੇ ਦਿੱਤਾ। ਇਹਨਾਂ ਬਾਗੀਆਂ ਦੇ ਟੋਲੇ ਵਿਚ ਕੁਝ ਦਿਨ ਦੇ ਉਜਾਲੇ ਵਿਚ ਤੇ ਕੁਝ ਰਾਤ ਦੇ ਹਨੇਰੇ ਵਿਚ ਆਣ ਸ਼ਾਮਲ ਹੁੰਦੇ ਤੇ ਇਸ ਤਰ੍ਹਾਂ ਇਹਨਾਂ ਦੀ ਗਿਣਤੀ ਵਧਦੀ ਗਈ। ਗੱਲ ਧਰਮ ਦੀ ਸੀ ਤੇ ਬਣ ਗਈ ਹਕੂਮਤ ਦੀ। ਬ੍ਰਾਹਮਣ ਨਾ ਤਲਵਾਰ ਚੁਕ ਸਕਦਾ ਸੀ ਤੇ ਨਾ ਹੀ ਹਕੂਮਤ ਨਾਲ ਮੱਥਾ ਹੀ ਲਾ ਸਕਦਾ ਸੀ। ਵਿਚਾਰਾ ਭੋਲੇ ਭਾਅ ਹੀ ਮਾਰਿਆ ਜਾਂਦਾ।

ਜੋਧ ਬ੍ਰਾਹਮਣ ਵੀ ਇਹਨਾਂ ਅਫਵਾਹਾਂ ਦਾ ਸ਼ਿਕਾਰ ਸੀ। ਪਰ ਜੋਧ ਨੇ ਇਕ ਸਿਆਣਪ ਜ਼ਰੂਰ ਕੀਤੀ ਕਿ ਖਡੂਰ ਵਿਚ ਆਣ ਕੇ ਗੁਰਾਂ ਦੀ ਸ਼ਰਨ ਲੈ ਲਈ। ਗੁਰੂ ਅੰਗਦ ਦੇਵ ਨੇ ਉਹਨਾਂ ਨੂੰ ਟਿਕਾਣਾ ਵੀ ਦਿੱਤਾ ਤੇ ਪਿਆਰ ਵੀ ਕੀਤਾ। ਵਿਹਲਿਆਂ ਲੰਗਰ ਛੱਕਣਾ ਤੇ ਗੁਰੂ ਤੇ ਭਾਰ ਬਣਨਾ ਇਹ ਕੋਈ ਬਹੁਤੀ ਵਧੀਆ ਗੱਲ ਨਹੀਂ ਸੀ

ਇਸ ਤਰ੍ਹਾਂ ਵਿਚਾਰਿਆ ਜੋਧ ਨੇ। ਹੁਣ ਚੋਣ ਕਰੋ ਕਿਸੇ ਕੰਮ ਦੀ। ਵਿਹਲੜ ਤੇ ਬੇਕਾਰ ਬੰਦਿਆਂ ਦੀ ਖਡੂਰ ਵਿਚ ਉਦਾਂ ਹੀ ਕੋਈ ਥੋੜੀ ਨਹੀਂ ਸੀ। ਹਰ ਬੰਦੇ ਨੂੰ ਕੁਝ ਨਾ ਕੁਝ ਕੰਮ ਜ਼ਰੂਰ ਕਰਨਾ ਪੈਂਦਾ। ਜਦੋਂ ਗੁਰੂ ਆਪ ਆਪਣੀ ਹੱਥੀਂ ਵਾਣ ਵੱਟ ਕੇ ਆਪਣੀ ਉਪਜੀਵਕਾ ਚਲਾਉਂਦੇ ਸਨ ਤੇ ਫੇਰ ਕਿਸੇ ਹੋਰ ਬੰਦੇ ਨੂੰ ਕਿਵੇਂ ਇਜਾਜ਼ਤ ਦੇ ਸਕਦੇ ਸਨ ਕਿ ਉਹ ਵਿਹਲੜ ਐਵੇਂ ਹੀ ਪਲਸੇਟੇ ਮਾਰਦਾ ਰਹੇ, ਖੁੱਚਾਂ ਮਾਰੇ ਤੇ ਰਾਤਾਂ ਨੂੰ ਟਾਪਾਂ ਦੀ ਥਹੀ ਪਾੜੇ। ਏਥੇ ਕਿਹੜਾ ਬਾਦਸ਼ਾਹ ਵਲੋਂ ਸ਼ਾਹੀ ਲੰਗਰ ਲੱਗਾ ਹੋਇਆ ਸੀ। ਮਾੜੀ ਜਿਹੀ ਪਰੰਪਰਾ ਸੀ ਲੰਗਰ ਦੀ। ਮਾਤਾ ਖੀਵੀ ਲੰਗਰ ਦੇ ਮੁਖੀਆਂ ਵਿਚੋਂ ਇਕ ਸੀ। ਮਾਤਾ ਖੀਵੀ ਨੇ ਲੰਗਰ ਦੀ ਮਰਿਆਦਾ ਤੇ ਬੰਨ੍ਹ ਦਿਤੀ ਸੀ ਪਰ ਉਹਦਾ ਆਕਾਰ ਬਹੁਤ ਛੋਟਾ ਸੀ।

ਹੁਣ ਵਾਰੀ ਆਈ ਕੰਮ ਚੁਣਨ ਦੀ। ਜੋਧ ਨੇ ਰਸੋਈ ਦਾ ਕੰਮ ਚੁਣਿਆ, ਇਕ ਜ਼ਾਤ ਬ੍ਰਾਹਮਣ ਦੀ ਸੀ। ਖਾਣ ਪੀਣ ਦੇ ਸ਼ੌਕੀਨ ਹੁੰਦੇ ਹਨ ਬ੍ਰਾਹਮਣ। ਦੂਜੀ, ਸੁੱਚਤਾ ਤੀਜੀ ਪਵਿੱਤਰਤਾ, ਮਨ ਮਰਜ਼ੀ ਦਾ ਕੰਮ। ਕੰਮ ਉਹ ਜਿਹੜਾ ਮਨਪਸੰਦ ਹੋਵੇ, ਜਿਹਦੇ ਤੇ ਮਨ ਲੱਗੇ। ਫੇਰ ਬੰਦਾ ਸੇਵਾ ਵੀ ਖੂਬ ਕਰ ਸਕਦਾ ਹੈ ਅਤੇ ਆਪਣੇ ਮਨ ਦੇ ਰਾਝੇ ਨੂੰ ਵੀ ਖੂਬ ਰਾਜ਼ੀ ਕਰ ਸਕਦਾ ਹੈ।

ਰਸੋਈਆ ਜੋਧ, ਗੁਰੂ ਘਰ ਦਾ ਲਾਂਗਰੀ, ਸਾਰੀ ਜਨਤਾ ਦਾ ਅੰਨ ਦਾਤਾ, ਗੁਰਾਂ ਦੀ ਬਖ਼ਸ਼ਸ਼ ਸੇਵਾ ਜੋਧ ਨੂੰ ਮਿਲ ਗਈ। ਲੰਗਰ ਤੇ ਜੋਧ ਦੋਹਾਂ ਨੂੰ ਚਾਰ ਚੰਨ ਲੱਗ ਗਏ। ਬ੍ਰਾਹਮਣ ਨੇ ਲਾਂਗਰੀ ਦਾ ਭੇਸ ਵਟਾ ਲਿਆ। ਲੰਗਰ ਦੀ ਰੀਤ ਇਸ ਤਰ੍ਹਾਂ ਸੀ, ਨਾ ਕੋਈ ਵਿਤਕਰਾ, ਨਾ ਵੈਰ, ਨਾ ਦ੍ਵੈਤ, ਹਰ ਇਕ ਨੂੰ ਪਿਆਰ ਮਿਲਦਾ। ਹਰ ਇਕ ਯਾਤਰੀ ਦੀ ਪੁੱਛ ਪ੍ਰਤੀਤ ਹੁੰਦੀ। ਸੱਦ ਕੇ ਪੰਗਤ ਵਿਚ ਬਿਠਾ ਕੇ ਪ੍ਰਸ਼ਾਦ ਛਕਾਇਆ ਜਾਂਦਾ। ਮਾਤਾ ਖੀਵੀ ਵੀ ਹਰ ਇਕ ਨੂੰ ਮਾਵਾਂ ਵਾਲਾ ਪਿਆਰ ਦੇਂਦੇ। ਆਤਮਾ ਵਿਚ ਸ਼ੁੱਧਤਾ ਆ ਰਹੀ ਸੀ। ਸਰੀਰ ਹੱਡ ਮਾਸ ਦਾ ਖਿਆਲ ਖਤਮ ਹੁੰਦਾ ਜਾ ਰਿਹਾ ਸੀ। ਕਾਲੇ ਗੋਰੇ ਦੀ ਵਿੱਥ ਦੂਰ ਹੋ ਰਹੀ ਸੀ। ਜ਼ਾਤ ਪਾਤ ਦਾ ਭੂਤ ਉਡਾਰੀ ਮਾਰ ਕੇ ਉਡ ਗਿਆ। ਜਦ ਪੰਗਤ ਦੀ ਇਹ ਹਾਲਤ ਵੇਖੀ ਅਭਿਮਾਨ ਦੀ ਮੈਲ ਕੱਟਣ ਦਾ ਰਾਹ ਸਿਰਫ ਸੇਵਾ ਹੀ ਏ, ਲੰਗਰ ਨੂੰ ਸੰਭਾਲਿਆ ਤੇ ਖੂਬ ਰੱਜ ਕੇ ਸੇਵਾ ਕੀਤੀ।

ਹੁਣ ਹੁਕਮ ਹੋਇਆ ਗੁਰੂ ਮਹਾਰਾਜ ਦਾ—ਹੱਥ ਵਟਾਉਣਾ, ਆਈ ਰਸਦ ਨੂੰ ਸੰਭਾਲਣਾ। ਜ਼ਾਇਆ ਨਾ ਹੋਣ ਦੇਣਾ ਤੇ ਕੋਈ ਵਿਖਾਵਾ ਵੀ ਨਾ ਕਰਨਾ। ਕਿਸੇ ਸਮੇਂ ਕੋਈ ਯਾਤਰੀ, ਕਿਸੇ ਜ਼ਾਤ ਦਾ ਵੀ ਆਵੇ ਉਹਨੂੰ ਉਸੇ ਵੇਲੇ ਲੰਗਰ ਮਿਲੇ, ਆਲਸ ਤੇ ਕਰਨਾ ਹੀ ਨਹੀਂ। ਪ੍ਰਸ਼ਾਦ ਵੀ ਲੰਗਰ ਵਿਚੋਂ ਪਾਵੇ ਤੇ ਦੂਜੇ ਕੰਨ ਪਤਾ ਵੀ ਨਾ ਲਗੇ। ਬਰਤਨ ਸਾਫ ਕਰਨ ਵੇਲੇ ਬਚਿਆ ਅੰਨ ਇਸ ਤਰ੍ਹਾਂ ਅਜਿਹੀ ਜਗ੍ਹਾ ਤੇ ਰੱਖਣਾ, ਜਿਥੇ ਪੰਛੀ, ਜਾਨਵਰ ਆਦਿ ਜੀਵ ਜੰਤ ਚੂੰਝਾਂ ਭਰ ਲੈਣ, ਢਿੱਡ ਉਹਨਾਂ ਦਾ ਵੀ ਭਰ ਜਾਵੇ।

ਸਤਿ ਬਚਨ ਆਖ ਕੇ ਜੋਧ ਨੇ ਸਿਰ ਨਿਵਾਂ ਦਿਤਾ। ਥੋੜ੍ਹੇ ਦਿਨਾਂ ਵਿਚ ਲੰਗਰ ਦੀ ਸ਼ਕਲ ਬਦਲ ਦਿੱਤੀ। ਲੋਕ ਦੇਵਤਾ ਆਖਣ ਲਗ ਪਏ। ਜਿਹੜਾ ਬੰਦਾ ਦੇਵਤਿਆਂ ਵਾਲੇ ਕੰਮ ਕਰਦਾ ਏ, ਲੋਕਾਂ ਉਹਨੂੰ ਦੇਵਤਾ ਤੇ ਆਖਣਾ ਹੀ ਹੋਇਆ।

ਜਦ ਗੁਰਾਂ ਨੇ ਵੇਖਿਆ ਕਿ ਹੁਣ ਜ਼ਾਤ ਦਾ ਅਭਿਮਾਨ ਬਿਲਕੁਲ ਹੀ ਨਹੀਂ ਰਿਹਾ। ਸਾਰਿਆਂ ਨੂੰ ਇਕ ਨਜ਼ਰ ਨਾਲ ਵੇਖਦਾ ਏ ਜੋਧ। ਗੁਰੂ ਮਹਾਰਾਜ ਨੇ ਇਕ

ਦਿਨ ਲੰਗਰ ਦੀ ਸੇਵਾ ਆਪਣੇ ਜ਼ਿੰਮੇ ਲੈ ਲਈ ਤੇ ਆਪਣੇ ਹੱਥੀਂ ਸਾਰਾ ਲੰਗਰ ਤਿਆਰ ਕੀਤਾ ਤੇ ਆਪ ਹੀ ਛਕਾਇਆ। ਲੰਗਰ ਵਿਚ ਸਾਰੀ ਸੰਗਤ ਨੂੰ ਤੇ ਜੋਧ ਨੂੰ ਬਹਿਣ ਦਾ ਹੁਕਮ ਦਿੱਤਾ। ਜਦ ਲੰਗਰ ਖਾ ਕੇ ਹੱਥ ਧੋ ਕੇ ਗੁਰੂ ਮਹਾਰਾਜ ਨੂੰ ਮੱਥਾ ਟੇਕਿਆ ਤਾਂ ਫੇਰ ਗੁਰਾਂ ਫਰਮਾਇਆ—ਪੁਰਖਾ ਹੁਣ ਕਰੜੀ ਘਾਲ ਛੱਡ ਦੇ। ਸੇਵਾ ਨੇ ਸਾਰੇ ਮਨ ਦੇ ਵਲ ਕੱਢ ਦਿੱਤੇ ਹਨ। ਹਉਮੈ ਨੂੰ ਨੱਥ ਪੈ ਗਈ ਹੈ। ਪਰ ਲਾ ਕੇ ਉਡ ਜਾਏਗੀ ਹਉਮੈ, ਇਹ ਲਾਲਸਾ, ਜਿੰਨੀ ਤੂੰ ਸਹਿਨਸ਼ੀਲਤਾ ਰੱਖੀ ਏ ਪਰ ਅਜੇ ਵੀ ਕੁਝ ਕੁਝ ਅੜਾਉਣੀਆਂ ਬਾਕੀ ਨੇ। ਕਈ ਵੇਰਾਂ ਇਸ ਤਰ੍ਹਾਂ ਵੀ ਹੋਇਆ, ਨਿਮਰਤਾ, ਹੀਣਤਾ ਵਲ ਦਿਲ ਖਿੱਚਣ ਲੱਗ ਪੈਂਦਾ, ਹੀਣਤਾ ਤੇ ਨਿਮਰਤਾ ਵਿਚ ਬਹੁਤ ਫ਼ਰਕ ਏ। ਹੀਣਤਾ ਮਨ ਨੂੰ ਢਾਹ ਦਿੰਦੀ ਏ। ਨਿਮਰਤਾ ਹਉਮੈ ਦੇ ਰੋਗ ਦਾ ਦਾਰੂ ਏ। ਹਉਮੈ ਕੱਟ ਕੇ ਨਿਮਰਤਾ ਪ੍ਰਭੂ ਦੇ ਦੇਸ਼ ਜਾਂਦੀ ਏ।

ਲੋਕ ਗੱਲ ਕਰਨੋਂ ਥੋੜ੍ਹਾ ਮੁੜਦੇ ਹਨ। ਹੁਣ ਜੂਠੀਆਂ ਪੱਤਲਾਂ ਵਿਚੋਂ, ਦਾਣਾ ਦਾਣਾ ਚੁਕ ਕੇ ਖਾਣ ਦੀ ਆਦਤ ਕਿਉਂ ਛੱਡ ਦਿੱਤੀ ਏ?

—ਵੀਰਾ ਹੁਣ ਵਸਦਾ ਏ ਅੰਦਰ ਪਾਵਨ ਗੁਰੂ ਦਾ ਬਚਨ ਤੇ ਏਸ ਲਈ ਹੁਣ ਸੁਣ ਸੁਚਾ ਭੋਜਨ ਖਾਣ ਦਾ ਹੁਕਮ ਹੋਇਆ ਏ। ਪਹਿਲਾਂ ਜ਼ਾਤ ਦਾ ਅਭਿਮਾਨ ਸੀ ਟੁੱਟ ਗਿਆ, ਅੰਦਰ ਜੂਠ ਹੀ ਜੂਠ ਭਰੀ ਪਈ ਏ। ਉਹ ਸਾਰੀ ਸਾਫ ਹੋ ਗਈ ਏ। ਨਾ ਤਰੇ ਜਾਣ ਵਾਲੇ ਸਰੋਵਰ ਤੋਂ ਸੇਵਾ ਕੰਮ ਦੀ ਪੁੱਠ ਦੇ ਕੇ ਤਰ ਗਿਆ ਭਾਈ ਜੋਧ।

ਭਾਈ ਗੁਰਦਾਸ ਨੇ ਪਦਵੀ ਦਿੱਤੀ ਭਾਈ ਜੋਧ ਨੂੰ—

ਜੋਧ ਰਸੋਈਆ ਦੇਵਤਾ, ਗੁਰ ਸੇਵਾ ਕਰਿ ਦੁਤਰੁ ਤਾਰੀ।

□□

# ੫੬

## ਮਾਲਾ ਮੋਤੀਆਂ ਦੀ

ਦੋ ਭਰਾ ਸਰਕਾਰੀ ਨੌਕਰ ਸਨ, ਨਾਂ ਸੀ ਮਸੂ ਤੇ ਹਸੂ। ਸਰਕਾਰੇ ਦਰਬਾਰੇ ਜਿਹਦੀ ਪਹੁੰਚ ਹੁੰਦੀ ਉਹਨੂੰ ਸਾਰਾ ਇਲਾਕਾ ਪੂਜਦਾ। ਜਿਹੜਾ ਸਰਕਾਰੇ ਨੌਕਰ ਹੋਵੇ ਉਹਦੇ ਤੇ ਪੈਰਾਂ ਤੇ ਸਿਰ ਰੱਖਦੇ ਖੱਬੀ ਖਾਨ। ਸਰਕਾਰੀ ਨੌਕਰੀ ਉਸ ਵੇਲੇ ਚੰਗੇ ਹਾਕਮ ਦੀ ਇੱਜ਼ਤ ਰੱਖਦੀ ਸੀ। ਸਰਕਾਰੀ ਨੌਕਰੀ ਨੂੰ ਰਹਿਮਤ ਹੀ ਸਮਝਿਆ ਜਾਂਦਾ। ਬੜੇ ਕਰਮਾਂ ਵਾਲਿਆਂ ਨੂੰ ਸਰਕਾਰੀ ਨੌਕਰੀ ਮਿਲਦੀ। ਬਦੇਸ਼ੀ ਹਕੂਮਤ ਵਾਲੇ ਦੇਸੀ ਹਾਕਮ ਨਾ ਰਖਦੇ। ਪਰ ਜਿਹੜਾ ਇਕ ਵੇਰਾਂ ਸਰਕਾਰੀ ਜਾ ਵੜਿਆ ਫੇਰ ਉਹਨੂੰ ਕੌਣ ਜੰਮਿਆ ਏ

ਕੱਢਣ ਵਾਲਾ। ਪੀੜ੍ਹੀ ਦਰ ਪੀੜ੍ਹੀ ਨੌਕਰੀ ਚਲਦੀ। ਹਕੂਮਤ ਫੇਰ ਉਹਨਾਂ ਨੂੰ ਆਪਣਾ ਇਕ ਅੰਗ ਮੰਨ ਲੈਂਦੀ।

ਮਸੂ ਤੇ ਹਸੂ ਦੋਵੇਂ ਭਰਾ ਨੌਕਰ ਸਨ ਸਰਕਾਰ ਦੇ। ਨੌਕਰੀ ਵੀ ਕਾਫ਼ੀ ਵੱਡੀ ਸੀ ਤੇ ਮਾਇਆ ਦਾ ਗੱਫਾ ਵੀ ਚੰਗਾ ਲੱਭਦਾ ਸੀ। ਘਰ ਵਿਚ ਰੁਪਈਆਂ ਦੀ ਰੇਲ ਪੇਲ ਵੀ ਸੀ ਪਰ ਅੰਦਰ ਸ਼ਾਂਤੀ ਨਹੀਂ ਸੀ। ਦਿਲ ਉਡਿਆ ਉਡਿਆ ਰਹਿੰਦਾ। ਮਨ ਬੇਚੈਨ, ਸਫ਼ੂਰਿਆਂ ਪੈਸਿਆਂ ਨੂੰ ਕੀ ਕਰਨਾ ਏ ਜੇ ਬੰਦਾ ਰਾਤੀਂ ਸੁੱਖ ਦੀ ਨੀਂਦ ਨਾ ਸੌਂ ਸਕੇ। ਹਸੂ ਤੇ ਮਸੂ ਦੋਵਾਂ ਨੇ ਸਲਾਹ ਕੀਤੀ, ਚਲੋ ਛੁੱਟੀ ਆਏ ਹਾਂ, ਖਡੂਰ ਦੇ ਹੀ ਦਰਸ਼ਨ ਕਰ ਆਈਏ, ਉਥੋਂ ਦੇ ਗੁਰੂ ਬੜੀ ਕਰਨੀ ਵਾਲੇ ਹਨ। ਜਿਹੜਾ ਇਕ ਵੇਰਾਂ ਖਡੂਰ ਗਿਆ ਮੁੜ ਉਥੋਂ ਨਹੀਂ ਪਰਤਿਆ। ਉਹਨਾਂ ਦੀਆਂ ਗੱਲਾਂ ਵਿਚ ਰਮਜ਼ਾਂ ਘੱਟ ਹਨ, ਸਿੱਧੀਆਂ ਸਾਧੀਆਂ ਗੱਲਾਂ ਹਨ ਤੇ ਉਹਨਾਂ ਵਿਚ ਸੱਚਾਈ ਹੈ। ਵਿਹਾਰ ਕਾਰ ਸੁੱਚਾ ਹੈ, ਰਹਿਣੀ ਬਹਿਣੀ ਪਵਿੱਤਰ ਏ। ਵੱਡੀ ਗੱਲ ਏ, ਕਿ ਉਹ ਹਰ ਬੰਦੇ ਨੂੰ ਸਮਝਦੇ ਹਨ। ਕਿਸੇ ਨੂੰ ਨਿਵਾਣ ਨਹੀਂ। ਉਥੇ ਊਚ-ਨੀਚ ਨਹੀਂ। ਉਥੇ ਸਾਰੇ ਸਮਾਨ ਹਨ। ਜ਼ਾਤਾਂ ਦੇ ਉਥੇ ਰਿਛ ਨਹੀਂ ਨੱਚਦੇ। ਸਿੱਧੇ, ਮਨੁੱਖ ਰੱਬ ਦੀ ਬੰਦਗੀ ਕਰਦੇ ਹਨ।

—ਏਨੀਆਂ ਗੱਲਾਂ ਭਰਾ ਜਿਸ ਮੈਨੂੰ ਦੱਸੀਆਂ ਨੇ, ਉਸ ਅਫੀਮ ਦਾ ਗੋਲਾ ਤੇ ਨਹੀਂ ਛਕਿਆ ਹੋਇਆ, ਮੰਦਰ ਵਿਚ ਧਰਮ ਦੇ ਠੇਕੇਦਾਰਾਂ ਨੇ ਹੱਦਾਂ ਪਾਈਆਂ ਹੋਈਆਂ ਨੇ। ਕੋਈ ਬੰਦਾ ਲੀਕ ਨਹੀਂ ਟੱਪ ਸਕਦਾ। ਫੇਰ ਤੂੰ ਆਖਿਆ ਏ ਕਿ ਵਿਤਕਰਾ ਨਹੀਂ। ਇਹ ਤੇ ਹੋਰ ਵੀ ਝੂਠ ਏ। ਪਾਉਂਦੇ ਹੋਣਗੇ, ਚਿੱਟੇ ਖੰਭ ਵਰਗੇ ਕਪੜੇ। ਚਿੱਟੇ ਕਪੜਿਆਂ ਨਾਲ ਦਿਲ ਚਿੱਟਾ ਤੇ ਨਹੀਂ ਨਾ ਹੋਣ ਲੱਗਾ। ਜੇ ਦਿਲ ਕਾਲਾ ਏ ਤਾਂ ਕਾਲਾ ਹੀ ਰਹੇਗਾ। ਉਸ ਰੱਤੀ ਭਰ ਰੰਗ ਨਹੀਂ ਬਦਲਣਾ। ਪਵਿੱਤਰਤਾ ਹੋ ਸਕਦੀ ਏ। ਦਰਿਆ ਦਾ ਕੰਢਾ ਜੂ ਏ, ਕਿਹੜਾ ਮੁੱਲ ਲਗਦਾ ਏ, ਨਹਾਉਂਦਿਆਂ। ਦੂਜੇ ਭਰਾ ਨੇ ਆਖਿਆ।—ਭਰਾ ਇਹ ਗੱਲ ਬਿਲਕੁਲ ਸੱਚ ਏ। ਅਸੀਂ ਨਹੀਂ ਮੰਨਦੇ। ਪਰ ਜਿਹੜੀਆਂ ਚੀਜ਼ਾਂ ਆਪਣੀਆਂ ਅੱਖਾਂ ਨਾਲ ਵੇਖ ਲੈਣੀਆਂ ਨੇ ਕਿ ਸਾਡੀਆਂ ਅੱਖਾਂ ਵਿਚ ਕੋਈ ਲਪ ਮਿਰਚਾਂ ਦੀ ਥੋੜਾ ਪਾਉਣ ਲਗਾ ਏ! ਸਾਰੇ ਲੋਕ ਝੂਠ ਨਹੀਂ ਬੋਲਦੇ, ਚਲੋ ਯਾਰ ਅੱਜ ਵੇਖ ਕੇ ਆਉਂਦੇ ਹਾਂ। ਪੰਜ ਚਾਰ ਕੋਹ ਦਾ ਪੈਂਡਾ ਹੀ ਪਊ ਨਾ ?

ਖਡੂਰ ਗਏ, ਦੋ ਦਿਨ ਰਹੇ। ਹਰ ਗੱਲ ਨੂੰ ਪਰਖਿਆ, ਹਰ ਗੱਲ ਵੇਖੀ, ਤੇ ਮਨ ਨੂੰ ਧਰਵਾਸ ਹੋਈ, ਤਸੱਲੀ ਬੱਝੀ। ਸਤਿਗੁਰਾਂ ਦੇ ਦਰਸ਼ਨ ਵੀ ਕੀਤੇ ਤੇ ਨਿਹਾਲ ਹੋ ਗਏ। ਸਭ ਇਸ਼ਟ ਛੱਡ ਦਿੱਤੇ, ਇਕ ਤੇਰਾ ਸਹਾਰਾ ਫੜ ਲਿਆ। ਹੱਥ ਜੋੜੇ ਦੋਹਾਂ ਭਰਾਵਾਂ ਨੇ ਤੇ ਅਰਜ਼ ਕੀਤੀ, ਮੁਕਤੀ ਦਾ ਰਾਹ ਦੱਸੋ, ਕਿਸੇ ਨੇ ਅੱਜ ਤਕ ਦਸਿਆ ਨਹੀਂ; ਗੱਲਾਂ ਵਿਚ ਜ਼ੋਲਾਂ ਪਾ ਕੇ ਤੋਰ ਦਿੰਦੇ ਹਨ। ਰਾਹ ਤੇ ਬੜਾ ਸਿੱਧਾ ਏ, ਜਿਸ ਇਸ਼ਟ ਨੂੰ ਮੰਨਦੇ ਹੋ, ਉਸੇ ਨੂੰ ਮੰਨੋ। ਦੂਜੇ ਕਿਸੇ ਨਾਲ ਐਵੇਂ ਝਗੜਾ ਨਹੀਂ ਪਾਉਣਾ। ਪਹਿਲਾਂ ਸਮਝਾਉਣਾ, ਭਰਾ ਅਸੀਂ ਨੌਕਰੀ ਕਰਦੇ ਹਾਂ, ਸਾਡੇ ਨਾਲ ਨਾ ਖਹਿ। ਅਸੀਂ ਨੌਕਰ ਹਾਂ। ਮੁਕਤੀ ਦੇ ਪਾਤਰ ਕਿਸ ਤਰ੍ਹਾਂ ਬਣ ਸਕਦੇ ਹਾਂ। ਤੁਰਦੇ ਫਿਰਦੇ, ਨਜ਼ਰਾਂ ਨਾਲ ਵਿੰਹਦੇ ਪਦਾਰਥਾਂ ਨੂੰ। ਫਿਰ ਮਾਇਆ ਉਭਰਦੀ ਏ। ਮਾਇਆ ਉਸ ਦੇ ਪੱਲੇ, ਹੈ ਜਿਹੜਾ ਪੱਲੇ ਬੱਝਾ ਹੋਵੇ ਤੇਹਨੂੰ ਵਿਸਾਰ ਦੇਵੇ, ਉਹ ਸਮਝੇ ਮੇਰਾ ਨਹੀਂ, ਇਹ ਰੱਬ ਨੇ ਦਿੱਤਾ ਏ, ਰੱਬ ਦੇ ਬੰਦਿਆਂ ਦਾ ਈ ਏ। ਜਿਸ ਤਰ੍ਹਾਂ ਮਾਲਾ ਮੋਤੀਆਂ ਦੀ ਹੋਵੇ ਤੇ

ਉਹਦੇ ਵਿਚ ਧਾਗਾ ਪਾਉਣਾ ਬਹੁਤ ਜ਼ਰੂਰੀ ਏ। ਜੇ ਧਾਗਾ ਨਹੀਂ ਹੋਵੇਗਾ ਤਾਂ ਮਣਕੇ ਖਿੱਲਰ ਜਾਣਗੇ ਅਤੇ ਜੇ ਧਾਗਾ ਮਜ਼ਬੂਤ ਏ ਤਾਂ ਮਾਲਾ ਦੀ ਸ਼ਾਨ ਵੱਖਰੀ ਹੋਵੇਗੀ।

—ਮਾਇਆ ਤੋਂ ਮੁਕਤ ਹੋਣਾ ਇਹ ਬਹੁਤ ਮੁਸ਼ਕਲ ਏ।

—ਮਾਇਆ ਤੋਂ ਬਗੈਰ ਦੁਨੀਆਂ ਚਲ ਹੀ ਨਹੀਂ ਸਕਦੀ।

—ਖੂਹ ਦੀਆਂ ਟਿੰਡਾਂ ਦੇ ਸਮਾਨ ਹੀ ਮਾਇਆ ਧੁੱਪ ਛਾਂ ਏ। ਅੱਜ ਉਹ ਔਸ ਬਨੇਰੇ ਤੇ ਅਤੇ ਕੱਲ੍ਹ ਦੂਜੇ ਬਨੇਰੇ ਤੇ।

—ਮਾਇਆ ਤੇ ਪੀਰਾਂ ਫਕੀਰਾਂ ਤੋਂ ਨਾ ਛੁੱਟੀ, ਗ੍ਰਹਿਸਤੀ ਕਿਵੇਂ ਛੱਡ ਦੇਉ ?

—ਮਾਇਆ ਛੁੱਟਦੀ ਏ, ਜੇ ਮਾਇਆ ਤੋਂ ਦੂਰ ਰਹੀਏ। ਮਾਇਆ ਨਾਲ ਮੋਹ ਨਾ ਕਰੀਏ। ਮਾਇਆ ਉਨੀ ਕੁ ਲਈਏ ਜਿੰਨੀ ਕੁ ਖਰਚ ਕਰਨੀ ਏ।

—ਮਾਇਆ ਨਾ ਹੋਵੇ ਤਾਂ ਸਰਿਸ਼ਟੀ ਦਾ ਚੱਕਰ ਕਿੱਦਾਂ ਚੱਲੇ।

—ਜਿੰਨੀ ਲੋੜ ਏ, ਉਨੀ ਹੀ ਮਾਇਆ ਰੱਖੋ, ਬਾਕੀ ਖਰਚ ਕਰ ਦਿਓ।

—ਜਦੋਂ ਮਾਇਆ ਆਉਂਦੀ ਏ, ਤਾਂ ਫੇਰ ਬੰਦਾ ਲੋਭੀ, ਲਾਲਚੀ ਤੇ ਕੰਜੂਸ ਹੋ ਜਾਂਦਾ ਏ। ਸੱਪ ਵਾਂਗੂੰ ਉਹਦੇ ਤੇ ਚੌਕੜਾ ਮਾਰ ਕੇ ਬਹਿ ਜਾਂਦਾ ਏ, ਬੜੇ ਬੜੇ ਫੂੰਕਾਰੇ ਮਾਰਦਾ ਏ।

—ਇਹ ਲੋਭ ਲਾਲਚ ਹੀ ਮਾਇਆ ਹੈ। ਮਾਇਆ ਕਈ ਪ੍ਰਕਾਰ ਦੀ ਹੁੰਦੀ ਏ। ਪ੍ਰਭੂ ਦੀ ਯਾਦ ਦਾ ਧਾਗਾ ਪਾਓ ਤੇ ਮਾਇਆ ਨੂੰ ਵੱਸ ਕਰ ਲਵੋ। ਮਾਲਾ ਤੇ ਮਾਇਆ ਦੋਵੇਂ ਸਕੀਆਂ ਭੈਣਾਂ ਹਨ, ਜਿਹਦੇ ਤੇ ਮਿਹਰਬਾਨ ਹੋ ਜਾਣ ਉਹਦੇ ਵਾਰੇ ਨਿਆਰੇ ਹੋ ਜਾਂਦੇ ਹਨ।

ਖਡੂਰ ਵਿਚ ਰਹਿੰਦਿਆਂ ਦੋਵਾਂ ਹਸੂ ਤੇ ਮਸੂ ਦੇ ਦਿਲ ਬਲੌਰ ਵਾਂਗ ਸਾਫ ਹੋ ਗਏ। ਕੁਝ ਬਿਆਸਾ ਦੇ ਜਲ ਨੇ ਕਰ ਦਿੱਤੇ ਤੇ ਕੁਝ ਗੁਰਾਂ ਦੇ ਬਚਨਾਂ ਨੇ।

ਖੁੰਭੇ ਚੜ ਗਿਆ ਕੱਪੜਾ, ਹੁਣ ਮੈਲ ਕਿਥੇ, ਤੰਦ-ਤੰਦ ਵਿਚੋਂ ਮੈਲ ਨਿਕਲ ਗਈ ਸੀ।

ਲੰਗਰ ਚਲੈ ਗੁਰ ਸਬਦਿ, ਹਰ ਤੋਟਿ ਨ ਆਵੀ ਖਟੀਐ।
ਖਰਚੇ ਦਿਤਿ ਖਸੰਮ ਦੀ, ਆਪ ਖਹਿੰਦੀ, ਖੈਰ ਦਬਟੀਐ।
ਹੋਵੈ ਸਿਫਤਿ ਖਸੰਮ ਦੀ, ਨੂਰ ਅਰਸਹੁ ਕੁਰਸਹੁ ਝਟੀਐ।
ਤੁਧੁ ਡਿਠੇ ਸਚੇ ਪਾਤਸਾਹ, ਮਲ ਜਨਮ ਜਨਮ ਦੀ ਕਟੀਐ।

□□

## ੫੭

# ਹੇਮੂ ਜਿਹਾ ਆਇਆ ਤਿਹਾ ਗਿਆ

ਜਦੋਂ ਜੋਧਿਆਂ ਦਾ ਨਾਂ ਲਿਖਣਾ ਹੋਵੇ ਤਾਂ ਹੇਮੂ ਦਾ ਨਾਂ ਪਹਿਲੀ ਕਤਾਰ ਵਿਚ ਆਏਗਾ। ਸੂਰਮਿਆਂ ਵਿਚੋਂ ਹੇਮੂ ਦਾ ਨਾਂ ਉਭਰ ਕੇ ਸਾਹਮਣੇ ਆ ਜਾਂਦਾ ਏ। ਸ਼ੇਰ ਸ਼ਾਹ ਸੂਰੀ ਦਾ ਦਰਬਾਰੀ ਸੀ ਹੇਮੂ। ਰਾਜ ਮੁਸਲਮਾਨੀ, ਰਿਵਾਜ਼ ਮੁਸਲਮਾਨੀ, ਤੇ ਜ਼ਾਤ ਦਾ ਬਣੀਆਂ ਵਿਚ ਫਸ ਗਿਆ। ਐਵੇਂ ਇਕ ਵਾਰ ਤਲਵਾਰ ਦੀ ਮੁੱਠ ਤੇ ਹੱਥ ਪਾ ਬੈਠਾ ਤੇ ਫੇਰ ਤਲਵਾਰ ਤੇ ਹੀ ਰੀਝ ਪਿਆ। ਹੇਮੂ ਆਖਿਆ ਕਰਦਾ ਸੀ ਰਾਜਪੂਤੋ ਆਓ, ਇਕ ਵਾਰ ਤੁਸੀਂ ਮੇਰੇ ਝੰਡੇ ਥੱਲੇ ਇਕੱਠੇ ਹੋ ਜਾਓ ਤਾਂ ਫੇਰ ਇਕ ਵਾਰ ਮੈਂ ਤੁਹਾਨੂੰ ਹਿੰਦੁਸਤਾਨ ਦੇ ਵਾਰਿਸ ਬਣਾ ਸਕਦਾ ਹਾਂ। ਮੈਂ ਇਹਨਾਂ ਵਿਚ ਰਹਿ ਕੇ ਇਹਨਾਂ ਦੀਆਂ ਸਾਰੀਆਂ ਕਮਜ਼ੋਰੀਆਂ ਦਾ ਵਾਕਫ ਹਾਂ। ਇਹਨਾਂ ਨੂੰ ਜਿੱਤਣਾ ਮੇਰੇ ਖੱਬੇ ਹੱਥ ਦਾ ਕੰਮ ਹੈ। ਇਹ ਵਿਦੇਸ਼ੀ ਹਕੂਮਤ ਤੁਸੀਂ ਜਦੋਂ ਚਾਹੋ ਮੈਂ ਤਲੀ ਤੇ ਰੱਖ ਕੇ ਫੂਕ ਮਾਰ ਕੇ ਉਡਾ ਸਕਦਾ ਹਾਂ। ਤੁਸੀਂ ਇਕ ਵਾਰ ਹਾਂ ਕਰੋ, ਮੈਂ ਤੁਹਾਡਾ ਗਿਆ ਰਾਜ ਮੁੜ ਮੋੜ ਲਿਆ ਸਕਦਾ ਹਾਂ।

ਰਾਜਪੂਤਾਂ ਜਵਾਬ ਦਿੱਤਾ—ਅਸੀਂ ਕਦੇ ਕਿਸੇ ਦੇ ਝੰਡੇ ਥੱਲੇ ਇਕੱਠੇ ਨਹੀਂ ਹੋਏ। ਨਾ ਸਾਡੇ ਬਜ਼ੁਰਗ ਇਕੱਠੇ ਹੋਏ ਸਨ ਤੇ ਨਾ ਅਸੀਂ ਹੋਣਾ ਏ। ਅਸਾਂ ਕੱਲਿਆਂ ਕੱਲਿਆਂ ਬੂਥਾੜ ਭੁਨਵਾਣੇ ਨੇ ਪਰ ਇਕਮੁੱਠ ਹੋਣਾ ਇਹ ਸਾਡੇ ਲਈ ਮੁਸ਼ਕਲ ਏ। ਰਾਜਪੂਤੀ ਆਨ ਨੂੰ ਦਾਗ਼ ਲੱਗਦਾ ਏ, ਮੁੱਛ ਨੀਂਵੀਂ ਹੁੰਦੀ ਏ।

—ਮੈਂ ਫੇਰ ਆਖਦਾ ਹਾਂ, ਇਕ ਵੇਰ ਤੁਸੀਂ ਗ਼ਲਤੀ ਕਰਕੇ ਹੀ ਵੇਖ ਲਵੋ, ਜੇ ਤੁਸਾਂ ਮੇਰੀ ਗੱਲ ਨਾ ਮੰਨੀ ਤਾਂ ਫੇਰ ਤੁਹਾਨੂੰ ਆਪਣੀਆਂ ਧੀਆਂ ਭੈਣਾਂ ਦੇ ਡੋਲੇ ਦੇਣੇ ਪੈਣਗੇ ਤੇ ਕੀ ਫੇਰ ਤੁਹਾਡੀ ਮੁੱਛ ਨੀਂਵੀਂ ਨਾ ਹੋਵੇਗੀ ?

—ਹੇਮੂ ਏਦਾਂ ਕਦੇ ਹੋ ਸਕਦਾ ਏ। ਉਹ ਰਾਜਪੂਤਨੀਆਂ ਕਿਵੇਂ ਹਰਮਾਂ ਵਿਚ ਰਹਿਣਾ ਪਸੰਦ ਕਰ ਲੈਣਗੀਆਂ। ਫੇਰ ਇਸਲਾਮ ਕਬੂਲ ਕਰਨਾ ਵੀ ਤੇ ਜ਼ਰੂਰੀ ਹੋ ਜਾਏਗਾ ਨਾ ?

—ਸਾਡੇ ਹਾਕਮਾਂ ਨੂੰ ਔਰਤ ਦੀ ਭੁੱਖ ਏ। ਤੇ ਖ਼ੂਬਸੂਰਤ ਔਰਤਾਂ ਰਾਜਪੂਤਾਨੇ ਵਿਚ ਈ ਜੰਮਦੀਆਂ ਹਨ। ਅਸਾਂ ਕਿਹੜੀਆਂ ਚੂੜੀਆਂ ਪਾਈਆਂ ਹੋਈਆਂ ਨੇ ? ਉਹ ਰਾਹ ਜਾਂਦੀਆਂ ਸਾਡੀਆਂ ਜ਼ਨਾਨੀਆਂ ਬੋੜ੍ਹਾ ਚੁੱਕ ਲੈਣਗੇ। ਉਹ ਰਾਜਿਆਂ ਉਤੇ ਹੱਥ ਸਾਫ ਕਰਨਗੇ, ਰਾਜਕੁਮਾਰੀਆਂ ਤੇ ਬੇਗਮਾਂ ਬਣਨਗੀਆਂ। ਮੈਂ ਰੋਜ਼ ਉਹਨਾਂ ਦੀਆ ਗੋਂਦਾਂ ਗੁੰਦਦਿਆਂ ਸੁਣਦਾ ਹਾਂ।

—ਐਸਾ ਨਹੀਂ ਹੋਵੇਗਾ, ਅਸੀਂ ਜੌਹਰ ਦਾ ਹੁਕਮ ਦੇ ਦਿਆਂਗੇ।

—ਕਿੰਨੇ ਕੁ ਜੌਹਰ ਕਰਵਾਉਗੇ, ਕਿੰਨੀਆਂ ਕੁ ਔਰਤਾਂ ਦੀ ਇੱਜ਼ਤ ਬਚਾਉਗੇ। ਇੱਜੜ ਵਿਚ ਬਘਿਆੜ ਵੜਿਆ ਤਾਂ ਉਸ ਭੇਡਾਂ ਤੇ ਜ਼ਰੂਰ ਪਾੜਨੀਆਂ ਨੇ। ਏਸ ਲਈ ਤੁਹਾਨੂੰ ਇਕ ਝੰਡੇ ਥੱਲੇ ਜ਼ਰੂਰ ਇਕੱਠਾ ਹੋਣਾ ਚਾਹੀਦਾ ਏ।

—ਅਸੀਂ ਮੁੱਛਾਂ ਮੁਣਵਾ ਲਾਂਗੇ, ਪਰ ਅਸਾਂ ਇਕ ਝੰਡੇ ਥੱਲੇ ਕਦੀ ਇਕੱਠੇ ਨਹੀਂ

ਹੋਣਾ। ਇਹ ਤਮੰਨਾ ਸੀ ਹੇਮੂ ਦੇ ਦਿਲ ਵਿਚ ਪਰ ਬਦਕਿਸਮਤੀ ਰਾਜਪੂਤਾਂ ਸਾਥ ਨਾ ਦਿੱਤਾ।

ਆਖਰਕਾਰ ਹੇਮੂ ਨੇ ਆਦਲਸ਼ਾਹ ਦੀ ਵਜ਼ੀਰੀ ਕਬੂਲ ਕਰ ਲਈ ਤੇ ਕੁਝ ਦਿਨ ਆਗਰੇ ਦੇ ਤਖਤ ਦੇ ਖਾਬ ਵੇਖੇ। ਆਦਲਸ਼ਾਹ ਤੇ ਐਵੇਂ ਨਾਂ ਦਾ ਬਾਦਸ਼ਾਹ ਸੀ, ਅਸਲ ਬਾਦਸ਼ਾਹੀ ਤੇ ਹੇਮੂ ਦੀ ਸੀ।

ਇਕ ਦਿਨ ਮੌਜ ਵਿਚ ਆਇਆਂ ਆਦਲਸ਼ਾਹ ਦੇ ਕਹਿਣ ਤੇ ਇਸਲਾਮ ਕਬੂਲ ਕਰ ਲਿਆ ਤੇ ਕਲਮਾ ਵੀ ਪੜ੍ਹ ਲਿਆ ਤੇ ਦੋ ਖੂਬਸੂਰਤ ਰੰਨਾਂ ਨੂੰ ਚੁਣ ਕੇ ਨਿਕਾਹ ਵੀ ਕਰਵਾ ਲਿਆ। ਮੌਜ ਮੇਲਾ ਕਰਨ ਤੋਂ ਬਾਅਦ ਗਣ ਗੁਪਤੇਸ਼ਵਰ ਪੁਜ ਡੁਬਕੀਆਂ ਲਾਈਆਂ ਗੰਗਾ ਵਿਚ, ਡੰਨ ਭਰਿਆ, ਬ੍ਰਾਹਮਣਾਂ ਦਾ ਤੇ ਸੁਧ ਹੋ ਗਿਆ। ਤੇ ਬ੍ਰਹਮ ਬਿਕਰਮਜੀਤ ਦਾ ਨਾਂ ਰੱਖ ਕੇ ਰਾਜ ਦੀ ਨੀਂਹ ਵੀ ਰੱਖੀ।

ਏਨੀ ਤਾਕਤ ਦਾ ਮਾਲਕ ਬਣ ਗਿਆ ਸੀ। ਸਿੱਧੀ ਟੱਕਰ ਮੁਗਲ ਹਕੂਮਤ ਨਾਲ ਲੈ ਲਈ। ਅਕਬਰ ਅਜੇ ਬੱਚਾ ਹੀ ਸੀ। ਪਠਾਣਾਂ ਦੀ ਤਾਕਤ ਕਮਜ਼ੋਰ ਹੋ ਰਹੀ ਸੀ ਸ਼ੇਰ ਸ਼ਾਹ ਸੂਰੀ ਦੇ ਮਰਨ ਤੋਂ ਪਿਛੋਂ ਮੁੰਡੇ ਐਵੇਂ ਨਾਂ ਦੀ ਖੱਟੀ ਖਾ ਰਹੇ ਸਨ। ਆਖਰ ਮੈਦਾਨ ਪਾਣੀਪਤ ਵਿਚ ਪਿਆ। ਉਹਨੂੰ ਪਾਣੀਪਤ ਦੀ ਦੂਜੀ ਲੜਾਈ ਦਾ ਨਾਂ ਦਿੱਤਾ ਜਾਂਦਾ ਏ। ਇਤਿਹਾਸ ਵਿਚ ਇਹ ਲੜਾਈ ਅਕਬਰ ਤੇ ਹੇਮੂ ਦੇ ਦਰਮਿਆਨ ਹੋਈ। ਚੰਗੀ ਕਰਾਰੀ ਹਾਰ ਖਾਧੀ ਤੇ ਮੈਦਾਨ ਵਿਚ ਹੀ ਘਿਰ ਗਿਆ ਹੇਮੂ। ਬੇੜੀਆਂ ਵਿਚ ਜਕੜਿਆ ਬੈਰਮ ਖਾਂ ਨੇ, ਤੇ ਇੰਨਾ ਜ਼ਲੀਲ ਕਰਕੇ ਕੁੱਤੇ ਦੀ ਮੌਤੇ ਮਾਰਿਆ। ਇਸ ਲੜਾਈ ਨੇ ਪਠਾਣਾਂ ਦਾ ਲੱਕ ਤੋੜ ਦਿੱਤਾ ਤੇ ਹਿੰਦੁਸਤਾਨ ਦੇ ਤਖਤ ਉਤੇ ਵਾਰਿਸ ਬਣਾ ਦਿੱਤਾ ਅਕਬਰ ਨੂੰ। ਹੇਮੂ ਵਿਚਾਰੇ ਦਾ ਨਾਂ ਇਤਿਹਾਸ ਦੀ ਸਲੇਟ ਤੋਂ ਇਸ ਤਰ੍ਹਾਂ ਪੂੰਝਿਆ ਗਿਆ ਕਿ ਮੁੜ ਉਸ ਕਿਸੇ ਦਾ ਨਾਂ ਹੀ ਨਾ ਲਿਆ।

ਤਾਕਤ ਦਾ ਬੜਾ ਜਲਾਲ ਹੁੰਦਾ ਏ। ਇਹ ਗੱਲ ਉਦੋਂ ਦੀ ਏ ਜਦੋਂ ਹੇਮੂ ਆਦਲਸ਼ਾਹ ਦੀ ਵਜ਼ੀਰੀ ਤੇ ਸ਼ੋਭਦਾ ਸੀ। ਉਹਦੇ ਨਾਂ ਤੇ ਸਾਰੇ ਹਿੰਦੋਸਤਾਨ ਵਿਚ ਡੰਕੇ ਵਜਦੇ ਸਨ। ਤਲਵਾਰ ਦਾ ਧਨੀ ਸੀ। ਇਕ ਵਾਰ ਪੰਜਾਬ ਆਇਆ। ਗੋਇੰਦਵਾਲ ਦਾ ਇਕੋ ਹੀ ਪੱਤਣ ਸੀ। ਫੌਜ ਥੱਕ ਚੁਕੀ ਸੀ। ਸੂਰਜ ਗਰੂਬ ਹੋ ਚੁਕਾ ਸੀ। ਅਜੇ ਪੜਾਅ ਹੀ ਕੀਤਾ ਸੀ ਕਿ ਕਿਸੇ ਨੇ ਆਣ ਆਖਿਆ—

—ਹਜ਼ੂਰ ਐਵੇਂ ਪੱਤਣ ਤੋਂ ਦੋ ਕੁ ਮੀਲ ਦੀ ਵਿਥ ਤੇ ਗੁਰੂ ਨਾਨਕ ਦੀ ਜੋਤ ਜਗਦੀ ਏ। ਤੁਸੀਂ ਮੁਹਿੰਮ ਤੇ ਜਾ ਰਹੇ ਹੋ, ਇਕ ਫੇਰਾਂ ਹਾਜ਼ਰੀ ਜ਼ਰੂਰ ਭਰ ਜਾਓ।

ਹਰ ਯੋਧੇ ਦੇ ਮਨ ਵਿਚ ਇਕ ਡਰ ਹੁੰਦਾ ਏ, ਕਿ ਮੈਂ ਜੰਗ ਤੇ ਚੜ੍ਹਿਆ ਹਾਂ, ਕੀ ਫਤਿਹ ਮੇਰੇ ਪੈਰ ਚੁੰਮੇਗੀ ਤੇ ਕਿਤੇ ਲੜਦਾ ਲੜਦਾ ਮਾਰਿਆ ਹੀ ਨਾ ਜਾਵਾਂ। ਲਾਸ਼ ਹੀ ਚੁਕ ਕੇ ਨਾ ਲਿਆਉਣੀ ਪਵੇ। ਦੋ ਪਹਿਲਵਾਨ ਘੁਲ ਰਹੇ ਹਨ। ਇਕ ਨੇ ਤੇ ਜ਼ਰੂਰ ਢਹਿਣਾ ਹੈ। ਇਹ ਜ਼ਰੂਰੀ ਨਹੀਂ ਕਿ ਜੰਗ ਵਿਚ ਪਹਿਲ ਕਰਨ ਵਾਲਾ ਹੀ ਜਿਤੇਗਾ। ਇਹ ਡਰ ਹਰੇਕ ਯੋਧੇ ਦੇ ਦਿਲ ਵਿਚ ਹੁੰਦਾ ਏ। ਏਸੇ ਲਈ ਉਹ ਪੀਰਾਂ, ਫਕੀਰਾਂ ਤੇ ਮੰਦਰਾਂ ਵਿਚ ਮੱਥੇ ਟੇਕਦੇ ਹਨ। ਅਰਦਾਸਾਂ ਕਰਾਉਂਦੇ ਹਨ। ਸਜਦੇ ਕਰਦੇ ਹਨ। ਦਵਾਵਾਂ ਦੀਆਂ ਪੰਡਾਂ ਬੰਨ੍ਹ ਕੇ ਨਾਲ ਲੈ ਕੇ ਜਾਂਦੇ ਹਨ।

ਹੇਮੂ ਨੂੰ ਵੀ ਇਹੋ ਡਰ ਅੰਦਰੋ ਅੰਦਰੀ ਖਾ ਰਿਹਾ ਸੀ।

ਨਾਨਕ ਪਾਤਸ਼ਾਹ ਦਾ ਨਾਂ ਕਿਸ ਨਹੀਂ ਸੀ ਸੁਣਿਆਂ, ਹਰ ਕੋਈ ਜਾਣਦਾ ਸੀ। ਇਹ ਵੱਖਰੀ ਗੱਲ ਏ ਆਮ ਲੋਕਾਂ ਨੇ ਲਾਗੇ ਹੋ ਕੇ ਨਹੀਂ ਸੀ ਬਹਿ ਕੇ ਵੇਖਿਆ।

ਆਇਆ ਅਸੀਸ ਲੈਣ ਸੀ, ਪਰ ਮੱਥੇ ਤੇ ਘੂਰੀਆਂ ਸਨ, ਵਟ ਸਨ, ਇਕ ਵਾਰ ਸੋਚਿਆ ਮੈਂ ਕਿਥੇ ਆ ਗਿਆ ਹਾਂ। ਫੇਰ ਵਿਚਾਰ ਆਈ, ਸੰਤਾਂ ਦੇ ਡੇਰੇ ਆਇਆਂ ਹਾਂ, ਖਾਲੀ ਥੋੜ੍ਹਾ ਜਾਣਾ ਹੈ, ਜ਼ਰੂਰ ਅਸੀਸ ਮਿਲੇਗੀ। ਪਰ ਗਰੂਰ ਅਜੇ ਵੀ ਕਲਗੀ ਵਿਚੋਂ ਬੋਲਦਾ ਸੀ।

ਆਸ ਪਰਗਟ ਕੀਤੀ ਕਿ—ਮੈਂ ਸਤਿਗੁਰਾਂ ਦੇ ਦਰਸ਼ਨਾਂ ਨੂੰ ਆਇਆ ਹਾਂ।

ਸੇਵਾਦਾਰ ਨੇ ਹੱਥ ਜੋੜ ਕੇ ਅਰਜ਼ ਕੀਤੀ—ਹਜ਼ੂਰ ਗੁਰੂ ਘਰ ਦੀ ਮਰਿਆਦਾ ਏ, ਕਿ ਪਹਿਲਾਂ ਲੰਗਰ ਛਕਿਆ ਜਾਏ ਤੇ ਫੇਰ ਹਜ਼ੂਰ ਸਤਿਗੁਰਾਂ ਦੇ ਦਰਸ਼ਨ ਪਾ ਸਕਣਗੇ।

—ਮੈਂ ਹਿੰਦੁਸਤਾਨ ਦੀ ਹਕੂਮਤ ਦਾ ਵਜ਼ੀਰ ਹਾਂ, ਹੇਮੂ। ਲੰਗਰ ਠੰਢਾ ਤੇ ਬਿਹਾ ਹੈ। ਏਸ ਲੰਗਰ ਨੂੰ ਖਾਣ ਨੂੰ ਮੈਨੂੰ ਆਖ ਰਹੇ ਹੋ, ਲੰਗਰ ਤਾਜ਼ਾ ਹੋਵੇ ਤੇ ਕੋਈ ਛਕੇ ਵੀ।

ਸੇਵਾਦਾਰ ਨੇ ਅਰਜ਼ ਕੀਤੀ,—ਲੰਗਰ ਤਾਜ਼ਾ ਵੀ ਮਿਲ ਜਾਏਗਾ, ਪਰ ਕੁਝ ਦੇਰ ਇੰਤਜ਼ਾਰ ਕਰਨੀ ਪਏਗੀ।

ਸੁਨੇਹਾ ਅੰਦਰ ਤੇ ਭੇਜ ਦਿਤਾ ਸੀ, ਹੁਕਮ ਲੈ ਕੇ ਆ ਗਿਆ ਸੇਵਾਦਾਰ।

ਸਤਿਗੁਰਾਂ ਫੁਰਮਾਇਆ ਏ ਕਿ—ਲੰਗਰ ਇਹੋ ਹੀ ਛਕਣਾ ਪਏਗਾ। ਜਿਹੜਾ ਸਿਰ ਫੇਰਦਾ ਏ, ਉਹ ਲੰਗਰ ਦੀ ਹੱਤਕ ਕਰਦਾ ਏ। ਗੁਰੂ ਘਰ ਵਿਚ ਜੋ ਕੁਝ ਵੀ ਏ, ਉਹ ਹਾਜ਼ਰ ਏ। ਇਹ ਫਕੀਰਾਂ ਦਾ ਲੰਗਰ ਏ, ਸ਼ਾਹੀ ਦਸਤਰਖਾਨ ਨਹੀਂ। ਜੇ ਲੰਗਰ ਛਕਣ ਵਿਚ ਹਿਚਕਚਾਹਟ ਏ ਤਾਂ ਵਜ਼ੀਰ ਸਾਹਿਬ ਨੂੰ ਕਹਿ ਦਿਓ ਕਿ ਲੰਗਰ ਵੀ ਤਾਜ਼ਾ ਮਿਲੇਗਾ ਤੇ ਮਿਲਾਪ ਵੀ ਖੁਲ੍ਹਾ ਕੀਤਾ ਜਾਏਗਾ। ਅਜੇ ਫੁਰਸਤ ਵੀ ਨਹੀਂ। ਪਹਿਲਾਂ ਮਰਿਆਦਾ ਦੀ ਪਾਲਣਾ ਕਰਨੀ ਸਿਖੋ। ਹਕੂਮਤ ਵਿਚ ਵੀ ਇਹੋ ਜਿਹੀਆਂ ਅਣਗਹਿਲੀਆਂ ਹੋ ਰਹੀਆਂ ਹਨ। ਇਹ ਹਕੂਮਤ ਥੋੜ੍ਹੇ ਦਿਨਾਂ ਦੀ ਮਹਿਮਾਨ ਏ। ਜਿਹੜੇ ਵਜ਼ੀਰ ਆਪਣਾ ਰੁਤਬਾ ਨਹੀਂ ਪਛਾਣਦੇ, ਇਹ ਫਕੀਰਾਂ ਦੀ ਵੀ ਆਪਣੀ ਇਕ ਵੱਖਰੀ ਹਕੂਮਤ ਏ। ਮੰਨਿਆ ਇਹ ਬਾਦਸ਼ਾਹ ਨਹੀਂ, ਪਰ ਫਕੀਰ ਤੇ ਹੈਨ ਨਾ। ਫਕੀਰ ਵੀ ਆਪਣੇ ਦਿਲ ਦਾ ਬਾਦਸ਼ਾਹ ਹੁੰਦਾ ਏ।

—ਕਲ੍ਹ ਮਿਲਾਂਗੇ।—ਲੰਗਰ ਹਾਜ਼ਰ ਏ, ਪੰਗਤ ਵਿਚ ਬੈਠ ਕੇ ਛਕੋ, ਇਕ ਸੇਵਾਦਾਰ ਨੇ ਅਰਜ਼ ਕੀਤੀ।

ਹੇਮੂ ਨੂੰ ਪਤਾ ਲਗਾ ਕਿ ਮੈਂ ਵੀ ਅੱਜ ਕਿਸੇ ਦੇ ਦਰਬਾਰ ਵਿਚ ਆਇਆ ਹਾਂ, ਮੈਂ ਕੀ ਹਾਂ, ਮੈਂ ਸਿਰਫ ਬਾਦਸ਼ਾਹਾਂ ਦੇ ਦਰਬਾਰ ਵੇਖੇ ਹਨ, ਕਿਸੇ ਫਕੀਰ ਦਾ ਦਰਬਾਰ ਨਹੀਂ ਸੀ ਵੇਖਿਆ, ਹੇਮੂ ਏਸ ਤਰ੍ਹਾਂ ਸੋਚ ਰਿਹਾ ਸੀ।

ਰਾਤ ਕਟੀ, ਕਿਸੇ ਤਰ੍ਹਾਂ, ਸਾਰੀ ਰਾਤ ਨੀਂਦ ਨਹੀਂ ਆਈ, ਪਾਸੇ ਮਾਰ ਮਾਰ ਕੇ ਪਸਲੀਆਂ ਸੁਜ ਗਈਆਂ। ਨਾ ਆਪਣੀ ਅੱਖ ਲੱਗੀ ਤੇ ਨਾ ਉਹਨੇ ਦੂਜਿਆਂ ਦੀ ਅੱਖ ਲੱਗਣ ਦਿੱਤੀ। ਪੁੱਤ ਜਾਣਾ ਕਿਥੇ ਈ, ਫਕੀਰ ਦੇ ਲੰਗਰ ਨੂੰ ਨਾਂਹ ਕੀਤੀ ਊ, ਇਥੇ ਤੇ ਬਾਬਰ ਵਰਗੇ ਜਾਬਰਾਂ ਨੇ ਕਈ ਵਾਰ ਮੱਥੇ ਰਗੜੇ ਹਨ, ਤੂੰ ਕਿਹੜੇ ਪਿੰਡੋਂ ਆਇਆਂ ਏਂ ?

ਮਰ ਕੇ ਮਸਾਂ ਇਕ ਵਾਰ, ਸਿਰ ਝੁਕਾਇਆ ਹੇਮੂ ਨੇ। ਨੂਰ ਦਾ ਚਸ਼ਮਾ ਉਭਰਦਾ ਨਜ਼ਰ ਆਇਆ ਪਰ ਠੰਡਾ ਠਾਰ ਬਰਫ ਵਾਂਗੂੰ। ਉਬਾਲਾ ਤੇ ਬੜਾ ਸੀ ਪਰ ਜੋਸ਼ ਤੋਂ ਬਗੈਰ। ਹੇਮੂ ਅਉਲੂ ਦੀ ਝਗ ਵਾਂਗੂੰ ਬਹਿ ਗਿਆ।

ਇਕ ਪੱਟਾ ਲਿਖ ਕੇ ਦਿੱਤਾ ਖਡੂਰ ਵਿਚ ਬੈਠਿਆਂ ਹੇਮੂ ਨੇ। ਇਕ ਜਗੀਰ ਲਾ ਦਿੱਤੀ ਗੁਰੂ ਦੇ ਨਾਂ। ਹਾਜ਼ਰ ਕੀਤੀ।

—ਜਿਸ ਸ਼ਾਹ ਦੇ ਹੁਕਮ ਨਾਲ ਤੂੰ ਜਗੀਰ ਦੇ ਰਿਹਾ ਏਂ, ਉਹਦਾ ਤੇ ਆਪਣਾ ਹੀ ਕੋਈ ਟਿਕਾਣਾ ਨਹੀਂ। ਉਹਦੀ ਤੇ ਆਪਣੀ ਹੀ ਹਕੂਮਤ ਖੁੱਸਣ ਵਾਲੀ ਏ ਤੇ ਫੇਰ ਏਸ ਪੱਟੇ ਦਾ ਕੀ ਮੁੱਲ ਏ, ਇਹਨੂੰ ਆਪਣੇ ਕੋਲ ਹੀ ਰੱਖ, ਐਵੇਂ ਮੋਹਰ ਦਾ ਅਪਮਾਨ ਨਾ ਕਰ, ਫੁਰਮਾਨ ਸਤਿਗੁਰਾਂ ਦਾ ਸੀ।

ਹੇਮੂ ਨੇ ਫੇਰ ਆਪ ਅਰਜ਼ ਕੀਤੀ—ਜਗੀਰ ਨਾਲ ਲੰਗਰ ਚਲਦਾ ਰਹੇਗਾ, ਘਾਟਾ ਨਹੀਂ ਆਏਗਾ, ਜਗੀਰ ਸਵੀਕਾਰ ਕਰ ਲਵੋ।

—ਹੇਮੂ ਜਾਗੀਰਾਂ ਨਾਲ ਲੰਗਰ ਨਹੀਂ ਚਲਦੇ। ਇਹ ਸੰਗਤ ਦੇ ਬਲਬੋਤੇ ਨਾਲ ਹੀ ਲੰਗਰ ਚਲੇਗਾ। ਮੁੱਠ ਮੁੱਠ ਆਟਾ ਦੇਣ ਵਾਲੇ ਸੌ ਹਨ, ਜਾਗੀਰ ਦੇਣ ਵਾਲਾ ਕਦ ਆਏਗਾ ਤੇ ਕਿੰਨੇ ਆਉਣਗੇ, ਸਾਲ ਵਿਚ। ਕਿਤੇ ਸੌ ਵਿਚੋਂ ਕੋਈ ਵਿਰਲਾ। ਇਹ ਫਕੀਰਾਂ ਦੇ ਲੰਗਰ ਕਿਸੇ ਬਾਦਸ਼ਾਹ ਦੇ ਪੈਸੇ ਨਾਲ ਨਹੀਂ ਚਲਦੇ, ਇਹ ਤੇ ਦਾਤਾ ਆਪ ਹੀ ਚਲਾਉਂਦਾ ਏ।

ਗੁੱਸੇ ਵਿਚ ਮੱਥੇ ਤੇ ਤਿਉੜੀਆਂ ਚੜ੍ਹਾਈ, ਘੋੜੇ ਤੇ ਸਵਾਰ ਹੋਇਆ ਤੇ ਚਲਾ ਗਿਆ। ਫਕੀਰ ਦੇ ਡੇਰੇ ਵਿਚੋਂ ਨਿਕਲ ਕੇ। ਘੂਰਦਾ ਫਕੀਰ ਦੇ ਡੇਰੇ ਵਲ—

ਦੇਨੀ ਚਹੀ ਜਾਗੀਰ ਉਨਿ, ਕ੍ਰਛ ਮਨ ਖੁਨਸੈ ਕੈ।
ਲਈ ਨਾ ਗੁਰੂ ਤਿਹ ਭੇਟ ਲੈ, ਵਹਿ ਗਯੋ ਰਿਸੈ ਕੈ।

ਫਕੀਰਾਂ ਕੋਲੋਂ ਲੈਣਾ, ਨਿਮਰਤਾ, ਪਿਆਰ, ਸ਼ਰਧਾ ਨੂੰ ਆਪਣੇ ਅੰਦਰ ਸਮਾਉ ਤਾਂ ਫਕੀਰ ਕੋਲੋਂ ਪਾਉ ਤੇ ਨਹੀਂ ਤੇ ਖਾਲੀ ਹੱਥ ਆਏ ਸਉ ਤੇ ਖਾਲੀ ਹੱਥ ਜਾਉ।

□□

# ੫੮

## ਹਯਾਤੀ ਦੀ ਕਮਾਈ

ਬੂਟੀਆਂ ਰਗੜ ਰਗੜ ਕੇ ਤੇ ਕਈ ਰੁਖਾਂ ਦਾ ਪਾਣੀ ਪਾ ਕੇ ਕਈ ਵਾਰ ਭਠੀ ਚਾੜ੍ਹਿਆ ਫੇਰ ਰਗੜਿਆ ਫੇਰ ਮਾਰਿਆ ਪਾਰਾ। ਸਾਰੀ ਉਮਰ ਲੰਘਾ ਕੇ ਤੇ ਲੱਭੀ ਪਿਛੋਂ ਕੀ ਅਕਸੀਰ। ਇਹ ਜ਼ਰੂਰੀ ਨਹੀਂ ਕਿ ਅਕਸੀਰ ਫੇਰ ਵੀ ਬਣ ਜਾਏ। ਸਾਰੀ ਉਮਰ ਇਸੇ ਚਿੰਤਾ ਵਿਚ ਈ ਲੰਘ ਜਾਂਦੀ। ਜੇ ਅਕਸੀਰ ਬਣ ਗਈ ਤਾਂ ਫੇਰ ਮੈਂ ਸੋਨੇ ਦੀ

ਕੁਟੀਆਂ ਬਣਾ ਲਵਾਂਗਾ। ਕਈ ਸਾਧੂ ਮਰ ਗਏ ਪਰ ਅਕਸੀਰ ਨਾ ਬਣੀ।

ਦੇਵ ਗਿਰੀ ਇਕ ਸਾਧੂ ਅਚਾਨਕ ਖਡੂਰ ਵਿਚ ਆ ਗਿਆ। ਉਸ ਡੇਰੇ ਵਿਚ ਆਉਣਾ ਸੀ। ਗੁਰੂ ਅੰਗਦ ਦੇਵ ਦਾ ਅਸਥਾਨ ਸੀ ਅਗੇ ਸਾਧੂ ਨੂੰ ਆਦਰ ਭਾਅ ਭਰਿਆ ਬੈਠਣ ਦਾ ਅਸਥਾਨ ਦਿੱਤਾ, ਨਹਾਉਣ, ਧੋਣ ਦੀ ਹਰ ਤਰ੍ਹਾਂ ਦੀ ਸਹੂਲਤ ਦਿੱਤੀ, ਲੰਗਰ ਪਾਣੀ ਛਕਾਇਆ। ਬੜਾ ਮਨ ਪਰਸੰਨ ਆਨੰਦ ਹੋਇਆ ਦੇਵਗਿਰੀ ਦਾ।

ਗੁਰੂ ਦੇ ਦਰਸ਼ਨ ਕੀਤੇ ਤਾਂ ਹੋਰ ਵੀ ਰੂਹ ਖਿੜ ਗਈ। ਬੜਾ ਸ਼ਾਂਤ ਵਾਤਾਵਰਣ ਸੀ। ਸਿਰਫ ਬਾਣੀ ਦਾ ਹੀ ਸਰੂਰ ਸੀ ਜਿਹੜਾ ਹਰ ਇਕ ਨੂੰ ਖੁਮਾਰੀ ਦੇ ਰਿਹਾ ਸੀ।

ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।

ਵਜਦ ਵਿਚ ਆ ਗਿਆ ਤੇ ਆਖਣ ਲੱਗਾ—ਹਜ਼ੂਰ ਮੇਰੀ ਸਾਰੀ ਹਯਾਤੀ ਦੀ ਕਮਾਈ ਇਹ ਪੋਟਲੀ ਏ। ਇਹ ਮੈਂ ਤੁਹਾਡੀ ਨਜ਼ਰ ਕਰਦਾ ਹਾਂ।

ਗੁਰਾਂ ਪੁਛਿਆ—ਸੰਤਾ ਇਹਦੇ ਵਿਚ ਕੀ ਏ ?

—ਹਜ਼ੂਰ ਅਕਸੀਰ ਏ, ਇਹ ਪਿੱਤਲ ਨੂੰ ਸੋਨਾ ਬਣਾ ਸਕਦੀ ਏ। ਮੈਂ ਸਾਰੀ ਜ਼ਿੰਦਗੀ ਇਹਦੇ ਤੇ ਲਾ ਦਿੱਤੀ ਏ। ਮੈਂ ਹੁਣ ਸੋਨਾ ਬਣਾ ਕੇ ਵਿਖਾ ਸਕਦਾ ਹਾਂ। ਮੈਂ ਜ਼ਿੰਦਗੀ ਦੀ ਸਾਰੀ ਕਮਾਈ ਹਜ਼ੂਰ ਦੀ ਨਜ਼ਰ ਕਰਨੀ ਚਾਹੁੰਦਾ ਹਾਂ। ਇਕ ਪਿੱਤਲ ਦੀ ਥਾਲੀ ਪਈ ਹੋਈ ਸੀ, ਉਹਨੂੰ ਅਕਸੀਰ ਮਲੀ ਤੇ ਉਹ ਮਿੰਟਾਂ ਵਿਚ ਸੋਨੇ ਦੀ ਥਾਲੀ ਬਣ ਗਈ।

ਇਕ ਸੇਵਕ ਨੇ ਆਖਿਆ—ਸਤਿਗੁਰ ਕਦੇ ਪਿੱਤਲ ਵੀ ਸੋਨਾ ਬਣਿਆ ਏ। ਐਵੇਂ ਰੰਗ ਬਦਲ ਗਿਆ ਹੋਣਾ ਏ।

—ਪਿੱਤਲ ਸੋਨਾ ਬਣ ਜਾਂਦਾ ਏ ਜੇ ਨਾਮ ਦੀ ਕਮਾਈ ਕੀਤੀ ਹੋਵੇ।

—ਸਰਾਫ਼ ਸੱਦ ਲਵੋ ਤੇ ਮੁੱਲ ਪੁਵਾ ਲਵੋ। ਜੇ ਸੋਨਾ ਨਾ ਹੋਵੇ ਤਾਂ ਮੇਰੀ ਉਹ ਸਜ਼ਾ ਜੋ ਚੋਰ ਦੀ।

ਸਰਾਫ਼ ਆਇਆ ਅਤੇ ਉਸ ਸੋਨੇ ਦਾ ਮੁੱਲ ਪਾ ਦਿੱਤਾ ਤੇ ਰਕਮ ਢੇਰੀ ਕਰ ਦਿੱਤੀ ਅਤੇ ਚਲਿਆ ਗਿਆ ਕੱਛੇ ਮਾਰ ਕੇ ਥਾਲੀ ਸਰਾਫ਼ ਉਥੋਂ।

ਦੇਵਗਿਰੀ ਦੇ ਬੋਲ ਉਭਰੇ ਕਿ—ਅਕਸੀਰ ਇਹ ਸੰਭਾਲ ਲਵੋ ਮਹਾਰਾਜ ਤੇ ਮੈਂ ਇਹਦਾ ਨੁਸਖਾ ਵੀ ਦਸ ਦਿੰਦਾ ਹਾਂ ਅਤੇ ਜੇ ਮੁਕ ਜਾਵੇ ਤਾਂ ਫੇਰ ਬਣਾ ਲੈਣਾ।

—ਅਸਾਂ ਕੀ ਕਰਨੀ ਏ ਅਕਸੀਰ ਜੋਗੀ ਮਹਾਰਾਜ।

—ਲੰਗਰ ਵਿਚ ਕਦੀ ਤੋਟ ਨਾ ਆਊ। ਪਿੱਤਲ ਦਾ ਸੋਨਾ ਬਣਾਇਆ ਤੇ ਬਜ਼ਾਰ ਵਿਚੋਂ ਰਕਮ ਵੱਟ ਲਈ, ਮੁਥਾਜੀ ਮੁੱਕ ਜਾਊ।

ਗੁਰਾਂ ਫੁਰਮਾਇਆ,—ਦੇਵਗਿਰੀ, ਧਾਤਾਂ ਮਾਰਨ ਦੀ ਲੋੜ ਨਹੀਂ। ਧਨ ਦੌਲਤ ਇਕੱਠਾ ਕਰਨਾ ਹਵਸ ਨੂੰ ਹੋਰ ਵਧਾਉਣਾ ਏ—ਮਨ ਮਾਰੇ ਧਾਤ ਮਰ ਜਾਏ।

—ਮਨ ਨੂੰ ਮਾਰਨ ਦੀ ਲੋੜ ਏ। ਫਿਰ ਧਾਤ ਦੇ ਪਦਾਰਥਾਂ ਦੀ ਪਕੜ ਆਪੇ ਮੁਕ ਜਾਏਗੀ। ਇਹ ਮਾਰਿਆ ਹੋਇਆ ਪਾਰਾ ਹੱਡੀਆਂ ਗਾਲ ਦੇਵੇਗਾ।

—ਬਸ, ਦੋ ਗੱਲਾਂ ਨੇ ਦੇਵਗਿਰੀ ਦੀਆਂ ਅੱਖਾਂ ਖੋਲ੍ਹ ਦਿੱਤੀਆਂ। ਦੇਵਗਿਰੀ ਉਸੇ ਵੇਲੇ ਬਿਆਸਾ ਵਲ ਤੁਰ ਗਿਆ। ਨਹਾ ਧੋ ਕੇ ਲੰਗੋਟੀ ਦਰਿਆ ਵਿਚ ਈ ਰੋੜ੍ਹ ਆਇਆ ਅਤੇ ਉਥੋਂ ਗ੍ਰਿਹਸਤੀ ਕੱਪੜੇ ਪਾ ਗੁਰੂ ਦਰਬਾਰ ਵਿਚ ਆਣ ਹਾਜ਼ਰ ਹੋਇਆ।

ਗੁਰੂ ਅੰਗਦ ਜੀ ਦੇ ਵਾਰੇ ਤਕ ਸੇਵਾ ਕੀਤੀ । ਤੇ ਫੇਰ ਗੁਰੂ ਅਮਰਦਾਸ ਜੀ ਵੇਲੇ ਪ੍ਰਚਾਰਕ ਦਾ ਕੰਮ ਸੰਭਾਲ ਲਿਆ । ਗੁਰੂ ਘਰ ਵਿਚ ਬੜਾ ਮਾਣ ਪ੍ਰਾਪਤ ਕੀਤਾ ।



# ੫੯

## ਜਨਮ ਭੂਮੀ ਨੂੰ ਫੇਰ ਭਾਗ ਲੱਗੇ

ਮਾਲਵੇ ਦੇ ਲੋਕਾਂ ਨੇ ਕਈ ਵਾਰ ਅਰਜ਼ ਕੀਤੀ ਕਿ ਹਜ਼ੂਰ ਇਕ ਵਾਰ ਆਪਣੇ ਵਤਨ ਵਲ ਵੀ ਫੇਰਾ ਪਾਓ । ਪੰਛੀ ਆਲ੍ਹਣੇ ਵਲ ਮੁੜ ਪੈਂਦੇ ਹਨ । ਤੁਸਾਂ ਜਦੋਂ ਦਾ ਪਿੰਡ ਛਡਿਆ ਏ, ਇਕ ਨਜ਼ਰ ਵੀ ਫੇਰ ਕੇ ਨਹੀਂ ਵੇਖੀ । ਲੋਕਾਂ ਦੀਆਂ ਤੇ ਅੱਖਾਂ ਪੱਕ ਗਈਆਂ ਨੇ, ਉਹ ਰਾਹ ਉਡੀਕਦੇ ਹਨ, ਜਿਨ੍ਹਾਂ ਤੇ ਕਦੀ ਹਜ਼ੂਰ ਚਲਿਆ ਕਰਦੇ ਸਨ । ਇਲਾਕੇ ਵਾਲਿਆਂ ਨੇ ਆਣ ਕੇ ਬੇਨਤੀ ਕੀਤੀ, ਸਿਰਫ ਹਾਂ ਹੀ ਕੀਤੀ ਪਰ ਸਲਾਹ ਨਾ ਬਣੀ । ਕੁਝ ਹਾਲਾਤ ਹੀ ਏਦਾਂ ਦੇ ਸਨ । ਪਰ ਇਕ ਦਿਨ ਇਕ ਸੇਵਕ ਨੂੰ ਹਾਂ ਕਰ ਦਿੱਤੀ ਕਿ ਤੁਸੀਂ ਚਲੋ ਤੇ ਅਸੀਂ ਆਏ ।

ਗੁਰੂ ਨਾਨਕ ਦੇਵ ਨੇ ਜਿਹੜੀ ਪਨੀਰੀ ਲਾਈ ਸੀ, ਉਹਨੂੰ ਗੋਡੀ ਦੀ ਲੋੜ ਸੀ, ਪਾਣੀ ਵੀ ਦੇਣਾ ਸੀ, ਵੈਸੇ ਲੋਕ ਪਾਣੀ ਤੇ ਦੇ ਹੀ ਰਹੇ ਸਨ, ਪਰ ਗੋਡੀ ਤੇ ਉਹੀ ਕਰੇ ਨਾ ਜਿਹੜਾ ਗੋਡੀ ਕਰਨਾ ਜਾਣਦਾ ਹੋਵੇ । ਇਹ ਕੰਮ ਸਿਰਫ ਗੁਰੂ ਅੰਗਦ ਦੇਵ ਆਪ ਹੀ ਕਰਨ ਤੇ ਹੋਵੇ ।

ਚਾਰ ਚੁਫੇਰੇ ਈਰਖਾ ਵਿਚ ਸੜਦੇ ਬਲਦੇ ਉਹ ਲੋਕ ਜਿਹਨਾਂ ਦੀ ਰੋਟੀ ਖੁੱਸ ਰਹੀ ਸੀ, ਉਹ ਬਹੁਤ ਔਖੇ ਸਨ । ਸਿੱਖੀ ਦਾ ਸਬਕ ਸਿੱਧਾ ਸਾਦਾ ਸੀ । ਲੋਕਾਂ ਦੀ ਸਮਝ ਵਿਚ ਛੇਤੀ ਆ ਜਾਂਦਾ । ਲੋਕਾਂ ਨੇ ਖਡੂਰ ਵਲ ਮੂੰਹ ਕਰ ਲਿਆ ਤੇ ਸਿੱਖੀ ਨੂੰ ਦਿਨਾਂ ਵਿਚ ਈ ਪਰਵਾਨ ਕਰਨਾ ਸ਼ੁਰੂ ਕੀਤਾ ।

ਸਨਾਤਨੀ ਜਿਹੜੇ ਮੂਰਤੀ ਪੂਜਕ ਸਨ, ਉਹਨਾਂ ਦੇ ਗੜ੍ਹ ਟੁੱਟਦੇ ਜਾਪਦੇ ਸਨ । ਇਸ ਲਈ ਉਹ ਬਹੁਤ ਦੁਖੀ ਸਨ ਤੇ ਨਹਿਰੀਆਂ ਵੱਟਦੇ ਸਨ ।

ਜੋਗੀਆਂ ਜਿਨ੍ਹਾਂ ਦੇ ਟਿੱਲਿਆਂ ਤੇ ਰੌਣਕਾਂ ਬੁਝ ਚੁੱਕੀਆਂ ਸਨ, ਖੀਰ ਪੂੜੀਆਂ ਵਾਲੇ ਦਿਨ ਲਦ ਗਏ ਸਨ । ਹੁਣ ਤੇ ਸੁਕੇ ਟੁਕੜਿਆਂ ਦੇ ਦਿਨ ਆ ਗਏ ਸਨ, ਉਹਨਾਂ ਤੇ ਦੁਖੀ ਹੋਣਾ ਹੀ ਸੀ । ਲੋਕ ਹੁਣ ਉਹਨਾਂ ਦੀਆਂ ਮੁੰਦਰਾਂ ਤੋਂ ਵੀ ਡਰਨ ਲਗ ਪਏ ਸਨ ।

ਸਰਵਰੀਏ ਭਾਵੇਂ ਇਹ ਫ਼ਿਰਕਾ ਮੁਸਲਮਾਨੀ ਅਸੂਲਾਂ ਤੇ ਬਣਿਆ ਹੋਇਆ ਸੀ ਉਹ ਮਜ਼ਾਰ, ਮਕ਼ਬਰੇ ਪੂਜਣ ਤੇ ਮਜਬੂਰ ਕਰਦੇ ਸਨ, ਮੁਸਲਮਾਨਾਂ ਨੇ ਉਹਨਾਂ ਨੂੰ ਬਹੁਤਾ ਨਾ ਕਬੂਲਿਆ। ਸਗੋਂ ਹਿੰਦੂਆਂ ਨੇ ਏਨਾ ਨੂੰ ਅਪਨਾਇਆ ਕਿ ਇਕ ਅੱਧਾ ਸਰਵਰੀਆ ਹਰ ਘਰ ਵਿਚ ਜ਼ਰੂਰ ਜੰਮ ਹੀ ਪੈਂਦਾ।

ਪੀਰ ਦਾ ਰੋਟ ਪਿੰਡ ਵਿਚ ਅੱਧੇ ਘਰਾਂ ਵਾਲੇ ਜ਼ਰੂਰ ਪਕਾਂਦੇ ਤੇ ਵੰਡਿਆ ਜਾਂਦਾ। ਉਹਨਾਂ ਦੀ ਹੋਂਦ ਨੂੰ ਵੀ ਢਾਹ ਲਗ ਰਹੀ ਸੀ।

ਬਾਬਾ ਸਿਰੀ ਚੰਦ ਨੇ ਉਦਾਸੀਨ ਪੰਥ ਤੇ ਚੰਗੇ ਪੱਕੇ ਕਿੱਲੇ ਗੱਡ ਦਿੱਤੇ ਸਨ। ਉਹ ਨਹੀਂ ਸਨ ਚਾਹੁੰਦੇ ਕੇ ਖਡੂਰ ਵਿਚ ਰੌਣਕ ਵਧੇ। ਉਦਾਸੀ ਲੋਕ ਛੇਤੀ ਨਹੀਂ ਸਨ ਬਣਦੇ ਕਿਉਂਕਿ ਉਹਨਾਂ ਦਾ ਪਹਿਰਾਵਾ ਵੀ ਸਾਧੂਆਂ ਵਾਲਾ ਸੀ। ਪਹਿਲਾਂ ਘਰ ਛਡਣ ਤੇ ਫੇਰ ਸਿਰ ਮਨਾਉਣ। ਲੋਕ ਸਿਰ ਵਿਚ ਸਵਾਹ ਪੁਵਾਉਣ ਤੋਂ ਬਹੁਤ ਤ੍ਰਭਕਦੇ ਸਨ। ਇਸ ਲਈ ਉਦਾਸੀਆਂ ਨੂੰ ਵੀ ਸਾਥ ਘਟ ਮਿਲਿਆ। ਘਟ ਲੋਕ ਹੀ ਉਦਾਸੀਆਂ ਦੇ ਡੇਰਿਆਂ ਤੇ ਜਾਂਦੇ।

ਸਿੱਖੀ ਦੀ ਮਰਿਆਦਾ ਬੱਝ ਚੁੱਕੀ ਸੀ। ਲੋਕਾਂ ਦਾ ਦ੍ਰਿੜ ਵਿਸ਼ਵਾਸ ਹੋ ਚੁਕਾ ਸੀ ਜੋਤ ਜੋਤ ਵਿਚ ਰਲ ਚੁਕੀ ਸੀ। ਬਾਕੀ ਸਭ ਕੁਝ ਉਹੋ ਕੁਝ ਹੀ ਹੈ।

ਸੌਖਾ ਜਿਹਾ ਧਰਮ ਏ, ਸਿੱਧੇ ਸਾਦੇ ਅਸੂਲ ਹਨ, ਬਹੁਤੀ ਕੋਈ ਬੰਦਸ਼ ਨਹੀਂ। ਲੋਕ ਗ੍ਰਿਹਸਤੀ ਦਾ ਵੀ ਆਨੰਦ ਮਾਣਨ ਤੇ ਧਰਮ ਦੀ ਮਹਿਮਾ ਵੀ ਵੇਖਣ। ਮੇਲੇ ਵਿਚ ਜਿਸ ਤਰ੍ਹਾਂ ਕੋਈ ਜੱਟ ਵੜ ਜਾਏ, ਉਹਨੂੰ ਕੀ ਲੋਕਾਂ ਨਾਲ, ਉਹਦੀਆਂ ਤੇ ਜਦ ਵੀ ਉਠਣਗੀਆਂ ਨਜ਼ਰਾਂ ਤਾਂ ਜਲੇਬੀਆਂ ਤੇ ਹੀ ਆਣ ਟਿਕਣਗੀਆਂ।

ਪੰਜਾਬ ਦੇ ਲੋਕ ਬੰਦਿਸ਼ਾਂ ਨੂੰ ਘੱਟ ਕਬੂਲਦੇ ਸਨ। ਉਹ ਚਾਹੁੰਦੇ ਸਨ ਕਿ ਰੱਬ ਦੇ ਵੀ ਨੇੜੇ ਹੋ ਜਾਈਏ ਤੇ ਕੰਨ ਵੀ ਨਾ ਪੜਵਾਉਣੇ ਪੈਣ।

ਗੁਰੂ ਅੰਗਦ ਦੇਵ ਚਲੇ ਤੇ ਲੋਕਾਂ ਅੱਖਾਂ ਵਿਛਾਈਆਂ ਉਹਨਾਂ ਰਾਹਵਾਂ ਤੇ ਦਿਲ ਖੋਹਲ ਕੇ ਆਦਰ ਦਿੱਤਾ। ਲੋਕਾਂ ਨੇ ਹੱਥਾਂ ਤੇ ਚੁੱਕ ਲਏ ਗੁਰੂ—

ਦੁਲਟ, ਧਾਲੀਵਾਲ, ਲੋ, ਬੈਰਾੜ, ਰੰਧਾਵੇ,
ਸ਼ਰਧਾ ਧਰ ਨਿਜ ਘਰਨ ਮੈਂ, ਜਬ ਹੀ ਲੇ ਜਾਵੇ।
ਭੁਲਰ, ਸਿਧੂ, ਬੰਗੇਰੀਅਨ ਕੀਨੀ ਬਹੁ ਸੇਵਾ ;
ਕਰ ਨਿਹਾਲ ਉਸ ਦੇਸ ਕਉ, ਗੁਰ ਅਲਖ ਅਭੇਵਾ।

ਗੁਰਾਂ ਵੀ ਰਾਹ ਦੀਆਂ ਪੈੜਾਂ ਮੱਲ ਲਈਆਂ ਅਤੇ ਜੱਥਾ ਤੁਰ ਪਿਆ ਮਾਲਵੇ ਵੱਲ।

□□

# ੬੦

# ਸੁਲਤਾਨਪੁਰ ਲੋਧੀ

ਦੋ ਚੌਂਕੀਆਂ ਰਬਾਬੀਆਂ ਦੀਆਂ ਨਾਲ ਸਨ ਤੇ ਕੁਝ ਉੱਘੇ ਸਿੱਖ। ਬਿਆਸਾ ਨਦੀ ਵੈਰੋਵਾਲ ਤੋਂ ਪਾਰ ਕੀਤੀ। ਚੌਂਕੀਆਂ ਭਰਦਿਆਂ ਸ਼ਬਦ ਉਚਾਰਦੀਆਂ ਚੌਂਕੀਆਂ ਨੇ ਸਾਰੇ ਰਾਹ ਤੇ ਠੱਠ ਬੰਨ੍ਹ ਦਿੱਤਾ। ਸਭ ਤੋਂ ਪਹਿਲਾ ਪੜਾਅ ਸੁਲਤਾਨਪੁਰ ਲੋਧੀ ਸੀ, ਜਿਹੜਾ ਪਠਾਣਾਂ ਦਾ ਗੜ੍ਹ ਮੰਨਿਆ ਜਾਂਦਾ ਸੀ। ਇਲਮ ਦਾ ਭੰਡਾਰ, ਉਲਮਾ, ਸੂਫੀ ਫਕੀਰ ਸਭ ਸੁਲਤਾਨਪੁਰ ਵਿਚ ਹੀ ਕਿਆਮ ਕਰਦੇ ਸਨ। ਬਹੁਤ ਵੱਡਾ ਮਦਰਸਾ ਸੀ, ਦੀਨੀ ਤਾਲੀਮ ਦਾ।

ਲੋਧੀਆਂ ਨੇ ਬੜੀ ਰੀਝ ਨਾਲ ਬਣਾਇਆ ਸੀ। ਸ਼ਹਿਜ਼ਾਦੇ ਵਲੀ ਅਹਿਦ ਤੇ ਹੋਰ ਸਾਹਿਬਜ਼ਾਦੇ ਇਥੋਂ ਹੀ ਤੇ ਤਾਲੀਮ ਹਾਸਲ ਕਰਦੇ ਸਨ। ਆਮ ਲੋਕਾਂ ਲਈ ਮਦਰਸਾ ਸੀ। ਸਾਖੀਕਾਰ ਇਉਂ ਆਖਦੇ ਹਨ ਕਿ ਸਾਰੇ ਹੀ ਇਕ ਸਫ ਤੇ ਬੈਠ ਕੇ ਵਿਦਿਆ ਪ੍ਰਾਪਤ ਕਰਦੇ ਸਨ ਪਰ ਸ਼ਾਇਦ ਇਉਂ ਨਾ ਹੋਵੇ। ਹਕੂਮਤ ਦਾ ਨਸ਼ਾ ਵੱਖਰਾ ਹੀ ਹੁੰਦਾ ਏ। ਪਰ ਬਚਪਨ ਦੀ ਦੋਸਤੀ ਏਥੇ ਹੀ ਪ੍ਰਫੁਲਤ ਹੁੰਦੀ ਏ ਫਿਰ ਉਹ ਹੀ ਸਾਥੀ ਹਕੂਮਤ ਦੇ ਥੰਮ ਬਣ ਜਾਂਦੇ ਨੇ। ਬਚਪਨ ਦਾ ਯਾਰਾਨਾ ਸਾਰੀ ਉਮਰ ਨਿਭਦਾ ਏ। ਇਥੋਂ ਈ ਜਰਨੈਲ, ਹਾਕਮ, ਕਾਜ਼ੀ, ਅਹਿਲਕਾਰ, ਮੁਨਸ਼ੀ, ਮੁਸੱਦੀ ਬਣ ਕੇ ਨਿਕਲਦੇ ਹਨ। ਮੁਗਲਾਂ ਨੇ ਵੀ ਏਸ ਨੂੰ ਪਹਿਲ ਦਿੱਤੀ ਤੇ ਇਹਦਾ ਮੂੰਹ ਮੱਥਾ ਸਵਾਰਦੇ ਰਹੇ ਵੇਲੇ ਕੁਵੇਲੇ।

ਸਾਢੇ ਚਾਰ ਸਾਲ ਗੁਰੂ ਨਾਨਕ ਨੇ ਏਥੇ ਬਿਤਾਏ ਸਨ। ਵਈਂ ਨਦੀ ਦੇ ਕੰਢੇ ਮੂਲ ਮੰਤਰ ਉਚਾਰਿਆ ਗਿਆ ਸੀ। ਤੇਰਾਂ ਤੇਰਾਂ ਦੀ ਧੁਨੀ ਲੋਕਾਂ ਨੇ ਏਥੇ ਹੀ ਸੁਣੀ ਸੀ।

ਇਕ ਸੂਫੀ ਫਕੀਰ ਆਖਣ ਲੱਗਾ, ਗੁਰੂ ਨਾਨਕ ਦੇਵ ਦੀ ਇਲਾਹੀ ਜੋਤ, ਦੇਹ ਬਦਲ ਕੇ ਅੱਜ ਆਈ ਏ ਸਾਡੇ ਵਿਹੜੇ।

ਫਕੀਰਾਂ ਵਿਚ ਫਕੀਰ, ਸੂਫੀਆਂ ਵਿਚ ਸੂਫੀ, ਭਗਤਾਂ ਵਿਚ ਭਗਤ, ਤੇ ਗ੍ਰਹਿਸਤੀਆਂ ਵਿਚ ਗ੍ਰਹਿਸਤੀ। ਕਿਆ ਕਮਾਲ ਹੈ, ਚਿਹਰਾ ਰੌਸ਼ਨ ਤੇ ਮੁਖੜੇ ਤੋਂ ਨੂਰ। ਮੁਖਾਰਬਿੰਦ 'ਚੋਂ ਜਿਹੜੇ ਬੋਲ ਨਿਕਲਣ ਉਹ ਇਲਾਹੀ ਬਾਣੀ। ਅੱਜ ਮੁਤਬਰਕ ਹੋ ਗਿਆ ਏ ਸਾਡਾ ਸੁਲਤਾਨਪੁਰ ਲੋਧੀ। ਜਸ਼ਨ ਮਨਾਉ। ਸਜਦੇ ਕਰੋ, ਵਲੀ ਅੱਲਾਹ ਦਾ ਗੁੱਝਾ ਰੂਪ ਆਇਆ ਏ ਸਾਡੇ ਵਿਹੜੇ।

ਮਦਰਸੇ ਦੇ ਸਾਰੇ ਆਲਮ ਇਕੱਠੇ ਹੋਏ। ਤੇ ਗੁਰੂ ਅੰਗਦ ਦੇਵ ਜੀ ਦੀ ਕਦਮ-ਬੋਸੀ ਕੀਤੀ।

ਹਜ਼ੂਰ ਨੇ ਫੁਰਮਾਇਆ ਕਿ ਏਥੇ ਧਰਮਸਾਲਾ ਜ਼ਰੂਰ ਬਣਨੀ ਚਾਹੀਦੀ ਏ। ਦੇਸ ਪ੍ਰਦੇਸ ਤੋਂ ਯਾਤਰੀ ਆਉਂਦੇ ਹਨ ਹਿੰਦੂ ਵੀ ਮੁਸਲਮਾਨ ਵੀ। ਰਹਿਣ ਬਹਿਣ ਤੇ ਖਾਣ ਪੀਣ ਦੀ ਬੜੀ ਤਕਲੀਫ ਹੁੰਦੀ ਏ। ਸਰਕਾਰ ਨੇ ਪਤਾ ਨਹੀਂ ਕਦੋਂ ਮੁਸਾਫਰਖਾਨਾ ਬਣਾਇਆ ਹੋਵੇਗਾ? ਆਉ, ਅਸੀਂ ਸਾਰੇ ਰਲ ਕੇ ਮੁਸਾਫਰਖਾਨਾ ਬਣਾ ਦੇਈਏ। ਆਓ ਇਹ ਇਕ ਬਹੁਤ ਵੱਡੇ ਸਵਾਬ ਦਾ ਕੰਮ ਏ। ਹਜੇ ਅਕਬਰ ਦਾ ਸਵਾਬ ਮਿਲੇਗਾ।

ਆਲਮਾਂ ਨੇ ਹੱਥ ਜੋੜ ਕੇ ਅਰਜ਼ ਕੀਤੀ, ਹੁਕਮ ਹੋ ਗਿਆ ਏ, ਧਰਮਸਾਲਾ ਜ਼ਰੂਰ ਬਣੇਗੀ।

ਹਰ ਬੰਦਾ, ਪੰਜ ਇੱਟਾਂ ਸਿਰ ਤੇ ਚੁੱਕ ਕੇ ਲਿਆਵੇ। ਰਾਜ ਸਰਕਾਰੀ ਤੇ ਮਜ਼ਦੂਰ ਅਸੀਂ ਸਾਰ ਲੋਕ। ਧਰਮਸਾਲਾ ਤੇ ਲੋਕ ਆਪ ਹੀ ਬਣਾ ਦੇਣਗੇ।

ਜੇ ਸਰਕਾਰ ਨੂੰ ਵਿਚੋਂ ਕੱਢ ਈ ਦਿੱਤਾ ਜਾਵੇ ਤਾਂ ਫੇਰ ਕੀ ਧਰਮਸਾਲਾ ਨਹੀਂ ਬਣੇਗੀ, ਫੁਰਮਾਇਆ ਸਾਹਿਬਾਂ।

ਬਣ ਸਕਦੀ ਏ, ਜਨਤਾ ਕੀ ਨਹੀਂ ਕਰ ਸਕਦੀ, ਚਲੋ ਅਸੀਂ ਸਰਕਾਰ ਤੋਂ ਮਦਦ ਨਹੀਂ ਲੈਂਦੇ। ਆਮ ਲੋਕ ਹੀ ਧਰਮਸਾਲਾ ਬਣਾਉਣਗੇ, ਇਕ ਆਲਮ ਦੀ ਅਵਾਜ਼ ਸੀ।

ਇਕ ਬਜ਼ੁਰਗ ਸੂਫੀ ਫਕੀਰ ਹਾਜ਼ਰ ਹੋਇਆ ਤੇ ਆਖਣ ਲੱਗਾ, ਹਜ਼ੂਰ ਮੇਰੇ ਪਾਸ ਕੁਝ ਬਾਣੀ ਲਿਖੀ ਹੋਈ ਏ, ਇਹ ਨਜ਼ਰਾਨਾ ਮਨਜ਼ੂਰ ਫੁਰਮਾਉ। ਇਹ ਬਾਣੀ ਬਾਬੇ ਨਾਨਕ ਦੀ ਏ।

ਸਤਿਗੁਰਾਂ ਨੇ ਝੋਲੀ ਅੱਡੀ ਤੇ ਸੂਫੀ ਫਕੀਰ ਨੇ ਹੱਥ ਲਿਖੀ ਪੋਥੀ ਹਜ਼ੂਰ ਦੀ ਨਜ਼ਰ ਕੀਤੀ।

ਜਦ ਬਾਣੀ ਪੜ੍ਹੀ ਗਈ ਤਾਂ ਸੂਫੀ ਫਕੀਰ ਨੇ ਕੁਝ ਸਾਖੀਆਂ ਵੀ ਸੁਣਾਈਆਂ ਤਾਂ ਹਜ਼ੂਰ ਸਮਾਧੀ ਵਿਚ ਚਲੇ ਗਏ। ਬਾਣੀ ਦਾ ਖਜ਼ਾਨਾ ਵੀ ਦਿੱਤਾ ਸੁਲਤਾਨਪੁਰ ਵਾਲਿਆਂ ਤੇ ਇਜ਼ਤ ਵੀ ਦਿੱਤੀ। ਗੁਰਾਂ ਨੇ ਕੀਰਤਨ ਦਾ ਪ੍ਰਵਾਹ ਵਗਾ ਦਿੱਤਾ। ਅਨੰਦ ਹੀ ਅਨੰਦ ਛਾਹ ਗਿਆ, ਸੂਫੀ ਫਕੀਰ ਝੂਮ ਰਿਹਾ ਸੀ।

ਅਗਲੇ ਦਿਨ ਡਲੇ ਜਾ ਚਰਨ ਪਾਏ।

□□

# ੬੧

## ਸੰਗਤ ਤੁਰੀ ਪਿੰਡ ਪਿੰਡ

ਮਖੂ ਆਇਆ, ਸੰਗਤ ਇਕੱਠੀ ਹੋਈ, ਨਾਮ ਜਪਿਆ ਤੇ ਕਿਰਤ ਦੀ ਵਡਿਆਈ ਦੱਸੀ, ਹੁਕਮ ਦਿੱਤਾ ਕਿ ਧਰਮਸ਼ਾਲਾ ਬਣਾਉ। ਮਖੂ ਤੋਂ ਜ਼ੀਰੇ ਗਏ। ਉਥੇ ਕਈ ਦਿਨ ਟਿਕਾਣਾ ਕੀਤਾ। ਜਿਸ ਜਿਸ ਸੁਣਿਆ ਚਰਨੀਂ ਲੱਗਾ। ਵਹਿਮਾਂ, ਭਰਮਾਂ ਤੋਂ ਉੱਚਾ ਉੱਠਣ ਦੀ ਗੁਰਾਂ ਪ੍ਰੇਰਨਾ ਦਿੱਤੀ। ਹਵਾ ਤੇ ਚਾਰੇ ਪਾਸੇ ਫੈਲ ਗਈ ਸੀ। ਗੁਰਾਂ ਦੇ ਨਾਲ ਸੰਗਤ ਵਧ ਰਹੀਂ ਸੀ। ਲੋਕ ਹੁਮ-ਹੁਮਾ ਕੇ ਇਕੱਠੇ ਹੋ ਰਹੇ ਸਨ।

ਗੁਰੂ ਨਾਨਕ ਦੇਵ ਵੀ ਇਕ ਵਾਰ ਆਏ ਸਨ ਤੇ ਹੁਣ ਨਾਨਕ ਜੀ ਨੇ ਆਪਣੀ ਕਾਇਆ ਪਲਟ ਕੇ ਗੁਰੂ ਅੰਗਦ ਦੇਵ ਜੀ ਦੇ ਵਿਚ ਟਿਕਾ ਦਿੱਤੀ ਏ । ਏਸ ਨਿਰਾਲੀ ਖੇਡ ਨੂੰ ਵੇਖਣ ਲਈ ਇਲਾਕੇ ਦੇ ਲੋਕ ਤੁਰੇ ਆਉਂਦੇ ਸਨ । ਇਹ ਗੱਲ ਵੇਖਣ ਲਈ ਕਿ ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਵਿਚ ਕੀ ਫਰਕ ਏ । ਜ਼ੀਰਾ ਤੋਂ ਸੇਖਾਂ, ਤਲਵੰਡੀ ਭਾਈ, ਵੱਡਾ ਘਰ, ਰੋਡੇ, ਪੰਜ ਗਰਾਈਂ, ਕੋਟਕਪੂਰੇ ਤੋਂ ਹੁੰਦੇ ਹੋਏ, ਆਪਣੀ ਜਨਮ ਭੂਮੀ ਮੱਤੇ ਦੀ ਸਰਾਂ ਵਿਚ ਪਰਵੇਸ਼ ਕੀਤਾ ।

ਕਈ ਲੰਗੋਟੀਏ, ਕਈ ਯਾਰ ਬੇਲੀ, ਹਮਜੋਲੀ, ਬੁੱਢੇ ਠੇਰੇ ਸਾਰੇ ਦੇ ਸਾਰੇ ਮਿਲਣ ਆਏ ਗੁਰਾਂ ਨੂੰ । ਇਕ ਵਾਰ ਤੇ ਸਾਰਾ ਕੌੜਮਾ ਇਕੱਠਾ ਹੋਇਆ । ਸੰਗਤ ਨੇ ਪਹਿਲਾਂ ਹੀ ਧਰਮਸਾਲਾ ਉਸਾਰ ਦਿੱਤੀ ਹੋਈ ਸੀ ।

ਪਿੰਡ ਤੇ ਬਾਬਰ ਦੇ ਹੱਲਿਆਂ ਨੇ ਬਰਬਾਦ ਕਰ ਦਿੱਤਾ ਹੋਇਆ ਸੀ । ਉਹਦੇ ਨਿਸ਼ਾਨ ਥੇਹ ਦੀ ਸ਼ਕਲ ਵਿਚ ਬਾਕੀ ਸਨ । ਕੁਝ ਦਿਨ ਉਥੇ ਟਿਕੇ । ਬਾਣੀ ਦਾ ਛੱਟਾ ਮਾਰਿਆ ਤੇ ਲੋਕਾਂ ਨੂੰ ਬਾਣੀ ਕੰਠ ਕਰਨ ਲਈ ਆਖਿਆ । ਸੰਗਤ ਨੇ ਸਤਿ ਬਚਨ ਕਰਕੇ ਮੰਨੇ ਗੁਰਾਂ ਦੇ ਸ਼ਬਦ ।

ਹਰੀਕੇ ਪੱਤਣ ਦੇ ਲਾਗੇ ਹੀ, ਹਰੀਕੇ ਪਿੰਡ ਵੀ ਏ । ਜਦ ਉਥੇ ਪੁਜੇ ਤੇ ਭਾਈ ਰਣ ਸਿੰਘ ਪ੍ਰੇਰ ਕੇ ਨਗਰੀ ਵਿਚ ਲੈ ਗਏ । ਸਤਾਰਾਂ ਦਿਨ ਉਥੇ ਗੁਰਾਂ ਨੇ ਟਿਕਾਣਾ ਕੀਤਾ ।

ਬਹੁਤ ਗੁਣਾਂ ਦੇ ਮਾਲਕ, ਸ਼ਕਤੀਆਂ ਦੇ ਭੰਡਾਰ, ਬਖ਼ਸ਼ਸ਼ਾਂ ਦੇ ਸੋਮੇ, ਤੇ ਸਾਦਗੀ ਏਨੀ ਕਿ ਚਹੁੰ ਬੰਦਿਆਂ ਵਿਚ ਬੈਠ ਜਾਂਦੇ ਤਾ ਓਪਰਾ ਬੰਦਾ ਪਛਾਣ ਨਾ ਸਕਦਾ । ਸਾਰਾ ਇਲਾਕਾ ਝੁਕਿਆ । ਸਾਰਿਆ ਨੇ ਸਿਰ ਨਿਵਾਏ । ਆਪ ਦੇ ਪਰਚਾਰ ਦਾ ਧੁਰਾ ਉਹੋ ਹੀ ਸੀ ਕਿ ਵੱਡਾ ਰੋਗ ਮਨੁੱਖ ਨੂੰ ਹਉਮੈ ਦਾ ਹੈ । ਇਹ ਬੰਦੇ ਤੋਂ ਛੁਟਕਾਰਾ ਨਹੀਂ ਪਾਉਂਦਾ । ਜਦ ਤੱਕ ਬੰਦਾ ਆਪਣੀ ਹੋਂਦ ਮਿਟਾ ਕੇ ਨਾਮ ਜਪਦਾ ਏ ਤੇ ਤਾਂ ਇਹ ਖ਼ਤਮ ਹੁੰਦਾ ਏ । ਸੌ ਰਾਹ ਹੋਣ ਪਰ ਕੇਵਲ ਇਕੋ ਹੀ ਰਾਹ ਏ—

ਆਪ ਗਵਾਇ ਸੇਵਾ ਕਰੇ, ਤਾਂ ਕਿਛੁ ਪਾਏ ਮਾਨੁ ।

ਬਚਪਨ ਦਾ ਹਾਣੀ ਲੰਗੋਟੀਆ ਯਾਰ ਮਿਲਣ ਆ ਗਿਆ । ਪਹਿਲਾਂ ਦੀਆਂ ਗੱਲਾਂ ਛੱਡੋ । ਹੁਣ ਤੇ ਉਹ ਬਹੱਤਰਾਂ ਪਿੰਡਾਂ ਦਾ ਮਾਲਕ ਸੀ, ਚੌਧਰੀ ਬਖਤਾਵਰ ਸਿੰਘ, ਬੜੀ ਸ਼ਾਨੋ ਸ਼ੌਕਤ, ਠਾਠ ਬਾਠ, ਨੌਕਰ ਚਾਕਰ, ਜਦ ਗੁਰਾਂ ਸੁਣਿਆ ਤਾਂ ਬਹੁਤ ਸਤਿਕਾਰ ਕੀਤਾ । ਮੂੜ੍ਹਾ ਉਚੇਚਾ ਮੰਗਵਾ ਕੇ ਡਾਹਿਆ । ਪਰ ਉਹਨੂੰ ਤੇ ਧੰਨ ਤੇ ਭੂਮੀ ਦਾ ਮਾਣ ਸੀ । ਬਗੈਰ ਆਦਰ ਕੀਤਿਆਂ, ਸਿੱਧਾ ਮਹਾਰਾਜ ਦੇ ਪਲੰਘ ਤੇ ਆਣ ਬੈਠਾ ਤੇ ਉਹ ਵੀ ਸਰਹਾਣੇ—

ਅਦਬ ਨ ਕੀਤੋ ਮੂੜ ਨੇ, ਆ ਬਿਰਯੋ ਸਿਰ੍ਹਾਨੇ ।

ਸੰਗਤ ਨੇ ਬਹੁਤ ਬੁਰਾ ਮਨਾਇਆ ਪਰ ਸਤਿਗੁਰ ਸ਼ਾਂਤ ਰਹੇ । ਉਹ ਕੀ ਜਾਣੇ ਕਿ ਮੇਰਾ ਯਾਰ ਗੁਰੂ ਬਣ ਗਿਆ ਏ । ਉਹ ਤੇ ਜਾਣਦਾ ਸੀ ਕਿ ਲਹਿਣਾ ਉਹੋ ਈ ਏ ਜਿਹਦੇ ਨਾਲ ਗੁੱਲੀ ਡੰਡਾ ਖੇਡਦੇ ਸਾਂ ।

—ਸੁਣਾ ਭਰਾ ਘਰ ਬਾਹਰ ਵਿਚ ਸੁਖ ਸਾਂਦ ਏ ? ਭਰਜਾਈ ਦਾ ਕੀ ਹਾਲ ਤੇ ਹੋਰ ਜੀਅ ਕਿਸ ਹਾਲ ਵਿਚ ਹਨ ।

ਖਾਂਦੇ, ਪੀਂਦੇ ਤੇ ਮੌਜਾਂ ਮਾਣਦੇ ਹਨ, ਬੰਦਾ ਬੜਬੋਲਾ ਸੀ । ਚੌਧਰੀ ਨੇ ਇਕ ਵੇਰ ਸੰਗਤ ਵੱਲ ਵੇਖਿਆ ਉਹਨੂੰ ਇਉਂ ਜਾਪਿਆ ਜਿਵੇਂ ਸੰਗਤ ਉਹਦੇ ਵੱਲ ਨਫਰਤ ਦੀ ਨਿਗਾਹ ਨਾਲ ਵੇਖ ਰਹੀ ਏ ਤੇ ਫੇਰ ਬੋਲਿਆ—ਬਈ ਘੂਰ-ਘੂਰ ਕੇ ਨਾ ਵੇਖੋ, ਸਾਡਾ ਤੇ ਪੁਰਾਣਾ ਯਰਾਨਾ ਏ । ਇਹ ਗੁਰੂ ਹਨ, ਤੇ ਮੈਂ ਚੌਧਰੀ ਹਾਂ, ਬਹਤਰਾਂ ਪਿੰਡਾਂ ਦਾ । ਇਹਨਾਂ ਆਪਣਾ ਨਾਂ ਸੰਗਤ ਵਿਚ ਖਟਿਆ ਏ ਤੇ ਮੈਂ ਸਰਕਾਰੇ ਦਰਬਾਰੇ ਇੱਜ਼ਤ ਪਾਈ ਏ । ਸਾਡਾ ਰੁਤਬਾ ਇਕੋ ਜਿਹਾ ਏ । ਗੁਰੂ ਅੰਗਦ ਦੇਵ ਮੁਸਕਰਾ ਪਏ, ਤੇ ਕੁਝ ਨਾ ਬੋਲੇ, ਮੂਰਖ ਐਵੇਂ ਗਰਵ ਕਰਨ ਡਿਆ ਏ, ਮੁੱਠ ਮਿੱਟੀ ਦੀ, ਇਹਦੇ ਤੇ ਕਾਹਦਾ ਮਾਣ ਏ ।

—ਮੈਨੂੰ ਤੇ ਦਬੀਆਂ ਦੇਗਾਂ ਮਿਲ ਗਈਆਂ ਸਨ । ਤੇ ਫਿਰ ਪਿੰਡਾਂ ਦੇ ਪਿੰਡ ਖਰੀਦ ਲਏ, ਮਾਲਕੀ ਹੀ ਮਾਲਕੀ ਹੋ ਗਈ । ਅਸਾਂ ਕਿਹੜੀ ਕੋਈ ਕਮਾਈ ਕੀਤੀ ਏ । ਜੇ ਰੱਬ ਦੇਂਦਾ ਏ ਤਾਂ ਛੱਪੜ ਪਾੜ ਕੇ । ਮੈਂ ਸੁਣਿਆ ਏ ਤੁਹਾਨੂੰ ਵੀ ਕੁਝ ਦੱਬਿਆ ਮਿਲਿਆ ਏ । ਤੇ ਤੁਸੀਂ ਦੁਨੀਆਂ ਨੂੰ ਵੰਡ ਰਹੇ ਹੋ ਆਪਣੇ ਯਾਰ ਨੂੰ ਵੀ ਕੁਝ ਦੇਵੋ ਬਖਤਾਵਰ ਚੌਧਰੀ ਆਖ ਰਿਹਾ ਸੀ ।

ਗੁਰਾਂ ਫਰਮਾਇਆ—ਤੈਨੂੰ ਦੱਬਿਆ ਮਿਲਿਆ ਏ, ਤੈਨੂੰ ਮੁਬਾਰਕ ਪਰ ਸਾਨੂੰ ਕੋਈ ਦਬਿਆ ਨਹੀਂ ਮਿਲਿਆ । ਗੁਰਾਂ ਦੀ ਕਿਰਪਾ ਨਾਲ ਝੋਲੀਆਂ ਭਰ ਲਈਆਂ ਨੇ ਤੇ ਲੋੜਵੰਦਾਂ ਨੂੰ ਦੇ ਰਹੇ ਹਾਂ । ਜਿਹਨੂੰ ਲੋੜ ਹੀ ਨਹੀਂ ਜਿਸ ਦੇ ਅੱਗੇ ਹੀ ਖਜ਼ਾਨੇ ਭਰੇ ਪਏ ਹਨ ਉਹਨੂੰ ਦੇਣ ਦਾ ਕੀ ਫਾਇਦਾ ।

—ਇਹ ਨਹੀਂ ਯਾਰ, ਯਾਰ ਨੂੰ ਜ਼ਰੂਰ ਕੁਝ ਦੇਣਾ ਚਾਹੀਦਾ ਏ, ਵਰਨਾ ਯਰਾਨਾ ਕਾਹਦਾ ਹੋਇਆ ?

ਗੁਰੂ ਜੀ ਮਿੱਠੀ ਸੁਰ ਵਿਚ ਬੋਲੇ, ਪਹਿਲਾਂ ਉਹਨਾਂ ਜਪੁਜੀ ਦੀ ਇਕ ਤੁਕ ਪੜ੍ਹੀ—

ਜੇ ਕੋ ਆਖੈ ਬੋਲ ਵਿਗਾੜ, ਤਾਂ ਲਿਖੀਆ ਸਿਰ ਗਵਾਰਾ ਗਵਾਰ ।

ਪਉੜੀ ਹਿਰਦੇ ਅੰਦਰ ਨੂੰ ਵਿੰਨ੍ਹ ਗਈ । ਮਾਇਆ ਵਿਚ ਘੂਕ ਸੁੱਤੇ ਦੀ ਜਾਗ ਖੁਲ੍ਹ ਗਈ । ਯਾਰ ਦੇ ਬੋਲ ਸਿੱਧੇ ਸੀਨੇ ਵਿਚ ਵਜੇ ।

ਚੌਧਰੀ ਜੀ ਮੈਨੂੰ ਜ਼ਰਾ ਕੁ ਖੜਕਾ ਹੋਇਆ ਏ ਤੇ ਮੇਰੇ ਕੰਨਾਂ ਵਿਚ ਆਵਾਜ਼ ਆਈ ਏ, ਇਥੇ ਕਿਸੇ ਨੇ ਬੈਠੇ ਨਹੀਂ ਰਹਿਣਾ, ਇਹ ਵਸਤੂਆਂ ਵੰਡ ਦੇਣੀਆਂ ਚਾਹੀਦੀਆਂ ਹਨ । ਜੇ ਆਪ ਚਲੇ ਗਏ ਤਾਂ ਪਿਛੋਂ ਕੌਣ ਸੰਭਾਲੇਗਾ ।

ਲੜਾਈ ਝਗੜੇ, ਡਾਂਗਾ, ਸੋਟੇ । ਅਸੀਂ ਗੱਠੜੀ ਬੰਨ੍ਹ ਕੇ ਨਾਲ ਤੇ ਨਹੀਂ ਨਾਲ ਨਾ ਲੈ ਜਾਣੀ—

ਜਿਤੁ ਸੇਵਿਐ ਸੁਖ ਪਾਈਐ ।
ਸੋ ਸਾਹਿਬ ਸਦਾ ਸਮਾਲੀਐ ।

ਧਿਆਨ ਲੱਗਾ, ਆਤਮਾ ਜਾਗੀ, ਚਾਲ ਕਿਵੇਂ ਚਲੀ ਜਾਏ । ਜਦ ਤਕ ਰੱਬ ਦੇ ਸਾਹਮਣੇ ਹਾਰ ਨਾ ਮੰਨਣੀ ਪਏ । ਕੰਮ ਵੀ ਜੋ ਕਰਨਾ ਹੋਵੇ ਲਾਹੇ ਵਾਲਾ ਕਰਨਾ ਚਾਹੀਦਾ ਏ । ਜਿਸ ਸੌਦੇ ਵਿਚ, ਚੰਦ ਛਿੱਲੜਾਂ ਵੀ ਨਾ ਬਚਣ ਉਸ ਵਪਾਰ ਦਾ ਵੀ ਕੀ ਫਾਇਦਾ । ਐਵੇਂ ਰੁਪਈਆਂ ਨਾਲ ਰੁਪਈਏ ਵਟਾਉਣ ਦਾ ਕੀ ਫਾਇਦਾ । ਸਾਨੂੰ ਕਿਸੇ ਦੀ ਸ਼ਰਨ ਤੇ

ਲੈਣੀ ਹੀ ਪੈਣੀ ਏ। ਤੁਹਾਨੂੰ ਦਾਤੇ ਨੇ ਹੋਂਦ ਦਿੱਤੀ ਏ, ਪਰ ਮੈਨੂੰ ਉਸ ਅਣਹੋਣਾ ਸਿਖਾਇਆ ਏ।

ਚੌਧਰੀ ਨੂੰ ਹਲੂਣਾ ਲੱਗਾ, ਜ਼ਰਾ ਕੁ ਹਿਲਿਆ, ਖਿਮਾਂ ਮੰਗੀ—ਭੁੱਲ ਹੋ ਗਈ ਮਹਾਰਾਜ। ਫਿਰ ਗੁਰੂ ਨਾਨਕ ਜੀ ਦਾ ਸਲੋਕ ਪੜ੍ਹਿਆ ਤੇ ਆਖਿਆ ਸਾਰੇ ਜਣੇ ਸੁਣੋ—

ਅਗੈ ਜਾਤਿ ਨਾ ਜੋਰ ਹੈ, ਅਗੈ ਜੀਉ ਨਵੇਂ।
ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ।

ਹੁਣ ਵੇਲਾ ਚੌਧਰੀ ਜੀ ਉਸ ਦਾਤੇ ਦੀ ਦਿੱਤੀ ਹੋਈ ਦਾਤ ਦੀ ਸੰਭਾਲ ਕਰਨ ਦਾ ਏ, ਇਹ ਵੇਲਾ ਫੇਰ ਹੱਥ ਨਹੀਂ ਆਉਣਾ, ਵੰਡ ਛਕੋ, ਹੋਰ ਦਾਤਾਂ ਨਾ ਮੰਗੋ, ਸੰਭਾਲੂ ਕੌਣ, ਉਸ ਦਾਤੇ ਨੂੰ ਯਾਦ ਕਰੋ, ਪਿਆਰ ਨਾਲ ਜੇ ਤੁਸਾਂ ਇਕ ਵਾਰੀ ਵੀ ਆਵਾਜ਼ ਮਾਰੀ ਤਾਂ ਉਹ ਤੁਹਾਡੇ ਅੰਦਰ ਵਸ ਜਾਵੇਗਾ, ਜੇ ਦਾਤਾ ਹੀ ਅਦਰ ਵਸ ਗਿਆ ਤਾਂ ਫਿਰ ਲੇਖਾ ਕੌਣ ਮੰਗੇਗਾ, ਸੁਖ ਵਰਤਾਏਗਾ, ਏਥੇ ਵੀ ਤੇ ਉੱਥੇ ਵੀ।

ਕੁਝ ਪੁੱਤਾਂ ਨੂੰ ਦੇ ਦਿੱਤੀ ਤੇ ਕੁਝ ਭਰਾਵਾਂ ਨੂੰ ਤੇ ਬਾਕੀ ਰਿਸ਼ਤੇਦਾਰਾਂ ਨੂੰ ਵੰਡ ਦਿੱਤੀ ਜਿੰਨੀ ਕਿਸੇ ਦੇ ਹਿੱਸੇ ਆਈ। ਇਕ ਧਰਮਸ਼ਾਲਾ ਬਣਾਈ ਜਿਹੜੀ ਗੁਰਾਂ ਦੇ ਲੇਖੇ ਲਗੀ। ਬਖਤਾਵਰ ਸਿੰਘ ਚੌਧਰੀ ਬਣ ਕੇ ਆਇਆ ਸੀ ਪਰ ਗੁਰੂ ਘਰ ਤੋਂ ਪਰਤਿਆ ਸਿਰਫ ਬਖਤਾਵਰ ਨਿਮਾਣਾ।

ਹਉਮੈ ਚੌਧਰੀ ਲੈ ਗਿਆ। ਪਰੇਮ, ਪਿਆਰ ਬਖ਼ਤਾਵਰ ਦੇ ਪੱਲੇ ਪਿਆ। ਯਾਰ ਨੇ ਯਾਰ ਦੀ ਬਾਂਹ ਫੜ ਲਈ। ਯਰਾਨਾ ਨਿਤਰਿਆ ਰੜੇ ਮੈਦਾਨ ਵਿਚ। ਦੁਨੀਆਂ ਵਿਚ ਯਰਾਨੇ ਦਾ ਕੋਈ ਮੁੱਲ ਨਾ ਪਾ ਸਕਦਾ ਏ ਤੇ ਨਾ ਤਾਰ ਸਕਦਾ ਏ।

□□

# ੬੨

## ਵਿਰਸਾ

ਹਰੀਕੇ ਪੱਤਣ ਤੋਂ ਬਿਆਸਾ ਪਾਰ ਕੀਤੀ ਅਤੇ ਖਡੂਰ ਆਣ ਬਿਰਾਜੇ ਗੁਰੂ ਅੰਗਦ ਦੇਵ। ਪਹਿਲਾ ਕੰਮ ਸੀ ਗੁਰਬਾਣੀ ਸੰਭਾਲਣ ਦਾ ਅਤੇ ਉਹਦੇ ਵਿਚ ਕਈ ਔਕੜਾਂ ਸਨ। ਜਿਹੜੀ ਪੋਥੀ ਗੁਰੂ ਕਰਤਾਰਪੁਰ ਤੋਂ ਲਿਆਏ ਸਨ। ਉਹ ਤੇ ਉਹਨਾਂ ਦੇ ਪਾਸ ਸੀ ਪਰ ਉਹ ਪੂਰੀ ਨਹੀਂ ਸੀ। ਸਿਰਫ ਭਗਤਾਂ ਦੀ ਬਾਣੀ ਦਾ ਜ਼ਖੀਰਾ ਸੀ। ਗੁਰੂ ਨਾਨਕ ਦੇਵ ਜੀ ਦੀ ਬਾਣੀ ਅਜੇ ਖਿਲਰੀ ਪਈ ਸੀ। ਗੁਰੂ ਨਾਨਕ ਦੇਵ ਨੇ ਗੁਰੂ ਅੰਗਦ ਦੇਵ ਨੂੰ ਇਕ ਚੋਲਾ ਬਖਸ਼ਿਆ ਸੀ ਤੇ ਇਕ ਪੋਥੀ ਜਦ ਘਰ ਵਿਚ ਕਲੇਸ਼ ਵੇਖਿਆ ਤਾਂ ਮਨ ਬਹੁਤ ਖੱਟਾ

ਹੋਇਆ। ਚੋਲਾ ਤੇ ਉਥੇ ਹੀ ਲਾਹ ਕੇ ਰਖ ਆਏ ਤੇ ਖਡੂਰ ਆਣ ਪੁੱਜੇ ਪੋਥੀ ਕੱਛੇ ਮਾਰੀ।

ਬਾਣੀ ਵਿਚ ਰਲੇ ਪੈਣ ਦਾ ਡਰ ਸੀ, ਪਰ ਏਡਾ ਵਡਾ ਬੰਦਾ ਓਸ ਵੇਲੇ ਤੱਕ ਕੋਈ ਪੈਦਾ ਨਹੀਂ ਸੀ ਹੋਇਆ। ਰਚ ਸਕਦੇ ਸਨ ਬਾਣੀ ਸਿਰਫ ਸੂਫੀ ਫਕੀਰ ਹੀ।

ਦੋਖੀ ਸਿਰ ਕੱਢ ਰਹੇ ਸਨ। ਪੰਜਾਬ ਵਿਚ ਉਭਰ ਰਹੀਆਂ ਹੋਰ ਦੂਜੀਆਂ ਲਹਿਰਾਂ ਨੇ ਏਸ ਤਰ੍ਹਾਂ ਸਿਰ ਕਢਿਆ ਜਿਦਾਂ ਸਰਕੜਿਆਂ ਵਿਚੋਂ ਸੱਪ। ਉਹਨਾਂ ਦੀਆਂ ਨਜ਼ਰਾਂ ਸਭ ਤੋਂ ਪਹਿਲਾਂ ਖਡੂਰ ਤੇ ਹੀ ਪਈਆਂ। ਹਿੰਦੂ ਕੌਮ ਇਕ ਸੋਮਾ ਸੀ ਇਕ ਸਰੋਵਰ ਸੀ, ਉਹਦੇ ਵਿਚੋਂ ਹੀ ਤੇ ਨਹਿਰਾਂ ਕਢੀਆਂ ਜਾਣੀਆਂ ਸਨ। ਏਸੇ ਧਰਮ ਦੇ ਲੋਕਾਂ ਨੂੰ ਮੋੜ ਤੋੜ ਕੇ ਆਪਣੇ ਧਰਮ ਵਿਚ ਖਿਚਣਾ ਸੀ। ਉਦਾਸੀ ਵੀ ਹਿੰਦੂਆਂ ਵਿਚੋਂ ਹੀ ਪੈਦਾ ਹੋਏ। ਸੁਖੀ ਸਰਵਰਾਂ ਨੇ ਆਪਣੇ ਚੇਲੇ ਹਿੰਦੂਆਂ ਦੀ ਢਾਣੀ ਵਿਚੋਂ ਛਾਂਟ ਕੇ ਕੱਢੇ। ਜੇ ਮੁਸਲਮਾਨ ਬਣਾਏ ਸਨ ਤਾਂ ਵੀ ਹਿੰਦੂਆਂ ਵਿਚੋਂ। ਸ਼ਾਮਤ ਹਰ ਪਾਸੇ ਹਿੰਦੂਆਂ ਦੀ ਸੀ। ਨਫਰੀ ਜਦੋਂ ਵੀ ਘਟੇਗੀ ਉਦੋਂ ਹਿੰਦੂਆਂ ਦੀ। ਹਿੰਦੂਆਂ ਦੇ ਪੁਤ ਪੋਤਰਿਆਂ ਨੇ ਸਿੱਖੀ ਧਰਮ ਕਬੂਲਣਾ ਸੀ। ਏਸੇ ਕੌਮ ਵਿਚੋਂ ਸਿੱਖ ਬਣਨੇ ਸਨ ਹੋਰ ਅਰਬ ਵਿਚੋਂ ਥੋੜ੍ਹਾ ਲੈ ਆਣੇ ਸਨ।

ਹਕੂਮਤ ਨੂੰ ਵੀ ਆਪਣੇ ਹਮ ਖਿਆਲ ਪੈਦਾ ਕਰਨੇ ਚਾਹੀਦੇ ਸਨ। ਉਹ ਵੀ ਪਿਠੂ ਪਾਲ ਰਹੇ ਸਨ। ਤੇ ਉਹ ਵੀ ਹਿੰਦੂ ਸਨ। ਕਿਸੇ ਨੂੰ ਜਗੀਰ ਦਾ ਲਾਲਚ ਦਿੱਤਾ, ਕਿਸੇ ਨੂੰ ਨੌਕਰੀ ਦਾ ਝਾਂਸਾ ਵਿਖਾਇਆ ਤੇ ਕਿਸੇ ਨੂੰ ਆਪਣੇ ਘਰੋਂ ਸੋਹਣੀ ਖੂਬਸੂਰਤ ਮੁਟਿਆਰ ਵਿਖਾ ਕੇ ਉਸਦਾ ਧਰਮ ਬਦਲਵਾ ਲਿਆ। ਲਗਰਾਂ ਉਭਰ ਰਹੀਆਂ ਸਨ। ਪਨੀਰੀ ਨੂੰ ਰੋਟੀ ਚਾਹੀਦੀ ਸੀ। ਜਵਾਨ ਗਭਰੂਆਂ ਨੂੰ ਨੌਕਰੀ ਚਾਹੀਦੀ ਸੀ, ਇੱਜ਼ਤ ਚਾਹੀਦੀ ਸੀ ਤੇ ਆਪਣੀ ਜੀਵਨ ਸਾਥਣ ਚਾਹੀਦੀ ਸੀ। ਉਹ ਸਭ ਮਿਲ ਸਕਦੇ ਸਨ ਹਕੂਮਤ ਕੋਲੋਂ। ਹਕੂਮਤ ਵਾਲੇ ਆਪਣੀਆਂ ਸ਼ਰਤਾਂ ਰੱਖਦੇ। ਜਿਹੜਾ ਉਹਨਾਂ ਦੀਆਂ ਸ਼ਰਤਾਂ ਅੱਗੇ ਸਿਰ ਨਿਵਾ ਦਿੰਦਾ, ਉਹਨੂੰ ਨੌਕਰੀ ਵੀ ਮਿਲ ਜਾਂਦੀ, ਮਕਾਨ ਵੀ, ਰੰਨ ਵੀ ਤੇ ਇੱਜ਼ਤ ਵੀ। ਇਹ ਢਾਅ ਲੱਗ ਰਹੀ ਸੀ ਕੌਮ ਨੂੰ। ਗੁਰੂ ਇਹ ਗੱਲ ਨਹੀਂ ਸਨ ਚਾਹੁੰਦੇ ਕਿ ਹਿੰਦੂ ਮੁੰਡੇ ਜਜ਼ਬਾਤ ਵਿਚ ਆ ਕੇ ਇਸਲਾਮ ਕਬੂਲ ਕਰ ਲੈਣ। ਪਰ ਭੁੱਖਾ ਕੀ ਮੰਗੇ ਦੋ ਰੋਟੀਆਂ। ਪੰਜਾਬ ਦੀ ਉਹਨਾਂ ਦਿਨਾਂ ਵਿਚ ਹਾਲਤ ਬਹੁਤ ਮਾੜੀ ਸੀ। ਹਕੂਮਤ ਦੇ ਰਹਿਮੋ-ਕਰਮ ਤੇ ਨਿਰਭਰ ਸਨ। ਮੁੰਡੇ ਧੜਾ ਧੜ ਇਸਲਾਮ ਵਲ ਝੁਕ ਰਹੇ ਸਨ। ਪਹਿਲਾ ਕੰਮ ਇਹ ਵੀ ਕਰਨਾ ਸੀ ਕਿ ਇਹਦੇ ਵਿਚ ਰੋਕ ਪਾਈ ਜਾਏ। ਜਿੰਨੇ ਜ਼ਿਆਦਾ ਤੋਂ ਜ਼ਿਆਦਾ ਮੁੰਡੇ ਸਿੱਖ ਧਰਮ ਕਬੂਲ ਕਰ ਲੈਣ ਉਨਾ ਹੀ ਚੰਗਾ ਸੀ। ਸੋਹਣੀਆਂ ਸੋਹਣੀਆਂ ਸ਼ਕਲਾਂ ਵਿਖਾ ਕੇ ਕੋਈ ਧਰਮ ਦੀ ਸ਼ਰਨ ਨਹੀਂ ਲੈਂਦਾ। ਬਾਣੀ ਦੀ ਲੋੜ ਸੀ, ਬਾਣੀ ਦਾ ਪਰਚਾਰ ਘੱਟ ਸੀ। ਇਕ ਪਾਸੇ ਦੌਲਤਾਂ ਦੇ ਢੇਰ ਸਨ ਤੇ ਦੂਜੇ ਪਾਸੇ ਭੁੱਖ ਨੰਗ। ਸਿਰਫ ਜ਼ਿੰਦਗੀ ਸਵਾਰਨ ਦੇ ਕੁਝ ਸਾਧਨ ਸਨ ਤੇ ਉਹ ਵੀ ਖਡੂਰ ਵਿਚ। ਬਾਕੀ ਹੋਰ ਕੁਝ ਨਹੀਂ ਸੀ।

ਬਾਣੀ ਕੁਝ ਬੰਦਿਆਂ ਨੂੰ ਥੋੜ੍ਹੀ ਥੋੜ੍ਹੀ ਯਾਦ ਸੀ ਪਰ ਆਮ ਲੋਕ ਬਾਣੀ ਤੋਂ ਬਿਲਕੁਲ ਕੋਰੇ ਸਨ।

ਪੁਛ ਪੜਤਾਲ ਕੀਤੀ ਗਈ, ਭਾਈ ਬਾਲੇ ਨੂੰ ਸੱਦਿਆ ਗਿਆ ਅਤੇ ਉਹਦੇ ਕੋਲੋਂ ਬਾਣੀ ਦੇ ਸੋਮੇ ਪੁਛੇ ਗਏ ਤੇ ਉਥੇ ਵਿਦਵਾਨ ਭੇਜੇ ਗਏ। ਬਗਦਾਦ, ਮੱਕਾ, ਮਦੀਨਾ, ਆਸਾਮ, ਕਾਂਸ਼ੀ, ਹਰਿਦੁਆਰ, ਸੰਗਮ, ਜਗਨ ਨਾਥ ਪੁਰੀ, ਰਾਮੇਸ਼ਵਰਮ, ਤੇ ਹੋਰ ਜਿਥੇ ਜਿਥੇ

ਗੁਰੂ ਨਾਨਕ ਦੇਵ ਗਏ ਸਨ। ਉਹਨਾਂ ਉੱਥੇ ਬਾਣੀ ਉਚਾਰੀ ਸੀ। ਕੁਝ ਬਾਣੀ ਸੰਭਾਲ ਲਈ ਤੇ ਕੁਝ ਉਥੋਂ ਦੇ ਸ਼ਰਧਾਲੂਆਂ ਦੀ ਝੋਲੀ ਪਾ ਆਏ ਸਨ। ਉਹਨਾਂ ਨੂੰ ਇਕੱਠਾ ਕਰਨਾ ਵੀ ਜ਼ਰੂਰੀ ਸੀ। ਪਹਿਲਾਂ ਇਹ ਕੰਮ ਅਰੰਭਿਆ ਗਿਆ। ਦੂਜੇ ਭਗਤਾਂ ਦੀ ਬਾਣੀ ਜਿਹਨਾਂ ਦੇ ਉਤਾਰੇ ਹਾਲੇ ਦਿਕੱਤਰ ਨਹੀਂ ਸਨ ਹੋਏ, ਬੰਦੇ ਇਸ ਕੰਮ ਤੇ ਲਾ ਦਿਤੇ ਗਏ। ਕੰਮ ਲੰਬਾ ਸੀ, ਸਾਧਨ ਘੱਟ ਸਨ, ਪਰ ਕੰਮ ਸ਼ੁਰੂ ਕਰ ਦਿੱਤਾ, ਕਿਸੇ ਦਿਨ ਨੇਪਰੇ ਚੜ੍ਹ ਹੀ ਜਾਏਗਾ।

ਪੋਥੀ ਜਦ ਬਣ ਗਈ ਤੇ ਗੁਰੂ ਅੰਗਦ ਦੇਵ ਨੇ ਜਿਹੜੀ ਆਪਣੀ ਬਾਣੀ ਆਪ ਰੱਖੀ ਸੀ ਉਹ ਵੀ ਸੇਵਕਾਂ ਨੇ ਪੋਥੀ ਵਿਚ ਸ਼ਾਮਲ ਕਰ ਲਈ। ਕੁਝ ਹੋਰ ਸੇਵਕਾਂ ਦੀ ਬਾਣੀ ਜਿਹੜੀ ਸਤਿਗੁਰੂ ਨੇ ਪ੍ਰਵਾਨ ਕਰ ਲਈ ਸੀ, ਉਹਨਾਂ ਤੋਂ ਲੈਣੀ ਜ਼ਰੂਰੀ ਸੀ, ਓਧਰ ਵੀ ਬੰਦੇ ਭਿਜਵਾ ਦਿਤੇ। ਸਾਰੇ ਦੇਸ਼ ਦੇ ਕੋਨੇ ਕੋਨੇ ਵਿਚ ਬੰਦੇ ਪੁੱਜ ਗਏ।

ਰੋਜ਼ ਦੀਵਾਨ ਸਜਦਾ ਤੇ ਰੋਜ਼ ਬਾਣੀ ਪੜ੍ਹੀ ਜਾਣ ਲੱਗੀ। ਇਸ ਤਰ੍ਹਾਂ ਕੁਝ ਲੋਕਾਂ ਨੂੰ ਸੋਝੀ ਵੀ ਆ ਗਈ।

ਦੀਵਾਨ ਵਿਚ ਇਕ ਮਰਿਆਦਾ ਬੰਨ੍ਹੀ। ਦੋ ਚੌਂਕੀਆਂ ਰੱਖੀਆਂ ਗਈਆਂ। ਰਬਾਬੀ ਏਸ ਕੰਮ ਲਈ ਚੁਣੇ ਗਏ। ਪਹਿਲੀ ਚੌਂਕੀ ਕੋਲੋਂ ਸ਼ਬਦ ਪੜ੍ਹਾਏ ਜਾਂਦੇ। ਸਤਿਕਾਰ ਵਜੋਂ ਸਿਰ ਨਿਵਾਇਆ ਜਾਂਦਾ। ਜਦ ਦੂਜੀ ਚੌਂਕੀ ਬੈਠਦੀ, ਤੇ ਸਤਿਗੁਰੂ ਆਪ ਆਸਣ ਤੇ ਨਹੀਂ ਸਨ ਬੈਠਦੇ, ਸਗੋਂ ਸੰਗਤ ਵਿਚ ਬੈਠ ਕੇ ਚੌਂਕੀ ਦਾ ਆਨੰਦ ਮਾਣਦੇ। ਇਹ ਚੌਂਕੀ ਕੀਰਤਨ ਕਰਦੀ ਪਰ ਅਰਥਾਂ ਵਿਚ ਨਾ ਜਾਂਦੇ ਤਾਂ ਜੋ ਸ਼ਬਦ ਦਾ ਭਾਵ ਸਦੀਵੀ ਰਹੇ। ਇਸ ਤਰ੍ਹਾਂ ਇਹ ਦੋ ਚੌਂਕੀਆਂ ਪੱਕੀਆਂ ਹੋ ਗਈਆਂ। ਸਵੇਰੇ ਸ਼ਾਮ ਸੰਗਤ ਜੁੜਦੀ, ਸ਼ਬਦ ਕੀਰਤਨ ਹੁੰਦਾ।

ਗੁਰਾਂ ਫੁਰਮਾਇਆ, ਇਹ ਬਾਣੀ ਗਿਆਨ ਧਿਆਨ ਵਿਚ ਆਈ ਏ। ਗੁਰਾਂ ਦੇ ਮੁਖ ਤੋਂ ਬਿਨਾਂ ਇਹ ਆਸਾਨੀ ਨਾਲ ਜਾਣੀ ਨਹੀਂ ਜਾ ਸਕਦੀ। ਵੇਦ ਸ਼ਾਸਤਰ ਸਾਡੇ ਪਵਿਤਰ ਗਰੰਥ ਹਨ। ਪਰ ਉਹਨਾਂ ਵਿਚ ਕਰਤੇ ਦੀ ਉਪਮਾ ਨਹੀਂ ਕੀਤੇ ਜਾਣ ਦੀ ਸਲਾਘਾ ਹੈ। ਰਿਗ ਵੇਦ ਵਿਚ ਪਹਿਲਾ ਸਲੋਕ ਅਗਨੀ ਦੀ ਉਪਮਾ ਵਿਚ ਏ। ਪਰ ਬਾਣੀ ਵਿਚ ਕਰਤੇ ਨੂੰ ਸਲਾਹਿਆ ਗਿਆ ਏ। ਕਰਤਾ ਪੁਰਖ ਦੀ ਮਹਿਮਾ ਗਾਈ ਗਈ ਏ। ਜਾਂ ਪੁਸਤਕਾਂ ਵਿਚ ਡਰ ਹੈ ਜਾਂ ਵਰ ? ਪਰ ਬਾਣੀ ਵਿਚ ਨਿਰਭਉ, ਨਿਰਵੈਰ, ਦੀ ਵਿਆਖਿਆ ਕੀਤੀ ਗਈ ਏ। ਸਮਦਰਿਸ਼ਟੀ ਵੀ ਰੱਖੀ ਏ ਜਿਸ ਕਿਸੇ ਨੂੰ ਸਲਾਹਿਆ ਏ, ਓਸ ਤੋਂ ਨਾਨਕ ਬਲਿਹਾਰੀ ਹਨ—

ਨਾਨਕ ਵੇਚਾਰਾ ਕਿਆ ਕਹੈ, ਸਭ ਲੋਕ ਸਲਾਹੇ ਏਕ ਸੈ।
ਸਿਰ ਨਾਨਕ ਲੋਕਾ ਪਾਵ ਹੈ। ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ।

ਜਿਹੜੇ ਦੇਵੀ ਦੇਵਤਿਆਂ ਨੂੰ ਸ਼ਕਤੀਸ਼ਾਲੀ ਸਮਝਦੇ ਹਨ ਉਹਨਾਂ ਦੀ ਬਾਣੀ ਵਿਚ ਕੋਈ ਥਾਂ ਨਹੀਂ। ਸੱਚ ਇਕ ਮਹਾਨ ਸ਼ਕਤੀ ਏ, ਇਹ ਕੀ ਜਾਨਣ, ਸੰਨਿਆਸੀ, ਜੋਗੀ, ਜੰਗਮ, ਸੁਖਮਨਾ ਇਹਨਾਂ ਨੇ ਸੱਚ ਨੂੰ ਪਛਾਣਿਆਂ ਹੀ ਨਹੀਂ ਇਹ ਓਪਰੀਆਂ ਓਪਰੀਆਂ ਗੱਲਾਂ ਕਰਦੇ ਹਨ—

ਸੁਖਮਨਾ ਇੜਾ ਪਿੰਗਲਾ ਬੂਝੇ ਜਾ ਆਪੇ ਅਲਖ ਲਖਾਏ।
ਨਾਨਕ ਤਿਹ ਤੇ ਉਪਰ ਸਾਚਾ ਸਤਿਗੁਰ, ਸ਼ਬਦਿ ਸਮਾਏ।

ਇਹ ਜੋਗੀ ਲੋਗ ਸੰਸਾਰ ਤੋਂ ਭੱਜੇ ਹੋਏ ਉਦਾਸੀ, ਕਮਲ ਨੂੰ ਖਿੜਾਉਣ ਦੀ ਗੱਲ ਕਰਦੇ ਹਨ, ਪਰ ਇਹ ਗੱਲ ਉਹ ਨਹੀਂ ਜਾਣਦੇ ਕਿ ਕਮਲ ਮਾਇਆ ਦੇ ਭਾਰ ਨਾਲ ਢੱਠਾ ਏ। ਕਿਸੇ ਬਾਹਰਲੀ ਸਾਧਨਾ ਜਾਂ ਕਿਰਪਾ ਨਾਲ ਸਿੱਧਾ ਨਹੀਂ ਹੋ ਸਕਦਾ। ਏਸ ਨੇ ਜਦ ਸਿਧਾ ਹੋਣਾ ਏ ਤਾਂ ਸੂਰਜ ਦੀ ਕਿਰਨ ਨਾਲ। ਮਿਹਰ ਦੀ ਨਜ਼ਰ ਨਾਲ। ਇਹ ਸ਼ਬਦ ਕਿਥੋਂ ਆਇਆ ਏ ਪੜ੍ਹਨ ਸੁਨਣ ਵਾਲਿਆਂ ਨੂੰ ਉੱਥੇ ਹੀ ਲੈ ਜਾਏਗਾ।

ਹੁਣ ਗੱਲ ਆਈ ਤੀਰਥਾਂ ਦੀ। ਹਰਿਦੁਆਰ ਜਾਣਾ ਜਾਂ ਪਰਯਾਗ ਦਾ ਇਸ਼ਨਾਨ ਕਰਨਾ। ਉਹ ਭੋਲੇ ਲੋਕ ਇਹ ਨਹੀਂ ਜਾਣਦੇ ਕਿ ਸਤਿਗੁਰਾਂ ਨੂੰ ਮਨ ਵਿਚ ਵਸਾ ਕੇ ਪ੍ਰਭੂ ਦੀ ਸਿਫ਼ਤ ਸਲਾਹ ਕਰਨੀ ਹੀ ਪੁੰਨ ਏ। ਇਹੋ ਦਾਨ ਹੈ। ਇਹ ਹੀ ਹੈ ਦਇਆਵਾਨ ਹੋਣਾ। ਸਤਿਸੰਗ ਵਿਚ ਵਿਚਰਨਾ ਤੇ ਪ੍ਰਭੂ ਨੂੰ ਮਨ ਵਿਚ ਬਿਠਾਉਣਾ ਤੇ ਫੇਰ ਸੁੰਦਰ ਛਬੀਲੀ ਮੂਰਤ ਜਿਹੀ ਜਾਪਣ ਲੱਗ ਪੈਂਦੀ ਏ ਪ੍ਰਭੂ ਦੀ। ਇਹੋ ਪਰਿਯਾਗ ਦਾ ਇਸ਼ਨਾਨ ਏ, ਜਿਸੇ ਨੂੰ ਹਰਿਦੁਆਰ ਦਾ ਮਹਾਨ ਆਖਦੇ ਹਨ।

ਸਾਲਾਹਿ ਸਾਚੇ ਮੰਨਿ ਸਤਿਗੁਰ, ਪੁੰਨ ਦਾਨ ਦਇਆ ਮਤੇ।
ਪਿਰ ਸੰਗ ਭਾਵੇਂ, ਸਹਿਜ ਨਾਵੈ, ਬੇਣੀ ਤ ਸੰਗਮ ਸਤ ਸਤੇ।

ਹਰ ਵੇਲੇ ਅੰਦਰ ਇਕ ਬੱਜਰ ਕਪਾਟ ਜੋ ਹਿਰਦੇ ਵਿਚ ਏ, ਇਹ ਕਿਸੇ ਹੋਰ ਸਾਧਨ, ਨਾਲ ਨਹੀਂ ਖੁਲ੍ਹਦਾ ਕੇਵਲ ਸ਼ਬਦ ਹੀ ਇਹਦੀ ਕੁੰਜੀ ਏ ਤੇ ਏਸੇ ਸ਼ਬਦ ਨਾਲ ਹੀ ਕਪਾਟ ਖੁਲ੍ਹਦੇ ਹਨ

ਬਜਰ ਕਪਾਟ ਜੜੇ ਜੜ ਜਾਣੈ, ਗੁਰ ਸ਼ਬਦੀ ਖੋਲਾਇਦਾ।

ਮਨੁੱਖ ਸੁਤੰਤਰ ਪੈਦਾ ਹੋਇਆ ਏ। ਏਸ ਤੇ ਰੀਤਾਂ ਰਸਮਾਂ ਰਿਵਾਜਾਂ ਦੇ ਬੰਧਨ ਹਨ। ਇਹ ਨਿਰਮੂਲ ਹਨ, ਗੁਰੂ ਦੇ ਮੁਖ ਵਾਕ ਹਨ ਜਿਹੜੇ ਗੁਰੂ ਦੇ ਮੁਖ ਵਾਕ ਸਨ, ਬਾਣੀ ਸੁਣੀ ਜਾਂਦੀ ਜਾਂ ਪੜ੍ਹੀ ਜਾਂਦੀ, ਬੰਧਨ ਤੋੜ ਦਿੰਦੀ।

ਕਰਮਾਂ ਕਾਂਡਾਂ ਨਾਲ ਪਰੀਤ ਨਾਲ ਨਹੀਂ ਉਪਜਦੀ। ਉਹਦੇ ਤੋਂ ਬਗ਼ੈਰ ਪਰੀਤ ਦਾ ਦਾਰੂ ਨਹੀਂ ਮਿਲਦਾ। ਪਰੀਤ ਗੁਰ ਸ਼ਬਦ ਸਥਣ ਕੇ ਉਪਜਦੀ ਹੈ—

ਪਖੰਡ ਧਰਮ ਪ੍ਰੀਤ ਨਹੀਂ ਹਰਿ ਸਿਉ,
ਗੁਰ ਸ਼ਬਦ ਮਹਾਰਸ ਪਾਈਐ।

ਵੇਦਾਂ ਸ਼ਾਸਤਰਾਂ ਨੂੰ ਆਪਣੇ ਕੈਦ ਵਿਚ ਰੱਖਣ ਲਈ ਲੋਕਾਂ ਨੂੰ ਸ਼ਾਸਤਰ ਦੇ ਅਰਥ ਦੱਸੇ। ਇਹਨਾਂ ਸ਼ਾਸਤਰਾਂ ਨੇ ਧਰਮ ਦੇ ਸੰਗਲ ਲੋਕਾਂ ਦੇ ਪੈਰਾਂ ਵਿਚ ਪਾ ਦਿੱਤੇ ਅਤੇ ਉਨ੍ਹਾਂ ਦੀ ਪਕੜ ਵਿਚੋਂ ਆਮ ਲੋਕ ਨਹੀਂ ਸਨ ਨਿਕਲ ਸਕਦੇ ਪਰ ਗੁਰੂ ਨਾਨਕ ਨੇ ਨਿਕਲਨ ਦਾ ਨਿਆਰਾ ਜਿਹਾ ਰਾਹ ਦਸਿਆ—ਬਾਣੀ ਪੜ੍ਹੋ ਤੇ ਬਾਣੀ ਸੁਣੋ।

ਇਹਦਾ ਪ੍ਰਭਾਵ ਇਹ ਹੋਇਆ ਕਿ ਲੋਕ ਸੁਤੰਤਰ ਹੋ ਕੇ ਵਿਚਰਨ ਲੱਗੇ, ਬੰਧਨ ਕੱਟੇ ਗਏ। ਇਹ ਸੁਖ ਦਾ ਸਾਹ ਸਦੀਆਂ ਤੋਂ ਬਗ਼ੈਰ ਲੋਕਾਂ ਨੂੰ ਨਸੀਬ ਹੋਇਆ ਏ। ਪਾਰਬ੍ਰਹਮ ਦਾ ਪੰਥ ਲੋਕਾਂ ਸੁਣਿਆ, ਵੇਖਿਆ ਤੇ ਮਾਣਿਆ।

□□

# ੬੩

# ਗੁਰਮੁਖੀ

ਗੁਰੂ ਨਾਨਕ ਦੇਵ ਬੋਲੀ ਦੇ ਅਲੰਬਰਦਾਰ ਸਨ। ਉਨ੍ਹਾਂ ਸਾਧ ਭਾਸ਼ਾ ਨੂੰ ਨਹੀਂ ਅਪਣਾਇਆ। ਬਰਿਜੀ ਦੇ ਗੋਡੇ ਮੁੱਢ ਨਹੀਂ ਬੈਠੇ ਸਗੋਂ ਆਪਣੀ ਬਾਣੀ ਲਈ ਪੰਜਾਬੀ ਬੋਲੀ ਨੂੰ ਚੁਣਿਆ ਅਤੇ ਇਹ ਉਸ ਵੇਲੇ ਲਈ ਇਕ ਚੁਣੌਤੀ ਸੀ। ਪੰਜਾਬੀ ਨੂੰ ਗਵਾਰਾਂ ਦੀ ਭਾਸ਼ਾ ਆਖਿਆ ਜਾਂਦਾ ਸੀ। ਕੋਈ ਇਸਨੂੰ ਬੋਲੀ ਮੰਨਣ ਨੂੰ ਤਿਆਰ ਨਹੀਂ ਸੀ। ਗੱਲ ਗਿਆਨ ਦੀ ਕਰਨੀ ਹੋਵੇ ਤਾਂ ਸਾਧ ਭਾਸ਼ਾ ਵਿਚ ਕਰੋ, ਬਰਿਜ ਨੂੰ ਵਰਤੋ। ਸੰਸਕ੍ਰਿਤ ਨੂੰ ਅੱਗੇ ਹੀ ਲੋਕ ਮੰਨਦੇ ਆਏ ਸਨ।

ਗੁਰੂ ਨਾਨਕ ਨੇ ਹਿੱਕ ਤੇ ਹੱਥ ਮਾਰ ਕੇ ਆਖਿਆ—ਗ਼ਲਤ ਏ। ਰੱਬੀ ਬਾਣੀ ਸਿਰਫ ਰਿਸ਼ੀਆਂ ਦੀ ਭਾਸ਼ਾ ਸੰਸਕ੍ਰਿਤ ਵਿਚ ਉਚਾਰੀ ਜਾ ਸਕਦੀ ਏ, ਇਹ ਬਿਲਕੁਲ ਗ਼ਲਤ ਏ। ਜਦ ਪੰਜਾਬੀ ਵਿਚ ਸਾਰੇ ਗੁਣ ਹਨ। ਵੱਡੀ ਤੋਂ ਵੱਡੀ ਗੱਲ ਏਸ ਬੋਲੀ ਵਿਚ ਆਖੀ ਜਾ ਸਕਦੀ ਏ। ਤੇ ਫੇਰ ਇਹਦੇ ਵਿਚ ਕਿਉਂ ਨਾ ਆਖੀ ਜਾਏ।

ਲੋਕਾਂ ਮਖੌਲ ਉਡਾਇਆ, ਟਿਚਕਰਾਂ ਕੀਤੀਆਂ, ਮੂਰਖਾਂ ਦੀ ਗੱਲ ਮੂਰਖਾਂ ਦੀ ਬੋਲੀ ਵਿਚ ਤਾਂ ਆਖੀ ਜਾਏਗੀ ਪਰ ਵਿਦਵਾਨਾਂ ਦੀ ਗੱਲ ਪੰਜਾਬੀ ਵਿਚ ਨਹੀਂ ਆਖੀ ਜਾ ਸਕਦੀ।

—ਤੁਸਾਂ ਪੰਜਾਬੀ ਨੂੰ ਜਾਣਿਆ ਹੀ ਨਹੀਂ, ਏਸ ਭਾਸ਼ਾ ਨੇ ਸੱਤਾਂ ਬੋਲੀਆਂ ਦਾ ਅਸਰ ਕਬੂਲ ਕੀਤਾ ਏ ਤੇ ਉਨ੍ਹਾਂ ਨੂੰ ਆਪਣੇ ਅੰਦਰ ਸਮੋ ਲਿਆ ਏ। ਪੰਜਾਬੀ ਦਾ ਹਿਰਦਾ ਬੜਾ ਵਿਸ਼ਾਲ ਏ। ਇਹਨੂੰ ਆਪਣੇ ਅੰਦਰ ਜਜ਼ਬ ਕਰਨ ਦੀ ਤਾਕਤ ਵੀ ਏ। ਇਹ ਤੁਹਾਨੂੰ ਦੱਸਣਾ ਪਵੇਗਾ ਕਿ ਇਹਦਾ ਆਕਾਰ ਬੜਾ ਏ, ਘੇਰਾ ਖੁਲ੍ਹਾ ਏ। ਲੋਕਾਂ ਦੀ ਸਮਝ ਵਿਚ ਛੇਤੀ ਆ ਜਾਏਗੀ ਏਸ ਲਈ ਸਾਨੂੰ ਹੀ ਪੰਜਾਬੀ ਗਿਆਨ ਦਾ ਗੁਣ ਦੱਸਣਾ ਪਏਗਾ।

—ਤੇ ਬੋਲੀ ਦਾ ਜ਼ਲਾਲ ਵਿਖਾਉਣਾ ਪਵੇਗਾ।

—ਰਿਸ਼ੀ ਭਾਸ਼ਾ ਵਿਚ ਗੱਲ ਕਰੋ, ਪਦਵੀ ਮਿਲੇਗੀ।

—ਤੁਸਾਂ ਤੇ ਆਪਣਾ ਧਰਮ ਗਹਿਣੇ ਪਾ ਲਿਆ ਏ, ਤੁਸੀਂ ਕਾਹਦੇ ਸੂਰਮੇ ਓ, ਆਪਣੀ ਬੋਲੀ ਤੇ ਆਪਣਾ ਕਰਤੱਵ ਹੀ ਭੁੱਲ ਗਏ ਹੋ, ਤੁਸੀਂ ਤੇ ਮਲੇਛ ਭਾਖਾ ਅਪਨਾਈ ਜਾ ਰਹੇ ਹੋ। ਕਿਥੇ ਹੈ ਤੁਹਾਡੀ ਰਿਸ਼ੀਆਂ ਦੀ ਭਾਸ਼ਾ।

ਜਪੁਜੀ, ਸਿਧ ਗੋਸ਼ਟਿ, ਪਟੀ, ਬਾਰਾਂ ਮਾਂਹ, ਉਚਾਰ ਕੇ ਬਾਬੇ ਨੇ ਦਸਿਆ ਕਿ ਪਜਾਬੀ ਵਿਚ ਪੱਕੀ ਤੇ ਠੋਸ ਗੱਲ ਕਹੀ ਜਾ ਸਕਦੀ ਏ। ਗੀਤਾ ਤੇ ਵੇਦ ਸ਼ਾਸ਼ਤਰਾਂ ਦੀਆਂ ਗੱਲਾਂ ਵੀ ਕੀਤੀਆਂ ਤੇ ਉਹ ਵੀ ਆਪਣੀ ਬੋਲੀ ਵਿਚ। ਲੋਕਾਂ ਵਿਚ ਬੈਠ ਕੇ ਲੋਕਾਂ ਦੀਆਂ ਕਥਾਵਾਂ ਨੂੰ ਸਮੋਇਆ ਤੇ ਉਹਦੇ ਹੱਲ ਦੱਸੇ। ਬ੍ਰਾਹਮਣਾਂ ਨੇ ਜਿਹੜੀ ਛੱਟ ਪਾਈ ਹੋਈ ਸੀ ਸਮਾਜ ਉਤੇ ਉਹ ਲਾਹ ਵਗਾਹ ਮਾਰੀ ਤੇ ਉਹਦੇ ਬੰਧਨ ਸਭ ਤੋੜ ਸੁੱਟੇ। ਸਭ

ਤੋਂ ਦੂਜੀ ਗੱਲ ਬੋਲੀ ਨੂੰ ਸੰਭਾਲਣ ਦੀ ਸੀ। ਜਿਹੜੀ ਬਾਣੀ ਵੀ ਉਚਾਰੀ ਜਾਵੇ ਉਹ ਪੰਜਾਬੀ ਵਿਚ ਹੀ ਹੋਵੇ। ਗੁਰ ਗੱਦੀ ਤੇ ਜਿਹੜੀ ਵੀ ਜੋਤ ਬੈਠੇਗੀ ਉਹ ਪੰਜਾਬੀ ਵਿਚ ਹੀ ਬਾਣੀ ਉਚਾਰੇਗੀ।

ਪੈਂਤੀ ਅੱਖਰੀ ਪਹਿਲਾਂ ਗੁਰੂ ਨਾਨਕ ਨੇ ਸੰਵਾਰੀ ਸੀ। ਉਹਦੇ ਵਿਚ ਨਿਖਾਰ ਪੈਦਾ ਕੀਤਾ ਗੁਰੂ ਅੰਗਦ ਦੇਵ ਨੇ। ਕੁੱਜਿਆਂ ਵਿਚ ਪਈ, ਭੜੋਲੀਆਂ ਵਿਚ ਡੱਕੀ, ਚੁਲ੍ਹੇ ਤੇ ਪਰਾਤ ਵਿਚ ਫਸੀ ਬੋਲੀ ਨੂੰ ਸਾਵੇਂ ਪੀੜ੍ਹੇ ਤੇ ਲਿਆ ਬਿਠਾਇਆ। ਇਹ ਦੇਵ ਬਾਣੀ ਮੰਨਣ ਵਾਲਿਆਂ ਲਈ ਇਕ ਭਾਰੀ ਸੱਟ ਸੀ। ਜਨਮ ਪੱਤਰੀ ਬਣਾ ਕੇ ਪਾਂਧਾ ਲੈ ਆਇਆ। ਉਸ ਆਪਣੇ ਵਲੋਂ ਬੜਾ ਵੱਡਾ ਮਾਹਰਕਾ ਮਾਰਿਆ ਸੀ ਤੇ ਆਪਣੀ ਵਿਦਵਤਾ ਵਿਖਾਈ ਸੀ। ਗੁਰੂ ਨਾਨਕ ਨੇ ਫੁਰਮਾਇਆ ਕਿ—ਇਹ ਪੰਜਾਬੀ ਵਿਚ ਨਹੀਂ ਬਣ ਸਕਦੀ, ਸੰਸਕ੍ਰਿਤਕ ਵਿਚ ਹੋਣਾ ਇਹਦਾ ਜ਼ਰੂਰੀ ਏ?

—ਬਣ ਤੇ ਸਕਦੀ ਏ, ਪਰ ਉਹ ਕਿਸੇ ਨੇ ਸਤਿਕਾਰ ਨਾਲ ਨਹੀਂ ਰੱਖਣੀ। ਇਹਨੂੰ ਪੰਜਾਬੀ ਵਿਚ ਬਣਾਓ, ਆਪੇ ਸਤਿਕਾਰ ਨਾਲ ਰੱਖੀ ਜਾਵੇਗੀ।

—ਕੌਣ ਬਣਾਵੇ, ਅਸੀਂ ਤੇ ਏਸ ਬੋਲੀ ਨੂੰ ਬੋਲੀ ਹੀ ਨਹੀਂ ਮੰਨਦੇ ਤੇ ਨਾਲੇ ਜੇ ਜਨਮ ਪੱਤਰੀ ਪੰਜਾਬੀ ਵਿਚ ਬਣਾਈ ਗਈ ਤਾਂ ਓਪਰੀ ਮੰਨੀ ਜਾਏਗੀ। ਕਿਸੇ ਨੇ ਜੋਤਿਸ਼ ਦੀ ਗੱਲ ਇਹਨੂੰ ਪੜ੍ਹ ਕੇ ਨਹੀਂ ਦੱਸਣੀ ਤੇ ਨਾ ਹੀ ਕਿਸੇ ਨੇ ਇਹਦੇ ਤੇ ਇਤਬਾਰ ਕਰਨਾ ਏ।

ਆਖਰਕਾਰ ਗੱਲ ਏਸ ਨਤੀਜੇ ਤੇ ਪੁੱਜੀ ਕਿ ਸੁਲਤਾਨਪੁਰ ਲੋਧੀ ਵਿਚ ਖੇੜ ਮੁੱਖਾਂ ਰਹਿੰਦਾ ਏ, ਉਹਨੂੰ ਦੋਵੇਂ ਬੋਲੀਆਂ ਤੇ ਚੰਗੀ ਮੁਹਾਰਤ ਏ, ਉਹ ਇਹ ਕੰਮ ਵਧੀਆ ਕਰ ਸਕਦਾ ਏ।

ਬੁਲਾਇਆ ਤੇ ਓਸ ਦਸਿਆ ਕਿ ਇਹ ਅੱਖਰ ਮੈਂ ਬਾਬੇ ਨਾਨਕ ਤੋਂ ਹੀ ਸਿੱਖੇ ਸਨ—

ਸਤਿਗੁਰ ਕ੍ਰਿਪਾ ਨਿਧਾਨ ਸ੍ਰੀ ਨਾਨਕ ਜਗ ਬਿਦਿਤ ਜਬਿ।
ਸੰਗਤਿ ਕੀਨਿ ਮਹਾਨ, ਜਾਨੀ ਬਿਦਯਾ ਬਰਨ ਤਬਿ।

ਗੁਰਮੁਖੀ ਦੇ ਅੱਖਰਾਂ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣਾ ਮਾਰਗ, ਪ੍ਰਚਾਰ ਦਾ ਸਾਧਨ ਪੰਜਾਬੀ ਬੋਲੀ ਨੂੰ ਬਣਾਇਆ। ਅੱਖਰਾਂ ਦੀ ਬਨਾਵਟ ਬਦਲੀ, ਸੋਹਣੇ ਬਣਾਏ ਅੱਖਰ, ਬਾਲ ਬੋਧ ਦੇ ਕੈਦੇ ਲਿਖੇ। ਸਿਖਿਆ ਦੇਣ ਵਾਲੀਆਂ ਤੁਕਾਂ ਗੁਰੂ ਨਾਨਕ ਦੀ ਬਾਣੀ ਵਿਚੋਂ ਚੁਣੀਆਂ ਜਿਹੜੀਆਂ ਬੱਚਿਆ ਲਈ ਸਨ। ਵਿਦਿਆ ਦੀ ਪਰਣਾਲੀ ਨੂੰ ਏਸ ਤਰ੍ਹਾਂ ਉਲੀਕਿਆ—

ਅੱਖਰ ਤਬ ਗੁਰ ਗੁਰਮੁਖੀ, ਸਿਖਨ ਹਿਤ ਕੀਨੇ ਤਾਂ।

ਲਿਪੀ ਤੇ ਹੋਰ ਮਿਹਨਤ ਕੀਤੀ ਗਈ। ਸਾਦੇ ਸੌਖੇ, ਸਾਫ ਸੁਥਰੇ ਅੱਖਰ ਬਣਾਏ ਕਿ ਸਮਝਣ ਵਿਚ ਸੌਖ ਰਹੇ। ਇਉਂ ਸਮਝ ਲਵੋ ਕਿ ਰਾਹ ਪਹਾੜਾਂ ਤੇ ਜੰਗਲ ਦਾ ਏ ਤੇ ਰਾਹ ਵਿਚ ਨਦੀਆਂ, ਨਾਲੇ ਪੈਂਦੇ ਹਨ ਤੇ ਉਨ੍ਹਾਂ ਉਤੇ ਬਣਾਏ ਲੱਕੜੀ ਦੇ ਪੁਲਾਂ ਉਤੋਂ ਤੁਰਨਾ ਏ। ਸਫਰ ਤੇ ਕਰਨਾ ਈ ਏ। ਪਰ ਜੇ, ਜਟੀਅਲ ਮੈਦਾਨ ਵਿਚ ਚੱਲਣਾ ਪਏ ਤਾਂ ਅੱਖਾਂ ਮੀਟ ਕੇ ਚਲੇ ਜਾਓ। ਇਹੋ ਗੱਲ ਪੰਜਾਬੀ ਦੀ ਸੀ। ਮਾਤਰ ਭਾਸ਼ਾ ਹਰ ਕੋਈ ਸਮਝਦਾ ਸੀ। ਸਾਰਿਆਂ ਦੀ ਸਮਝ ਆ ਗਈ, ਉਹਦੀ ਸੰਭਾਲ ਕੀਤੀ ਗਈ।

ਗੁਰੂ ਅੰਗਦ ਦੇਵ ਦਾ ਪੰਜਾਬੀ ਬੋਲੀ ਨੂੰ ਲੈ ਕੇ ਡਟ ਜਾਣਾ ਧਰਮ ਦੇ ਠੇਕੇਦਾਰਾਂ ਲਈ ਇਕ ਬਹੁਤ ਵੱਡੀ ਚੁਣੌਤੀ ਸੀ ਪਰ ਇਹਦੇ ਨਾਲ ਧਰਮ ਦੀ ਨੀਂਹ ਮਜ਼ਬੂਤ ਹੋ ਗਈ ਅਤੇ ਲੋਕਾਂ ਦਾ ਵਿਸ਼ਵਾਸ ਪੱਕਾ ਹੋ ਗਿਆ।

ਏਸ ਗੁਰਮੁਖੀ ਦੇ ਸਦਕੇ, ਬ੍ਰਾਹਮਣਾਂ ਤੇ ਹੰਕਾਰੀ ਜਾਬਰਾਂ ਦਾ ਜਬਰ ਟੁੱਟਾ ਤੇ ਇਹ ਗੱਲ ਵੀ ਸਾਫ ਕਰ ਦਿੱਤੀ ਗਈ ਕਿ ਭਾਵੇਂ ਕੋਈ ਨੀਚ ਏ ਤੇ ਭਾਵੇਂ ਕੋਈ ਸਵਰਨ ਏ, ਕੋਈ ਬਾਣੀਆਂ ਏ ਤੇ ਭਾਵੇਂ ਕੋਈ ਕਸਾਈ, ਕਿਸੇ ਤੇ ਕੋਈ ਪਾਬੰਦੀ ਨਹੀਂ, ਹਰ ਬੰਦਾ ਇਹਨੂੰ ਆਪਣੇ ਘਰ ਵਿਚ ਹੀ ਸਿੱਖ ਸਕਦਾ ਏ, ਪੰਡਿਤ ਕੋਲ ਜਾਣ ਦੀ ਲੋੜ ਹੀ ਨਹੀਂ। ਬ੍ਰਾਹਮਣਾਂ ਦੀ ਉਪਜੀਵਕਾ ਤੇ ਸੱਟ ਵੱਜੀ ਤੇ ਗਰੂ ਟੁੱਟਾ ਇਨ੍ਹਾਂ ਠੇਕੇਦਾਰਾਂ ਦਾ।

ਇਹ ਦੇਣ ਏ ਗੁਰੂ ਅੰਗਦ ਦੇਵ ਜੀ ਦੀ।

□□

# ੬੪

# ਸੁਲੱਖਣੀ ਦੇ ਪੁੱਤ

ਜਿਸ ਕੌਮ ਦਾ ਇਤਿਹਾਸ ਨਹੀਂ ਉਹ ਕੌਮ ਕਾਹਦੀ ਏ, ਟੱਪਰੀ ਵਾਸਾਂ ਦੀ ਟੋਲੀ ਏ। ਇਤਿਹਾਸ ਨੂੰ ਸੰਭਾਲਣਾ, ਵੇਖਣਾ ਬਹੁਤ ਜ਼ਰੂਰੀ ਏ ਤੇ ਇਸ ਕੰਮ ਨੂੰ ਗੁਰੂ ਅੰਗਦ ਦੇਵ ਜੀ ਨੇ ਆਪਣੇ ਹੱਥਾਂ ਵਿਚ ਲਿਆ।

ਪਹਿਲਾ ਕਦਮ ਸੀ ਜਨਮਸਾਖੀ ਲਿਖਣੀ। ਕੌਣ ਲਿਖੇ, ਕੌਣ ਸੁਣਾਏ, ਕੌਣ ਵਿਚਾਰੇ, ਸਾਖੀਆਂ ਕਿਥੋਂ ਇਕੱਠੀਆਂ ਕੀਤੀਆਂ ਜਾਣ। ਇਸ ਦੀ ਜਿੰਦ ਜਾਨ ਸਨ ਭਾਈ ਬਾਲਾ ਤੇ ਮਰਦਾਨਾ ਤੇ ਜਾਂ ਉਹ ਲੋਕ ਸਨ ਜਿਨ੍ਹਾਂ ਦੀ ਹੱਡੀ ਵਾਪਰੀਆਂ ਸਨ। ਹਜ਼ੂਰ ਨੇ ਉਹ ਬੰਦੇ ਸੱਦੇ, ਬੁਲਾਵੇ ਭੇਜੇ ਗਏ ਅਤੇ ਸਾਖੀਆਂ ਇਕੱਠੀਆਂ ਕੀਤੀਆਂ। ਉਹ ਸਭ ਉੱਘੜ ਦੁੱਗੜ ਸਨ। ਕੋਈ ਪੰਜਾਬ ਦੀ ਅਤੇ ਕੋਈ ਢਾਕੇ ਦੀ, ਕੋਈ ਬੰਗਾਲ ਦੀ ਗੱਲ ਕਰਦਾ। ਪਹਿਲਾਂ ਤੇ ਉਹਨਾ ਨੂੰ ਇਕੱਠਾ ਕਰਨਾ ਹੀ ਮੁਸ਼ਕਲ ਸੀ, ਪਰ ਜਿਹੜੀਆਂ ਇਕੱਠੀਆਂ ਹੋ ਰਹੀਆਂ ਸਨ ਉਹਨਾਂ ਦਾ ਕੋਈ ਸਿਰ ਪੈਰ ਨਹੀਂ ਸੀ। ਵਿਚਾਰ ਹੋਈ ਕਿ ਇਹਨਾਂ ਨੂੰ ਇਕਸਾਰ ਤਰਤੀਬ ਦਿੱਤੀ ਜਾਵੇ। ਵਿਚਾਰ ਹੋਈ ਪਹਿਲੀ ਸਾਖੀ ਚਲੀ ਤੇ ਅਗੋਂ ਮਿਲੀ ਨਾ। ਜਿਸ ਬੰਦੇ ਨੂੰ ਯਾਦ ਸੀ, ਉਹ ਨਾਨਕੇ ਗਿਆ ਹੋਇਆ ਸੀ। ਇਸ ਲਈ ਇਹਦੀ ਤਰਤੀਬ ਇਹ ਰੱਖੀ ਗਈ—ਸਾਖੀ ਅਗੋਂ ਚਲੀ।

ਬੜੀ ਭੱਜ ਦੌੜ ਕੀਤੀ ਗਈ, ਬੜੇ ਬੰਦੇ ਭਜਾਏ ਗਏ। ਤੀਰਥ ਅਸਥਾਨਾਂ ਤੋਂ

ਵੀ ਸਾਖੀਆਂ ਇਕੱਠੀਆਂ ਕਰਵਾ ਲਈਆਂ ਗਈਆਂ। ਇਹ ਕਿੰਨਾਂ ਮੁਸ਼ਕਲ ਕੰਮ ਹੋਵੇਗਾ ਜਿਹੜਾ ਗੁਰੂ ਅੰਗਦ ਦੇਵ ਨੇ ਆਪਣੇ ਜ਼ਿੰਮੇ ਲੈ ਲਿਆ ਸੀ।

ਪੁਰਾਣੇ ਬੁੱਢੇ ਠੇਰੇ, ਬਜ਼ੁਰਗ, ਜਿਨ੍ਹਾਂ ਨੇ ਗੁਰੂ ਨਾਨਕ ਦੇਵ ਨਾਲ ਕੁਝ ਦਿਨ ਗੁਜ਼ਾਰੇ ਸਨ। ਉਹਨਾਂ ਤੋਂ ਗੁਰ ਗਾਥਾ ਸੁਣਦੇ। ਜਦ ਉਹ ਸਾਖੀ ਸੁਨਾਣੀ ਸ਼ੁਰੂ ਕਰਦੇ ਤਾਂ ਮਹਾਰਾਜ ਅੰਤਰ ਧਿਆਨ ਹੋ ਜਾਂਦੇ। ਪਰੀਤਮ ਦੇ ਦੇਸ਼ ਚਲੇ ਜਾਂਦੇ ਅਤੇ ਉਹ ਸਾਰਾ ਨਜ਼ਾਰਾ ਆਪਣੀਆਂ ਅੱਖਾਂ ਸਾਹਮਣੇ ਲੈ ਆਉਂਦੇ। ਸਾਖੀਆਂ ਨੂੰ ਮੂਲ ਰੂਪ ਵਿਚ ਸੰਭਾਲਣ ਦੀ ਲੋੜ ਸੀ। ਇਹ ਕਾਰਜ ਆਰੰਭ ਕਰ ਦਿੱਤਾ। ਇਹ ਸਾਖੀਆਂ ਏਨੀਆਂ ਦਿਲ ਖਿਚਵੀਆਂ ਤੇ ਦਿਲ ਨੂੰ ਟੁੰਬਦੀਆਂ ਸਨ ਜਿਹਨਾਂ ਨਾਲ ਗੁਰਾਂ ਦੀ ਸ਼ਖ਼ਸੀਅਤ ਚੰਗੀ ਤਰ੍ਹਾਂ ਉਜਾਗਰ ਹੋ ਕੇ ਸਾਹਮਣੇ ਆ ਜਾਂਦਾ। ਰੋਲੇ ਤੇ ਬਾਅਦ ਵਿਚ ਉਹਨਾਂ ਜੋਤਸ਼ੀਆਂ ਨੇ ਪਾਏ, ਜਿਨ੍ਹਾਂ ਨੂੰ ਸਾੜ ਸੀ, ਜਿਨ੍ਹਾਂ ਦੀ ਹੋਂਦ ਖ਼ਤਮ ਹੁੰਦੀ ਜਾ ਰਹੀ ਸੀ। ਭਾਵੇਂ ਕਿੰਨਾ ਵੀ ਰੋਲਾ ਪਾਇਆ ਜਾਂਦਾ ਪਰ ਅਸਲ ਬਚਨ ਦਾ ਤੀਰ ਸਿੱਧਾ ਕਲੇਜੇ ਵਿਚ ਵੱਜਦਾ।

ਇਕ ਸਾਖੀ ਆਉਂਦੀ ਏ, ਗੁਰੂ ਬਾਬਾ ਸੁਲਤਾਨਪੁਰ ਵਿਚ ਜਾਣ ਲਈ ਤਿਆਰ ਹੋਏ ਤੇ ਅਗਲ ਵਾਂਦੀ ਭਾਈਆ ਜੈ ਰਾਮ ਦਾਸ ਲੈਣ ਆਇਆ ਮਾਤਾ ਸੁਲੱਖਣੀ ਬਾਰ ਬਾਰ ਆਖਿਆ ਕਿ ਮੈਨੂੰ ਵੀ ਨਾਲ ਲੈ ਚਲੋ ਪਰ ਬਾਬੇ ਨੇ ਫੁਰਮਾਇਆ—

ਗ੍ਰਿਹਸਤੀ ਮਾਹਿ ਬੁਢਾ ਗ੍ਰਿਹਸਤੀ

ਪਹਿਲਾਂ ਪੈਰ ਲੱਗਣ ਦਿਓ, ਟਿਕਾਣਾ ਬਣ ਜਾਏ, ਲੈ ਚਲਾਂਗੇ ਨਾਲ। ਭੈਣ ਲਈ ਸਿਰਦਰਦੀ ਨਾ ਬਣ ਜਾਏ ਇਸ ਲਈ ਕੁਝ ਦਿਨ ਠਹਿਰ—

ਪ੍ਰਮੇਸਰ ਕੀਏ, ਰੁਜ਼ਗਾਰ ਲਗੇਗਾ, ਸਦਾਇ ਲੈਸਾ।

ਭੈਣ ਤੇ ਭਾਰਾ ਠੀਕ ਨਹੀਂ ਸੀ।

ਜਦ ਰੁਜ਼ਗਾਰ ਲੱਗਾ, ਉਸੇ ਵੇਲੇ ਮਰਦਾਨੇ ਨੂੰ ਭੇਜ ਕੇ ਸੁਲੱਖਣੀ ਦੇ ਪੁੱਤਰਾਂ ਨੂੰ ਬੁਲਾ ਲਿਆ ਤੇ ਗ੍ਰਿਹਸਤੀ ਨੂੰ ਨਾਲ ਹੀ ਰਖਿਆ। ਆਪਣੇ ਪੈਰਾਂ ਤੇ ਖੜੇ ਹੋਏ, ਬੋਝ ਨਾ ਬਣੇ। ਇਹੋ ਜਿਹੀਆਂ ਸਾਖੀਆ ਕਈ ਲੋਕਾਂ ਨੇ ਸੁਣਾਈਆਂ। ਗੁਰੂ ਅੰਗਦ ਦੇਵ ਸੁਣਦੇ ਤੇ ਮਹਿਸੂਸ ਕਰਦੇ ਕਿ ਇਹਨਾਂ ਨੂੰ ਇਕੱਠਾ ਕਰਨਾ ਬਹੁਤ ਜ਼ਰੂਰੀ ਏ। ਕੰਮ ਵੱਡਾ ਵੀ ਏ ਤੇ ਔਖਾ, ਪਰ ਕਰਨਾ ਵੀ ਜ਼ਰੂਰੀ ਏ। ਸਾਧਨ ਵੀ ਬਹੁਤ ਘੱਟ ਸਨ। ਲੋਕ ਖੋਜਣੇ ਵੀ ਮੁਸ਼ਕਲ ਸਨ। ਧਰਮ ਦੀਆਂ ਨੀਹਾਂ ਓਨਾਂ ਚਿਰ ਤਕ ਨਹੀਂ ਬੱਝ ਸਕਦੀਆਂ। ਜੇ ਨੀਹਾਂ ਪੱਕੀਆਂ ਬਣ ਗਈਆ ਤਾਂ ਮਹੱਲ ਵੀ ਵੱਡੇ ਉਸਰਨਗੇ। ਇਹਦੇ ਵਿਚ ਜ਼ਰੂਰੀ ਸੀ ਕਿ ਬਾਬਾ ਸਿਰੀ ਚੰਦ ਤੇ ਬਾਬਾ ਲਖਮੀ ਦਾਸ ਦੀ ਸਹਾਇਤਾ ਮੰਗੀ ਜਾਏ।

ਗੁਰੂ ਅੰਗਦ ਦੇਵ ਫੇਰ ਆਪ ਡੇਹਰੇ ਬਾਬੇ ਨਾਨਕ ਗਏ ਤੇ ਅਰਜ਼ ਕੀਤੀ—ਗੁਰੂ ਬਾਬੇ ਦੀਆਂ ਸਾਖੀਆਂ ਇਕੱਠੀਆਂ ਕਰਨੀਆਂ ਨੇ, ਸਾਡੀ ਮਦਦ ਕਰੋ।

ਬਾਬਾ ਸਿਰੀ ਚੰਦ ਨੇ ਫੁਰਮਾਇਆ—ਇਹ ਕੰਮ ਸਾਡਾ ਸੀ, ਪਰ ਧੰਨ ਹੋ ਤੁਸੀਂ। ਜੋ ਤੁਸੀਂ ਕਰਨ ਲੱਗੇ ਹੋ। ਅਸੀਂ ਤੁਹਾਡੀ ਹਰ ਘਾਟ ਨੂੰ ਪੂਰੀ ਕਰਾਂਗੇ।

—ਬਾਣੀ ਜਿਹੜੀ ਸਾਡੇ ਕੋਲ ਏ, ਉਹ ਵੀ ਤੁਰੀ ਨਹੀਂ। ਉਹਦਾ ਵੀ ਰਾਹ ਦਸੋ ਕਿਦਾਂ ਮਿਲੇ?

ਬਾਬਾ ਸਿਰੀ ਚੰਦ ਨੇ ਫੁਰਮਾਇਆ—ਅਸੀਂ ਤੀਰਥ ਯਾਤਰਾ ਤੇ ਜਾ ਰਹੇ ਹਾਂ, ਬਾਣੀ

ਇਕੱਠੀ ਕਰਾਂਗੇ। ਤੁਸੀਂ ਆਪਣੀ ਕੋਸ਼ਿਸ਼ ਕਰੋ, ਸਾਡੇ ਵਲੋਂ ਨਿਸ਼ਚਿੰਤ ਰਹੋ, ਅਸੀਂ ਕੋਈ ਅਣਗਹਿਲੀ ਨਹੀਂ ਕਰਨ ਲੱਗੇ।

—ਫੇਰ ਆਹ ਲਵੋ, ਅਸੀਂ ਕੁਝ ਅਣਮੋਲ ਰਤਨ ਵੀ ਤੁਹਾਡੀ ਭੇਟਾ ਕਰਾਂਗੇ।

ਛੋਟੇ ਭਰਾ ਦੀ ਵੱਡੇ ਭਰਾ ਨੇ ਜਿਦਾਂ ਬਾਂਹ ਫੜ ਲਈ ਹੋਵੇ।



## ੬੫

## ਬਾਬਾ ਸਿਰੀ ਚੰਦ

ਵੱਡਾ ਪੁੱਤ ਹੋਣ ਕਰਕੇ ਲੋਕ ਬਹੁਤ ਸਤਿਕਾਰ ਕਰਦੇ ਸਨ। ਭਾਵੇਂ ਗੁਰਗੱਦੀ ਗੁਰੂ ਅੰਗਦ ਦੇਵ ਨੂੰ ਮਿਲੀ ਸੀ, ਲੋਕਾਂ ਨੂੰ ਇਹਨਾਂ ਨਾਲ ਕੀ ਵਾਸਤਾ ਸੀ, ਲੋੜਾਂ ਨੂੰ ਤੇ ਸਾਂਤੀ ਸੀ ਕਿਸ ਦਰ ਤੋਂ ਮਿਲਦੀ ਏ। ਚਾਨਣ ਦੀ ਛਿੱਟ ਚਾਹੀਦੀ ਏ, ਜਿਥੋਂ ਵੀ ਮਿਲੇ। ਭਾਵੇਂ ਦੋਹਾਂ ਦੇ ਰਾਹ ਵਖ ਸਨ, ਪਰ ਮੰਜ਼ਲ ਇਕੋ ਸੀ, ਵੇਖਣ ਨੂੰ ਦੋ ਰਸਤੇ ਸਨ।

ਇਕ ਰਾਹ ਦਾ ਰਾਹੀ ਗੁਰੂ ਅੰਗਦ ਦੇਵ। ਜਿਹੜਾ ਗ੍ਰਹਿਸਤ ਆਸ਼ਰਮ ਤੇ ਇਮਾਨ ਰਖਦਾ ਸੀ।

ਦੂਜਾ ਰਾਹੀ ਸੀ ਉਦਾਸੀ, ਜਿਹੜਾ ਗ੍ਰਹਿਸਤ ਆਸ਼ਰਮ ਨੂੰ ਇਮਾਨ ਸਮਝਦਾ ਸੀ।

ਦੂਜਾ ਰਾਹ ਸੀ ਉਦਾਸੀ—ਗ੍ਰਹਿਸਤ ਤਿਆਗ ਕੇ ਧੂਣੀ ਰਮਾ ਕੇ ਬੈਠਣਾ। ਉਨ੍ਹਾਂ ਦਾ ਵਿਚਾਰ ਸੀ ਕਿ ਪਹਿਲਾਂ ਭਗਤੀ ਤੇ ਫਿਰ ਦੁਨੀਆਂ ਦੇ ਦੂਜੇ ਸੁਖ। ਜਿਹਦੀ ਆਤਮਾ ਬਲਵਾਨ ਏ, ਸੁਖ ਉਹਦੀ ਗੋਦ ਵਿਚ ਨਚਦੇ ਹਨ। ਜਵਾਨੀ ਵਿਚ ਤਪ ਕਰੋ, ਕਾਇਆ ਸਾਧ ਲਵੋ ਤੇ ਫੇਰ ਗ੍ਰਹਿਸਤ ਵੀ ਭੋਗ ਲੈਣਾ।

ਤਪੱਸਿਆ ਨਾਲ ਏਨੇ ਬਲਵਾਨ ਹੋ ਗਏ ਸਨ, ਕਿ ਲੋਕ ਆਖਣ ਲੱਗ ਪਏ ਸਨ ਕਿ ਬਾਬਾ ਸਿਰੀ ਚੰਦ ਜੀ ਦਾ ਅਵਤਾਰ ਹਨ।

ਬਾਬਾ ਸਿਰੀ ਚੰਦ ਨੇ ਇਕ ਨਵੀਂ ਸੰਪਰਦਾ ਦੀ ਨੀਂਹ ਰੱਖੀ। ਉਦਾਸੀ ਪੰਥ ਜੋਗੀ, ਨਾਥ ਸਨਿਆਸੀ ਬਾਬਾ ਸਿਰੀ ਚੰਦ ਵਲ ਹੀ ਹੁੰਗਾਰਾ ਭਰਦੇ ਸਨ।

ਬਾਬਾ ਸ੍ਰੀ ਚੰਦ ਨੂੰ ਇਹ ਰੋਸ ਜ਼ਰੂਰ ਸੀ ਕਿ ਪਿਤਾ ਜੀ ਨੇ ਆਪਣੀ ਹਯਾਤੀ ਦੀ ਸਾਰੀ ਕਮਾਈ ਤੱਪ ਦੀ ਤੇਜ਼ ਨਾਲ ਤੇ ਕੁਦਰਤ ਦੀਆਂ ਸਾਰੀਆਂ ਬਖਸ਼ਸ਼ਾਂ, ਗੁਰੂ ਅੰਗਦ ਦੇਵ ਦੀ ਝੋਲੀ ਵਿਚ ਇਕੋ ਵਾਰੀ ਪਾ ਦਿੱਤੀਆਂ ਹਨ। ਸਾਨੂੰ ਉਹਦੇ ਵਿਚੋਂ ਛਿਨ ਭਰ ਵੀ ਹਿੱਸਾ ਨਹੀਂ ਦਿੱਤਾ। ਮਾਲਕੀ ਸਾਡੀ ਸੀ ਤੇ ਲੈ ਗਿਆ ਗੁਰੂ ਅੰਗਦ।

—ਦੇ ਲੈਂਦੇ ਸਭ ਕੁਝ ਸਾਨੂੰ ਕੋਈ ਦੁਖ ਨਹੀਂ ਸੀ ਪਰ ਸਾਥੋਂ ਰਤਾ ਭਰ ਪੁਛ ਤੇ ਲੈਂਦੇ। ਆਹ ਚਾਰ ਕੋਠੇ ਦੇ ਕੇ ਪਿਤਾ ਜੀ ਨੇ ਸਮਝ ਲਿਆ ਏ ਕਿ ਮੈਂ ਆਪਣਾ ਫ਼ਰਜ਼ ਨਿਭਾ ਦਿੱਤਾ ਏ। ਅਸਲ ਕਮਾਈ ਕੋਠੇ ਨਹੀਂ, ਜਾਇਦਾਦ ਨਹੀਂ। ਰੂਹਾਨੀ ਤਾਕਤ ਹੀ ਸਭ ਏ, ਉਹ ਸੇਵਕ ਨੂੰ ਦੇ ਦਿੱਤੀ ਤੇ ਸਾਨੂੰ ਛਾਪਿਆਂ ਤੋਂ ਧੂਹਿਆ ਗਿਆ ਏ।

ਮਾਂ ਵਿਚਾਰੀ ਕੀ ਕਰਦੀ ਜਦ ਦੇਣ ਵਾਲਾ ਦੇ ਰਿਹਾ ਸੀ।

ਅਸੀਂ ਵੀ ਗੁਰੂ ਨਾਨਕ ਦੇ ਪੁੱਤ ਹਾਂ। ਜਦ ਪਿਤਾ ਦੇਣਾ ਜਾਣਦਾ ਏ ਤਾਂ ਅਸੀਂ ਕਿਧਰੋਂ ਘੱਟ ਹਾਂ। ਸਾਥੋਂ ਵੀ ਲੈ ਲਵੇ, ਤੁਸੀਂ ਸੰਭਾਲ ਲਵੋ ਜੇ ਸੰਭਾਲ ਸਕੋ ਤਾਂ!

ਜੇ ਅਸੀਂ ਲੈਂਦੇ ਤਾਂ ਵੀ ਤੇ ਆਪਣੇ ਪਿਤਾ ਦਾ ਮਾਲ ਲੈਣਾ ਸੀ ਨਾ? ਜੇ ਤੁਸੀਂ ਆਪਣੀ ਝੋਲੀ ਵਿਚ ਪੁਵਾ ਲਈ ਏ ਸਾਡੇ ਪਿਤਾ ਦੀ ਕਰਾਮਾਤ ਤਾਂ ਵੀ ਤੇ ਨਾਂ ਸਾਡੇ ਪਿਤਾ ਦਾ ਈ ਬੋਲਿਆ ਜਾਏਗਾ।

ਪਿਤਾ ਜੀ ਨੇ ਇਕ ਧਰਮ ਦੀ ਨੀਂਹ ਰੱਖੀ ਏ ਅਤੇ ਅਸੀਂ ਵੀ ਗੁਰੂ ਨਾਨਕ ਦੇ ਪੁੱਤ ਹਾਂ ਅਤੇ ਅਸੀਂ ਦੂਜੇ ਧਰਮ ਦਾ ਮਹੱਲ ਉਸਾਰਾਂਗੇ। ਸਾਡਾ ਕਿਸੇ ਨਾਲ ਕੋਈ ਝਗੜਾ ਨਹੀਂ। ਉਹ ਆਪਣਾ ਕੰਮ ਕਰਨ ਤੇ ਅਸੀਂ ਆਪਣੇ ਕੰਮ ਵਿਚ ਮਗਨ ਹਾਂ। ਜੋ ਕੁਝ ਸਾਡੇ ਪਿਤਾ ਦਾ ਸਾਡੇ ਕੋਲ ਅਮਾਨਤ ਏ, ਉਹ ਸਭ ਕੁਝ ਅਸੀਂ ਇਹਨਾਂ ਦੇ ਹਵਾਲੇ ਕਰਨ ਨੂੰ ਤਿਆਰ ਹਾਂ। ਪਰ ਅਸੀਂ ਜੋ ਕੁਝ ਬਣਾਵਾਂਗੇ ਆਪਣੀ ਕਮਾਈ ਵਿਚੋਂ ਤੇ ਆਪ ਪੈਦਾ ਕਰਾਂਗੇ।

ਉਹ ਗ੍ਰਿਹਸਤੀਆਂ ਨੂੰ ਉਂਗਲੀਆਂ ਲਾ ਕੇ ਤੁਰੀ ਜਾਣ ਪਰ ਅਸੀਂ ਆਪਣੇ ਅੰਦਰ ਕਮਲ ਖਿੜਾਵਾਂਗੇ ਅਤੇ ਲੋਕਾਂ ਨੂੰ ਦਸਾਂਗੇ, ਤਪ ਕੀ ਏ, ਭਗਤੀ ਕੀ ਏ, ਤਿਆਗ ਕੀ ਏ। ਮੁਢ ਤੇ ਇਕ ਈ ਏ, ਸਿਰਫ ਸ਼ਾਖਾਂ ਦੋ ਹਨ। ਅਗੇ ਜਾ ਕੇ ਇਹ ਦੋਵੇਂ ਰਾਹ ਇਕ ਜਗ੍ਹਾ ਤੇ ਮਿਲ ਜਾਣਗੇ।

ਇਕ ਪੋਥੀ ਸਾਡੇ ਕੋਲ ਹੋਰ ਵੀ ਏ, ਜਿਦ੍ਹੇ ਵਿਚ ਬਾਬੇ ਨਾਨਕ ਦੀ ਬਾਣੀ ਦਰਜ ਏ। ਉਹ ਹੁਣ ਲੈ ਜਾਵੇ ਇਹ ਉਹਨਾਂ ਦੀ ਅਮਾਨਤ ਏ। ਅਸਾਂ ਦੇਣਾ ਏ ਲੈਣਾ ਕੁਝ ਨਹੀਂ।

ਅਬਿਨਾਸੀ ਮੁਨੀ ਦਾ ਪ੍ਰਭਾਵ ਕਬੂਲ ਲਿਆ। ਵੇਦ ਮੁਨੀ ਦਾ ਗੁਰ ਭਾਈ ਵੀ ਸੀ ਤੇ ਉਹਦੇ ਕੋਲੋਂ ਸੰਸਕ੍ਰਿਤ, ਵੇਦ ਸ਼ਾਸਤਰ ਤੇ ਕਸ਼ਮੀਰ ਦੇ ਪੰਡਤ ਪੁਰਸ਼ੋਤਮ ਕੋਲੋਂ ਦੀਖਸ਼ਾ ਲਈ। ਹਾਫਜ਼ਾ ਤੇਜ਼ ਸੀ, ਦਿਨਾਂ ਵਿਚ ਵੇਦ ਸ਼ਾਸਤਰ ਕੰਠ ਕਰ ਲਏ।

ਸਿਰਫ ਰੋਸਾ ਗੱਦੀ ਦਾ ਹੀ ਨਹੀਂ ਸੀ, ਵਿਚਾਰਾਂ ਦਾ ਵੀ ਫਰਕ ਸੀ। ਗੁਰੂ ਨਾਨਕ ਨਵੀਂ ਵਿਚਾਰਧਾਰਾ ਦੇ ਰਹੇ ਸਨ ਤੇ ਬਾਬਾ ਸਿਰੀ ਚੰਦ ਪੁਰਾਣੇ ਪਏ ਪੂਰਨਿਆਂ ਵਿਚੋਂ ਆਪਾ ਉਜਾਗਰ ਕਰਨਾ ਚਾਹੁੰਦੇ ਸਨ। ਗੱਲ ਇਕੋ ਸੀ ਰਾਹ ਐਵੇਂ ਦੋ ਬਣ ਗਏ ਸਨ। ਸਿਰਫ਼ ਰੂਪ ਦਾ ਹੀ ਵਖਰਾਪਨ ਸੀ।

ਬਾਬਾ ਸਿਰੀ ਚੰਦ ਦੁਖੀ ਨਹੀਂ ਸਨ, ਗੁਰੂ ਅੰਗਦ ਦੇਵ ਕੋਲੋਂ। ਉਹਨਾਂ ਦੀ ਉਦਾਰਤਾ ਦਾ ਕੀ ਮੁਕਾਬਲਾ ਏ ਜਿਹਨਾਂ ਆਪ ਸਦ ਕੇ ਦੂਜੀ ਪੋਥੀ ਗੁਰੂ ਅੰਗਦ ਦੇਵ ਨੂੰ ਰੁਮਾਲੇ ਵਿਚ ਬੰਨ੍ਹ ਕੇ ਆਪ ਭੇਟਾ ਕੀਤੀ। ਇਸ ਤਰ੍ਹਾਂ ਬਾਣੀ ਇਕਠੀ ਹੋਈ ਤੇ ਇਸ ਤਰ੍ਹਾਂ ਸਾਖੀਆਂ ਦੇ ਭੰਡਾਰ ਬਣੇ। ਚਾਦਰ ਤੇ ਜਿਹੜਾ ਰੋਲਾ ਪਿਆ ਸੀ ਇਸ ਤੋਂ ਬਾਅਦ ਕਦੇ ਵੀ ਸਿਰੀ ਚੰਦ ਉਹਨਾਂ ਦੇ ਰਾਹ ਵਿਚ ਰੋੜਾ ਬਣ ਕੇ ਨਾ ਅਟਕੇ।

ਦੇਂਦਾ ਨਰਕਿ। ਸੁਰਗ ਲੈਂਦੇ, ਦੇਖਹੁ, ਇਹ ਧਿੰਙਾਣਾ।

ਜੋਗੀ ਉਦਾਸੀ, ਤੇ ਸਾਧ ਆਪਣੀ ਅੰਦਰ ਦੀ ਤਾਕਤ ਨੂੰ ਪਵਿੱਤਰ ਕਰਦੇ ਸਨ ਤੇ ਢਿੱਡ ਤਾਂ ਉਹਨਾਂ ਨੂੰ ਵੀ ਲੱਗਾ ਹੋਇਆ ਸੀ। ਜ਼ਮੀਨਾਂ ਤੇ ਖੇਤੀ ਉਹਨਾਂ ਕੋਲ ਨਹੀਂ ਸੀ। ਗ੍ਰਹਿਸਤੀਆਂ ਤੋਂ ਬਿਨਾਂ ਹੋਰ ਉਹਨਾਂ ਦਾ ਕੋਈ ਆਸਰਾ ਨਹੀਂ ਸੀ। ਜੋਗੀ ਆਪਣੇ ਅੰਦਰ ਦਾ ਚਾਨਣ ਵੰਡ ਰਹੇ ਸਨ ਗ੍ਰਹਿਸਤੀਆਂ ਨੂੰ। ਤਾਂਹੀਏ ਤੇ ਗ੍ਰਹਿਸਤੀ ਉਹਨਾਂ ਨੂੰ ਅੰਨ, ਭੋਜਨ ਤੇ ਹੋਰ ਵਸਤਰ, ਲੋੜੀਂਦੀਆਂ ਚੀਜ਼ਾਂ ਪੈਦਾ ਕਰਕੇ ਦੇਂਦੇ ਸਨ।

ਗੁਰੂ ਅੰਗਦ ਦੇਵ ਜਿਹੜੇ ਗ੍ਰਹਿਸਤੀਆਂ ਨੂੰ ਬਾਣੀ ਵੰਡਦੇ ਤੇ ਵੰਡ ਕੇ ਛਕਣ ਦੇ ਰਾਹ ਲਾਉਂਦੇ ਇਹਦੇ ਵਿਚ ਗ੍ਰਹਿਸਤੀ ਬਹੁਤ ਪ੍ਰਸੰਨ ਸਨ। ਬਹੁਤੀਆਂ ਪਾਬੰਦੀਆਂ ਨਹੀਂ ਸਨ। ਗ੍ਰਹਿਸਤ ਵਿਚ ਬੰਧਨ ਹੁੰਦੇ ਹਨ। ਗ੍ਰਹਿਸਤ 'ਚ ਕੋਈ ਸਾਧ ਕਿਥੋਂ ਬਣ ਸਕਦਾ ਸੀ। ਗ੍ਰਹਿਸਤੀਆਂ ਦੇ ਕਿਲੇ ਮਜ਼ਬੂਤ ਸਨ, ਸਾਧਾਂ ਨੂੰ ਹਰ ਵੇਲੇ ਧੁੜਕੂ ਲੱਗਾ ਰਹਿੰਦਾ ਸੀ ਭੋਜਨ ਦਾ। ਗ੍ਰਹਿਸਤੀ ਦੋਹਾਂ ਪਾਸਿਆਂ ਤੋਂ ਲੈ ਰਿਹਾ ਸੀ। ਸਾਧਾਂ ਕੋਲੋਂ ਵੀ ਲੈ ਲੈਂਦਾ ਤੇ ਗੁਰੂ ਅੰਗਦ ਦੇਵ ਕੋਲੋਂ ਵੀ। ਇਹਨਾਂ ਦੇ ਦੋਹਾਂ ਹੱਥਾਂ ਵਿਚ ਲੱਡੂ ਸਨ—

ਜਪੀਐ ਨਾਮੁ ਜਪੀਐ ਅੰਨੁ, ਅੰਭੈ ਕੈ ਸੰਗਿ ਨੀਕਾ ਵੰਨੁ।

ਬਾਣੀ ਵਿਚ ਥਾਂ ਥਾਂ ਤੇ ਇਸ ਗੱਲ ਤੇ ਜ਼ੋਰ ਦਿੱਤਾ ਜਾਂਦਾ। ਜਿੰਨਾ ਨਾਮ ਜਪਣਾ ਜ਼ਰੂਰੀ ਏ, ਅੰਨ ਖਾਣਾ ਵੀ ਓਨਾਂ ਹੀ ਜ਼ਰੂਰੀ ਏ। ਅੰਨ ਖਾਓ ਤੇ ਪਾਣੀ ਵੀ ਪੀਓ ਤੇ ਫਿਰ ਵੇਖੋ ਮਜ਼ਾ ਗ੍ਰਹਿਸਤ ਦਾ। ਅੰਨ ਤਿਆਗਣਾ ਕੋਈ ਗੱਲ ਨਹੀਂ, ਦੇਹ ਨੂੰ ਕਸ਼ਟ ਕਿਉਂ ਦਿੱਤਾ ਜਾਏ। ਦੁਨੀਆਂ ਨੂੰ ਤਿਆਗਣਾ ਕੋਈ ਬਹਾਦਰੀ ਨਹੀਂ। ਦੁਨੀਆਂ ਵਿਚ ਰਹੋ। ਤੇ ਉਹਨਾਂ ਵਿਚ ਰਹਿ ਕੇ ਵਖਰਾਪਨ ਪੈਦਾ ਕਰੋ। ਅੰਨ ਕੌਣ ਛੱਡ ਸਕਦਾ ਏ। ਕਮਾਈ ਕਰੋ, ਅੰਨ ਖਾਓ ਤੇ ਨਾਮ ਜਪੋ।

ਗੁਰੂ ਅੰਗਦ ਦੇਵ ਨੇ ਇਸ ਗੱਲ ਤੇ ਵੀ ਜ਼ੋਰ ਦਿੱਤਾ ਕਿ ਸਰੀਰ ਹ੍ਰਿਸ਼ਟ ਪੁਸ਼ਟ ਹੋਣਾ ਚਾਹੀਦਾ ਏ।

ਅਖਾੜੇ ਬਣਾਓ, ਕਸਰਤ ਕਰੋ, ਸਰੀਰ ਬਣਾਓ। ਸਰੀਰ ਨਾਲ ਹਰ ਆਫਤ ਨਾਲ ਟੱਕਰ ਲਈ ਜਾ ਸਕਦੀ ਏ।

ਭਾਰਤਵਰਸ਼ ਵਿਚ ਕਈ ਧਰਮ ਹਨ ਤੇ ਉਹਨਾਂ ਦੀਆਂ ਸ਼ਾਖਾਂ ਬੇਹਿਸਾਬ ਹਨ। ਪਰ ਕਮਾਲ ਏ ਕਿ ਹਰ ਇਕ ਸ਼ਾਖ ਨੇ ਕੋਈ ਨਾ ਕੋਈ ਕਮਾਲ ਜ਼ਰੂਰ ਕੀਤਾ ਏ, ਕੁਝ ਨਾ ਕੁਝ ਦੇਣ ਜ਼ਰੂਰ ਦਿੱਤੀ ਏ।

ਮੁੱਢ ਵਿਚੋਂ ਸ਼ਾਖਾਂ ਉਭਰ ਰਹੀਆਂ ਸਨ, ਹਰਿਆਵਲ ਛਾ ਰਹੀ ਸੀ, ਗੁਰੂ ਅੰਗਦ ਦੇਵ ਦੀ ਮਹਿਮਾ ਫੈਲ ਰਹੀ ਸੀ। ਲੋਕ ਸਿੱਖੀ ਵੱਲ ਭੱਜੇ ਆ ਰਹੇ ਸਨ। ਖਡੂਰ ਇਕ ਸੋਮਾ ਬਣ ਕੇ ਉਭਰ ਰਿਹਾ ਸੀ, ਇਕ ਤੀਰਥ—

ਪਹਿਲੇ ਪੰਗਤਿ ਪਾਛੈ ਸੰਗਤਿ



# ੬੬

# ਅਵਾਜ਼ ਸੁਣੋ ਕੰਨ ਲਾ ਕੇ

ਬੀਬੀ ਅਮਰੋ ਦਾ ਵਿਆਹ ਬਾਬਾ ਜੱਸੂ ਨਾਲ ਹੋਇਆ ਸੀ ਏਸ ਨਾਤੇ ਭਾਈ ਅਮਰੂ ਗੁਰੂ ਅੰਗਦ ਦੇਵ ਦੇ ਕੁੜਮ ਲਗਦੇ ਸਨ। ਪੰਜਾਬ ਵਿਚ ਤੇ ਕੀ ਸਾਰੀ ਦੁਨੀਆਂ ਵਿਚ ਸਭ ਤੋਂ ਵੱਡਾ ਰਿਸ਼ਤਾ ਕੁੜਮ ਦਾ ਏ। ਬੰਦਾ ਕਿਸੇ ਵੀ ਜਗ੍ਹਾ ਨਾ ਝੁਕੇ ਤਾਂ ਉਹਦਾ ਗੁਜ਼ਾਰਾ ਹੋ ਸਕਦਾ ਹੈ ਪਰ ਕੁੜਮ ਅੱਗੇ ਨਾ ਝੁਕਿਆ ਉਹਦੀ ਕਿਸੇ ਜਗ੍ਹਾ ਢੋਈ ਨਹੀਂ। ਕੁੜਮ ਦੀ ਸ਼ਰਮ ਕਰਨੀ ਪੈਂਦੀ ਏ। ਕੁੜਮਾਚਾਰੀ ਨਿਭਾਉਣੀ ਏਸੇ ਲਈ ਮੁਸ਼ਕਲ ਹੁੰਦੀ ਏ ਕਿਤੇ ਕੁੜਮ ਨਾ ਰੁਸ ਜਾਏ। ਧੀ ਤਾਹੀਏਂ ਵਸਦੀ ਏ ਜੇ ਕੁੜਮ ਦੀ ਖਾਤਰਦਾਰੀ ਠੀਕ ਢੰਗ ਨਾਲ ਹੋਵੇ।

ਵੀਹ ਵਾਰ ਗੰਗਾ ਇਸ਼ਨਾਨ ਕੀਤਾ, ਹਰਿਦੁਆਰ ਗਏ। ਜਦ ਇਕ ਵਾਰ ਮੁੜ ਰਹੇ ਸਨ ਤਾਂ ਰਾਹ ਵਿਚ ਇਕ ਸਾਥ ਮਿਲ ਗਿਆ। ਦੁਰਗਾ ਪੰਡਿਤ। ਪੈਦਲ ਬੰਦਾ ਕਿੰਨਾ ਕੁ ਚਿਰ ਚਲ ਸਕਦਾ ਏ। ਤੇ ਫੇਰ ਸਾਥ ਨਾਲ। ਸ਼ਾਮਾਂ ਤੋਂ ਪਹਿਲਾਂ ਇਕ ਜਗ੍ਹਾ ਤੇ ਟਿਕਾਣਾ ਕੀਤਾ। ਥੱਕ ਤੇ ਗਏ ਹੀ ਸਨ। ਭੁੰਜੇ ਹੀ ਬਿਸਤਰਾ ਲਾ ਲਿਆ। ਦੁਰਗਾ ਪੰਡਿਤ ਵੀ ਨਾਲ ਹੀ ਸੀ। ਉਸ ਵੀ ਅਮਰੂ ਦੇ ਨਾਲ ਹੀ ਵਿਛਾ ਲਿਆ ਆਪਣਾ ਬੂਰਾ।

ਭਾਈ ਅਮਰੂ ਨੇ ਇਕ ਗੋਡਾ ਖੜਾ ਕੀਤਾ ਤੇ ਦੂਜੀ ਲੱਤ ਗੋਡੇ ਉਤੇ ਰੱਖ ਲਈ। ਦੁਰਗਾ ਪੰਡਿਤ ਕਿਤੇ ਪਾਣੀ ਪੀਣ ਉਠਿਆ ਹੋਵੇਗਾ। ਅਮਰੂ ਦੇ ਪੈਰ ਵੱਲ ਧਿਆਨ ਪੈ ਗਿਆ। ਸੂਰਜ ਅਜੇ ਗਰੂਬ ਨਹੀਂ ਸੀ ਹੋਇਆ। ਕਿਰਨਾਂ ਅਜੇ ਵੀ ਧਰਤੀ ਦੀ ਹਿਕ ਤੇ ਡਿਗ ਰਹੀਆਂ ਸਨ। ਮਾੜਾ ਜਿਹਾ ਧੁੱਪ ਦਾ ਲਿਸ਼ਕਾਰਾ ਵੀ ਪੈਂਦਾ ਸੀ। ਇਉਂ ਜਾਪੇ ਜਿਵੇਂ ਹਿਰਨ ਦੀ ਅੱਖ ਚਮਕ ਰਹੀ ਏ ਹਨੇਰੇ ਵਿਚ। ਪੰਡਿਤ ਪਹਿਲਾਂ ਤੇ ਹੈਰਾਨ ਹੋਇਆ ਤੇ ਫਿਰ ਜ਼ਰਾ ਗਹੁ ਨਾਲ ਵੇਖਿਆ, ਪਦਮ ਚਮਕ ਰਿਹਾ ਸੀ। ਇਸ ਗੱਲ ਦਾ ਤੇ ਅਮਰੂ ਨੂੰ ਬਿਲਕੁਲ ਪਤਾ ਹੀ ਨਹੀਂ ਸੀ। ਇਸ ਵਾਕਿਆ ਨੇ ਦੁਰਗੇ ਪੰਡਿਤ ਦਾ ਵਿਸ਼ਵਾਸ ਪੱਕਾ ਕਰ ਦਿੱਤਾ ਤੇ ਚਲੋ ਮੇਰਾ ਸਾਥ ਕਿਸੇ ਐਰੇ ਗੈਰੇ ਨਾਲ ਤੇ ਨਹੀਂ ਨਾ ਬਣਿਆ। ਮਹਾਨ ਪੁਰਸ਼ ਬੜਾ ਖੁਸ਼ ਸੀ ਪੰਡਿਤ। ਹਸਦਿਆਂ ਹਸਦਿਆਂ ਆਖਣ ਲੱਗਾ—ਯਾਰ ਤੂੰ ਭੁੰਜੇ ਕਿਉਂ ਲੰਮਾ ਪਿਆ ਏਂ, ਤੈਨੂੰ ਤੇ ਕਿਸੇ ਸ਼ੀਸ਼ ਮਹੱਲ ਵਿਚ ਹੋਣਾ ਚਾਹੀਦਾ ਸੀ।

—ਪੰਡਤਾ ਜੇ ਤੂੰ ਮਜ਼ਾਕ ਨਹੀਂ ਕਰਨਾ ਤੇ ਹੋਰ ਤੇਰੇ ਗਵਾਂਢੀਆਂ ਨੇ ਕਰਨਾ ਏ। ਸੌਣਾ ਰੂੜੀਆਂ ਤੇ ਅਤੇ ਖਾਬ ਸ਼ੀਸ਼ ਮਹੱਲਾਂ ਦੇ।

ਨਹੀਂ, ਮੈਂ ਧਰਮ ਨਾਲ ਮਜ਼ਾਕ ਨਹੀਂ ਕੀਤਾ, ਮੇਰਾ ਜੋਤਿਸ਼ ਆਖਦਾ ਏ ਕਿ ਤੁਸੀਂ ਜਾਂ ਤੇ ਚੱਕਰਵਰਤੀ ਰਾਜਾ ਹੋਣੇ ਚਾਹੀਦੇ ਸਉ ਜਾਂ ਫਿਰ ਪ੍ਰਿਥਵੀ ਨੂੰ ਮੋਢਾ ਦੇਣ ਵਾਲੇ ਸੰਸਾਰ ਦੇ ਹਮਦਰਦੀ ਲੋਕਾਂ ਦੇ ਦੁੱਖ ਸੁੱਖ ਦੇ ਸਾਥੀ।

—ਪੰਡਿਤਾ ਝੂਠ ਨਾ ਬੋਲ, ਗਰੀਬਾਂ ਨੂੰ ਮਜ਼ਾਕ ਨਹੀਂ ਕਰੀਦਾ। ਸਾਡੇ ਨਾਲ ਤੇ ਉਹ ਹਾਲ ਹੋਇਆ ਏ ਕਿ ਜੰਮੇ ਤੇ ਬੰਦੀਓਂ ਲੰਮੇ।

—ਬੰਦਿਆ, ਓਏ ਮਿਤਰਾ, ਤੇਰੇ ਪੈਰ ਵਿਚ ਪਦਮ ਏ। ਜਾਂ ਤੂੰ ਰਿਸ਼ੀ ਹੋਵੇਂਗਾ ਜਾਂ ਰਾਜਾ। ਪਦਮ ਵਿਚ ਚਮਕ ਪੈਦਾ ਹੋ ਗਈ ਏ। ਇਹ ਗੱਲ ਹੋਣ ਵਾਲੀ ਈ ਏ!

ਅਜੇ ਸ਼ਾਮਾਂ ਢਲੀਆਂ ਹੀ ਸਨ, ਸਹਿਜ ਸੁਭਾਅ ਦੁਰਗਾ ਪੰਡਿਤ ਬੋਲਿਆ, ਸੱਜਣਾ ਤੇਰਾ ਗੁਰੂ ਕਿਹੜਾ ਏ, ਕਿਸ ਦੇ ਚੇਲੇ ਹੋ?

—ਮੈਂ ਅਜੇ ਤਕ ਨਾ ਕਿਸੇ ਦਾ ਚੇਲਾ ਹੀ ਬਣਿਆਂ ਹਾਂ ਤੇ ਨਾ ਹੀ ਕੋਈ ਗੁਰੂ ਹੀ ਧਾਰਿਆ ਏ।

ਦੁਰਗਾ ਪੰਡਿਤ ਭੁੱਲ ਗਿਆ ਕਿ ਜਿਸ ਪੁਰਸ਼ ਦੇ ਪੈਰ ਵਿਚ ਪਦਮ ਏ, ਇਸ ਕਿਸੇ ਦਿਨ ਬਹੁਤ ਵੱਡਾ ਰਾਜਾ ਜਾਂ ਮਹਾਂਪੁਰਸ਼ ਹੋਣਾ ਏ। ਕਰੋਧ ਵਿਚ ਬੋਲਿਆ, "ਚਲ ਉਏ ਨੀਚਾ, ਤੂੰ ਤੇ ਮੇਰਾ ਧਰਮ ਹੀ ਭਰਿਸ਼ਟ ਦਿੱਤਾ ਏ," ਨਿਗੁਰਿਆਂ ਦਾ ਸਾਥ ਕਾਹਦਾ ਏ?

—ਨਿਗੁਰੇ ਕਾ ਸੰਗ, ਜਨਮ ਗਿਆ, ਤੇਰਾ, ਕਿਸ ਕਾ ਸੰਗ ਕੀਆ ਰੇ ਮਨ ਮੂਰਖ। ਪੰਡਿਤ ਬੁੜਬੜਾਇਆ ਤੇ ਚਲਾ ਗਿਆ। ਪਰ ਇਕ ਜਾਂਦਾ ਜਾਂਦਾ ਸੱਟ ਮਾਰ ਗਿਆ। ਸੁਤੀ ਆਤਮਾ ਜਾਗ ਪਈ। ਘਰ ਤੇ ਪੁਜ ਗਏ। ਪਰ ਨਾ ਮਨ ਲਗੇ ਤੇ ਨਾ ਕੰਮ ਹੀ ਕਰਨ ਨੂੰ ਜੀਅ ਕਰੇ। ਜੀਵਣਾ ਹਰਾਮ ਕਰ ਦਿੱਤਾ ਦੁਰਗੇ ਪੰਡਿਤ ਨੇ। ਰਾਤ ਜਾਗਦਿਆਂ ਲੰਘਣ ਲੱਗੀ। ਦਿਨ ਵਿਚਾਰਾਂ ਵਿਚ।

ਅਵਾਜ਼ ਮਿੱਠੀ ਸੁਰ ਵਿਚ ਸਵੇਰੇ ਅੰਮ੍ਰਿਤ ਵੇਲੇ ਕੰਨੀ ਪਈ, ਇਉਂ ਜਾਪੇ ਜਿਵੇਂ ਕੋਈ ਰੱਬੀ ਬਾਣੀ ਪੜ੍ਹ ਰਿਹਾ ਏ। ਅਮਰੂ ਉਠਿਆ ਤੇ ਮਹਿਸੂਸ ਕੀਤਾ ਕਿ ਇਹ ਅਵਾਜ਼ ਕਿਥੋਂ ਆ ਰਹੀ ਏ। ਇਹ ਅਵਾਜ਼ ਭਰਾ ਦੇ ਘਰ ਤੋਂ ਆ ਰਹੀ ਸੀ। ਡਰ ਜਿਹਾ ਮਹਿਸੂਸ ਕੀਤਾ, ਸ਼ਰਮ ਆਈ। ਮੂੰਹ ਹਨੇਰੇ ਉੱਠ ਕੇ ਕੰਧ ਨਾਲ ਲਗ ਕੇ ਬਾਣੀ ਸੁਣਦਾ ਰਿਹਾ ਤੇ ਦਿਨੇ ਲੋਕਾਂ ਨੇ ਉਹਦਾ ਗੁੱਡਾ ਬੰਨ੍ਹ ਦਿੱਤਾ। ਅਮਰੂ ਕੰਧਾਂ ਨਾਲ ਕੰਨ ਲਾ ਲਾ ਕੇ ਬਾਣੀ ਸੁਣਦਾ ਏ, ਬਦਨਾਮੀ ਫੈਲ ਗਈ, ਸਾਰੇ ਪਿੰਡ ਵਿਚ। ਪਰ ਅਮਰੂ ਨੇ ਰਤੀ ਪ੍ਰਵਾਹ ਨਾ ਕੀਤੀ। ਦੂਜੇ ਦਿਨ ਵੀ ਇਸੇ ਤਰ੍ਹਾਂ ਹੀ ਹੋਇਆ। ਭਰਜਾਈ ਸੜੀ ਬਲੀ ਬੈਠੀ ਹੋਈ ਸੀ। ਦਿਉਰ ਨੂੰ ਕੁਝ ਆਖ ਨਹੀਂ ਸੀ ਸਕਦੀ। ਤੀਜੇ ਦਿਨ ਅਵਾਜ਼ ਨਾ ਆਈ, ਅਮਰੂ ਨੇ ਕੰਨ ਲਾ ਕੇ ਵੀਹ ਵਾਰ ਸੁਣੀ। ਜੁਰਅਤ ਕੀਤੀ, ਤੇ ਦਰਵਾਜ਼ਾ ਜਾਹ ਖੜਕਾਇਆ ਭਰਾ ਦਾ। ਅਗੋਂ ਸੁਖ ਨਾਲ ਭਰਜਾਈ ਮੱਥੇ ਲੱਗੀ, ਭਾਬੋ ਦਿਉਰ ਨੂੰ ਆਖਣ ਲਗੀ, ਪਰ ਜਿੱਦਾਂ ਕਿਸੇ ਮੂੰਹ ਅਗੇ ਹੱਥ ਹੀ ਦੇ ਦਿੱਤਾ ਹੋਵੇ, ਚੁੱਪ ਰਹੀ।

ਅਮਰੂ ਬੋਲਿਆ—ਭਾਬੀ ਤੁਹਾਡੇ ਘਰੋਂ ਇਕ ਅਵਾਜ਼ ਆਉਂਦੀ ਸੀ, ਬੜੀ ਮਿੱਠੀ ਤੇ ਸੁਰੀਲੀ ਮੈਂ ਦੋ ਦਿਨ ਕੰਧ ਨਾਲ ਕੰਨ ਲਾ ਕੇ ਸੁਣੀ। ਕੀ ਕਾਰਨ ਏ, ਅਜ ਅਵਾਜ਼ ਸੁਣਾਈ ਨਹੀਂ ਦਿੱਤੀ। ਭਾਬੀ ਕੀ ਤੂੰ ਬਾਣੀ ਪੜ੍ਹਦੀ ਏਂ?

—ਨਹੀਂ ਦਿਉਰਾ, ਅਸਾਂ ਕੀ ਬਾਣੀ ਪੜ੍ਹਨੀ ਏ, ਉਹ ਤੇਰੀ ਨੂੰਹ ਆ ਨਾ, ਉਹ ਤੇਰੀ ਨੂੰਹ ਨਾਲੇ ਦੁਧ ਰਿੜਕਦੀ ਏ ਤੇ ਨਾਲੇ ਬਾਣੀ ਪੜ੍ਹਦੀ ਏ। ਤੂੰ ਕੰਧ ਨਾਲ ਕੰਨ ਲਾ ਕੇ ਕਿਉਂ ਸੁਣਦਾ ਏਂ, ਪਿੰਡ ਵਾਲੇ ਵੀਹ ਗੱਲਾਂ ਕਰਨ ਲਗ ਪਏ ਨੇ। ਤੇਰਾ ਆਪਣਾ ਘਰ ਏ, ਤੂੰ ਦਰਵਾਜ਼ਾ ਕਿਉਂ ਨਾ ਖੜਕਾਇਆ?

—ਭਾਬੀ ਸੱਚੀ ਗੱਲ ਪੁਛਨੀ ਏ, ਮੇਰੀ ਹਿੰਮਤ ਹੀ ਨਾ ਪਈ। ਬਾਣੀ ਨੇ ਮੋਹਿਤ ਹੀ ਕਰ ਲਿਆ। ਮੈਂ ਕਈ ਵਾਰ ਸੋਚਿਆ ਮੈਂ ਦਰਵਾਜ਼ਾ ਖੜਕਾਵਾਂ ਤੇ ਫੇਰ ਇਹ ਵੀ ਸੋਚ ਆਈ ਕਿ ਭਲਿਆ ਲੋਕਾ ਬਾਣੀ ਸੁਣ ਰਿਹਾ ਏਂ, ਜੇ ਦਰਵਾਜ਼ਾ ਖੜਕਿਆ ਤਾਂ ਬਾਣੀ ਬੰਦ ਹੋ ਜਾਏਗੀ।

ਭਾਬੀ ਭਾਗੋ ਆਖਣ ਲੱਗੀ—ਬੀਬੀ ਅਮਰੋ ਪੇਕੇ ਚਲੀ ਗਈ ਏ, ਜੇ ਤੈਨੂੰ ਸੁਣਨ ਦਾ ਬਹੁਤਾ ਚਾਅ ਏ ਤਾਂ ਖਡੂਰ ਚਲਾ ਜਾ। ਭਾਵੇਂ ਸੁਣੀਂ ਤੇ ਭਾਵੇਂ ਸਿਖੀਂ। ਕੁੜਮਾਂਚਾਰੀ ਏ, ਓਪਰਾ ਬਾਂ ਬੇੜ੍ਹਾ ਏ। ਉਥੇ ਜਾਂਦਿਆਂ ਨੂੰ ਸ਼ਰਮ ਆਉਂਦੀ ਏ।

ਅੱਗੋਂ ਅਮਰੂ ਬੋਲਿਆ—ਭਾਬੀ, ਖੈਰ ਮੰਗਣ ਜਾਣੀ ਏ ਤੇ ਜਾਣਾ ਵੀ ਕੁੜਮਾਂ ਦੇ ਘਰ। ਸ਼ਰਮ ਆਉਂਦੀ ਏ, ਪੈਰ ਥਿੜਕਦੇ ਹਨ, ਪੱਗ ਝੁਕ ਜਾਏ ਕੁੜਮ ਅੱਗੇ। ਅਸਾਂ ਮੁੰਡਾ ਵਿਆਹਿਆ ਏ, ਕੁੜੀ ਨਹੀਂ ਦਿੱਤੀ, ਅਸੀਂ ਮੁੰਡੇ ਵਾਲੇ ਹਾਂ, ਸਾਡਾ ਰੁਤਬਾ ਵੱਡਾ ਏ।

ਅਗਲੇ ਦਿਨ ਅਮਰੋ ਆ ਗਈ। ਆਪਣੇ ਸਹੁਰੇ। ਤੇ ਦਿਓਰ ਨੇ ਆਣ ਕੇ ਆਖਿਆ—ਭਾਬੀ ਮੈਂ ਅੱਜ ਆਪਣੀ ਨੂੰਹ ਤੋਂ ਬਾਣੀ ਸੁਣਨ ਆਇਆ ਹਾਂ।

—ਘਰ ਕਿਉਂ ਨਹੀਂ ਲੈ ਜਾਂਦਾ, ਨੂੰਹ ਰਾਣੀ ਨੂੰ ? ਭਰਜਾਈ ਨੇ ਆਖਿਆ।

—ਘਰ ਖੜਿਆਂ ਇਹੋ ਜਿਹੀ ਗੱਲ ਨਹੀਂ ਬਣਨੀ, ਭਾਬੀ।

—ਤੂੰ ਮੇਰੀ ਅਵਸਥਾ ਨਹੀਂ ਜਾਣਦੀ। ਭਾਬੀ ਜ਼ਮਾਨਾ ਪਲਟਣ ਵਾਲਾ ਏ।

—ਦਿਓਰਾ ਤੇਰੀਆਂ ਗੱਲਾਂ ਸੁਣਦਿਆਂ ਮੈਂ ਦੋ ਬੱਚਿਆਂ ਦੀ ਮਾਂ ਬਣ ਗਈ ਆਂ, ਪਰ ਤੇਰੇ ਅਜੇ ਤੱਕ ਬੰਦ ਨਹੀਂ ਬਣੇ। ਨਾ ਦਵਾਨੀ ਲੱਭੇ ਤੇ ਨਾ ਮੈਨੂੰ ਤੂੰ ਆਖੇਂ—ਭਾਬੀ, ਐਤਕੀਂ ਦੋ ਜੋੜੀਆਂ ਬੰਦਾਂ ਦੀਆਂ ਬਣਾ ਕੇ ਲਿਆਵਾਂਗਾ। ਇਕ ਤੇਰੇ ਹੱਥੀਂ ਤੇ ਦੂਜੀ ਤੇਰੇ ਦਰਾਣੀ ਹੱਥੀਂ। ਪਤਾ ਨਹੀਂ ਉਹ ਦਿਵਾਲੀ ਕਦੋਂ ਆਉਣੀ ਏ।

—ਭਾਬੀ ਹੁਣ ਕਾਇਆਂ ਪਲਟਣ ਵਾਲੀ ਏ।

—ਬਾਣੀ, ਪੁੱਤ ਮੈਂ ਤੇ ਬਾਣੀ ਸੁਨਣ ਆਇਆ ਹਾਂ, ਸੰਗ ਗਈ ਏਂ, ਸੰਗੀ ਦਾ ਨਹੀਂ, ਮੈਂ ਵੀ ਤੇਰਾ ਪਿਓ ਹਾਂ, ਧੀਆਂ ਵੀ ਕਦੀ ਸੰਗਦੀਆਂ ਹਨ, ਪੁੱਤ, ਅਮਰੂ ਦੀ ਆਵਾਜ਼ ਸੀ।

ਕਰਣੀ ਕਾਗਦ ਮਨ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ।

ਤੇ ਫੇਰ ਅਮਰੂ ਨੇ ਆਖਿਆ—ਪੁੱਤ ਇਹਦਾ ਅਰਥ ਵੀ ਜਾਣਦੀ ਏਂ।

—ਹਾਂ ਪਿਤਾ ਜੀ ਤੋਂ ਸਿਖਿਆ ਸੀ, ਸੁਣਾਉਂਦੀ ਹਾਂ। ਸਾਡੇ ਅਮਲਾਂ ਦੇ ਕਾਗਜ਼ਾਂ ਤੇ ਦੋ ਤਰ੍ਹਾਂ ਦੇ ਲੇਖ ਹਨ। ਜਿਹੜੇ ਲੇਖ ਬਹੁਤੇ ਹੁੰਦੇ ਹਨ, ਮਨੁੱਖ ਓਸੇ ਪਾਸੇ ਤੁਰਿਆ ਜਾਂਦਾ ਹੈ। ਉਇ ਮਨਾ ਤੂੰ ਸੰਸਾਰ ਤੇ ਆਇਆ ਏਂ, ਓਸ ਮਾਲਕ ਨੂੰ ਯਾਦ ਕਰ ਪਰ ਤੂੰ ਤਾਂ ਓਸ ਦੀਨ ਦੁਨੀਆਂ ਦੇ ਮਾਲਕ ਨੂੰ ਵਿਸਾਰ ਬੈਠਾ ਏਂ, ਜੀਵਨ ਤਾਂ ਹੀ ਸਫਲ ਹੋਵੇਗਾ ਜੇ ਓਸ ਨੂੰ ਯਾਦ ਕਰੇਂਗਾ ਤੇ। ਸਰੀਰ ਦੀ ਭਠੀ ਵਿਚ ਮਨ ਲੋਹੇ ਨੂੰ ਪਾਈਏ, ਤੇ ਕੋਲਿਆਂ ਦਾ ਢੇਰ ਲੱਗਾ ਹੋਇਆ ਏ। ਕਾਮ ਕਰੋਧ ਤੇ ਲਾਲਚ ਦੀਆਂ ਲਾਟਾਂ ਨਿਕਲਦੀਆਂ ਹਨ। ਮਨ ਸੜ ਗਿਆ, ਜੀਵ ਜੰਤਾ ਦੀ ਸੰਨੀ ਨਾਲ ਮਨ ਨੂੰ ਚੁੱਕ ਚੁੱਕ ਕੇ ਹੋਰ ਪਰੇਸ਼ਾਨ ਕਰ ਰਿਹਾ ਏਂ। ਭਾਵੇਂ ਮਨੁੱਖ ਦੇ ਮਨ ਵਿਚ ਅਜਿਹੀ ਵਾਸ਼ਨਾ ਹੋਵੇਗੀ ਪਰ ਪਾਰਸ ਗੁਰੂ ਮਿਲ ਜਾਏ ਤਾਂ ਜੀਅ ਫੇਰ ਸੋਨਾ ਹੋ ਜਾਂਦਾ ਏ। ਰਾਮ ਦੀ ਬੂਟੀ ਵਿਚ ਬਹੁਤ ਵੱਡੀ ਤਾਕਤ ਏ—

ਕਾਇਆ ਆਰਣੁ, ਮਨ ਵਿਚਿ ਲੋਹਾ,
ਪੰਚ ਅਗਨਿ ਤਿਤ ਲਾਗਿ ਰਹੀ,
ਕੋਇਲੇ ਪਾਪ ਪੜੇ ਤਿਸ ਊਪਰ,
ਮਨ ਜਲਿਆ ਸੰਨੀ ਚਿੰਤ ਭਈ।
ਭਇਆ ਮਨੂਰ ਕੰਚਨ ਫਿਰਿ ਹੋਵੈ,
ਜੇ ਗੁਰੂ ਮਿਲੈ ਤਿਨੇਹਾ।
ਏਕ ਨਾਮ ਅੰਮ੍ਰਿਤ ਓਹ ਦੇਵੈ,
ਤਉ ਨਾਨਕ ਤ੍ਰਿਸਟਸ ਦੇਹਾ।

—ਪੁੱਤ ਮੈਨੂੰ ਵੀ ਨਾਲ ਲੈ ਚੱਲ, ਆਪਣੇ ਪਿਤਾ ਦੇ ਡੇਰੇ, ਅਮਰੂ ਦੀ ਆਵਾਜ਼ ਸੀ।

□□

## ੬੭

## ਕਾਹਦੀ ਕੁੜਮਾਚਾਰੀ

ਨੂੰਹ ਸਹੁਰਾ ਦੋਵੇਂ ਖਡੂਰ ਆਣ ਪਹੁੰਚੇ। ਜਦ ਗੁਰੂ ਅੰਗਦ ਦੇਵ ਜੀ ਨੇ ਵੇਖਿਆ, ਅਮਰੋ ਆਈ ਏ, ਹੈਰਾਨ ਹੋਏ। ਅਜੇ ਕਲ ਤੋਰੀ ਸੀ, ਤੇ ਅਜ ਸ਼ਾਮੀ ਕਿਦਾਂ ਆ ਗਈ ਏ, ਸੁਖ ਤੇ ਹੈ ਨਾ।

ਅਮਰੋ ਨੇ ਅਗੇ ਜਾ ਕੇ ਪਿਤਾ ਜੀ ਨੂੰ ਰਾਮ ਸਤ ਆਖੀ ਤੇ ਆਖਿਆ ਕਿ ਪਿਤਾ ਜੀ ਵੀ ਨਾਲ ਆਏ ਹਨ।

—ਕਿੱਥੇ ਹਨ ?

—ਮਗਰ ਆ ਰਹੇ ਹਨ ?

—ਘੋੜੀ ਤੇ ? ਗੁਰੂ ਅੰਗਦ ਦੇਵ ਨੇ ਸਵਾਲ ਤੇ ਸਵਾਲ ਕੀਤਾ।

—ਨਹੀਂ ਮੈਂ ਬਾਹਰ ਬਿਠਾ ਆਈ ਹਾਂ, ਤਾਂ ਕਿ ਤੁਹਾਥੋਂ ਪੁੱਛ ਲਵਾਂ।

—ਕੁੜਮ ਘਰ ਆਉਣ ਤੇ ਪੁੱਛ ਕੇ, ਪੁੱਤ ਏਦਾਂ ਨਹੀਂ, ਚਲ ਮੈਂ ਚਲਦਾ ਹਾਂ, ਤੇਰੇ ਨਾਲ। ਧੰਨ ਹਨ, ਸਾਡੇ ਕੁੜਮ। ਘਰ ਆਏ ਹਨ। ਚਲ ਮੈਂ ਤੇਰੇ ਨਾਲ ਚਲਦਾ ਹਾਂ। ਕਾਹਲੀ ਵਿਚ ਤੁਰ ਪਏ ਤੇ ਕਾਹਲੀ ਵਿਚ ਜੁਤੀ ਪਾਉਣੀ ਵੀ ਭੁੱਲ ਗਏ।

ਕੁੜਮ ਦੇ ਦਰਸ਼ਨ ਕੀਤੇ ਤੇ ਚੈਨ ਚੜ੍ਹ ਗਿਆ।

ਅਮਰੂ ਨੇ ਝੱਟ ਹੀ ਕੁੜਮ ਦੇ ਪੈਰਾਂ ਤੇ ਸਿਰ ਰੱਖ ਦਿੱਤਾ।

—ਹੈਂ, ਹੈਂ ਇਹ ਕੀ, ਏਡਾ ਵੱਡਾ ਭਾਰ, ਮੈਂ ਕਿਸ ਤਰ੍ਹਾਂ ਚੁਕ ਸਕਾਂਗਾ ? ਗੁਰੂ

ਅੰਗਦ ਦੇਵ ਨ ਆਖਿਆ, ਸਿਰ ਚੁੱਕੋ ਭਰਾ ਜੀ।

—ਮੇਰਾ ਸਿਰ ਤੇ ਹੁਣ ਤੁਸੀਂ ਹੀ ਚੁਕ ਸਕਦੇ ਹੋ।

—ਤਾਂ ਚੁੱਕਣਾ ਏ ਜੇ ਸੀਨੇ ਨਾਲ ਲਾਉਣਾ ਏ, ਨਹੀਂ ਤੇ ਇਹਨੂੰ ਇਥੇ ਹੀ ਰਹਿਣ ਦਿਓ।

ਕੁੜਮਾਚਾਰੀ ਜਾਂਦੀ ਰਹੀ, ਪਰ ਅੰਦਰ ਦੀ ਤਾਰ ਹਿਲ ਗਈ ਸੀ। ਗੁਰਾਂ ਦੇ ਅੰਦਰੋਂ ਅਵਾਜ਼ ਆ ਰਹੀ ਸੀ, ਮੇਰੇ ਰਾਜ ਦਾ ਧਨੀ ਆ ਰਿਹਾ ਏ।

ਆਪਣੇ ਹੱਥਾਂ ਨਾਲ ਕੁੜਮ ਨੂੰ ਚੁਕਿਆ ਤੇ ਸੀਨੇ ਨਾਲ ਲਾਇਆ।

—ਬਸ ਅਜ ਤੋਂ ਕੁੜਮਾਚਾਰੀ ਗਈ, ਮੈਂ ਤੁਹਾਡਾ ਗੋਲਾ ਤੇ ਤੁਸੀਂ ਮੇਰੇ ਗੁਰੂ।

—ਮੁਸ਼ਕਲ ਸਵਾਲ ਪਾਇਆ ਈ ਭਰਾਵਾ। ਇਹ ਕੰਡਿਆਂ ਦੀ ਸੇਜ, ਇਹ ਕਠਿਨ ਮੰਜ਼ਲ, ਇਹ ਲੰਮਾ ਪੈਂਡਾ, ਸੂਲੀ ਤੇ ਚੜ੍ਹਨ ਨਾਲੋਂ ਘੱਟ ਨਹੀਂ, ਗੁਰਾਂ ਫੁਰਮਾਇਆ।

—ਹਜ਼ੂਰ ਤੁਸੀਂ ਚਿੰਤਾ ਨਾ ਕਰੋ, ਮੈਂ ਇਹੋ ਹੀ ਚੜ੍ਹਨ ਆਇਆ ਹਾਂ, ਕਦੇ ਡੋਲਣ ਨਹੀਂ ਲੱਗਾ। ਕੱਚੇ ਭਾਂਡੇ ਨੂੰ ਇਕ ਵਾਰ ਪੱਕਾ ਕਰਕੇ ਛੱਡ ਦਿਓ, ਲੋਕ ਠੂੰਗਾ ਮਾਰਨ ਤੇ ਖੜਾਕ ਆਵੇ।

ਭਾਂਡੇ ਸੁੱਕਣੇ ਪਾ ਦਿੱਤਾ ਏ, ਧੁੱਪ ਲੱਗੇ, ਭਾਂਡਾ ਪੱਕੇ, ਉਸੇ ਦਿਨ ਟਹਿਲ ਸ਼ੁਰੂ ਹੋ ਗਈ। ਗਾਗਰ ਮੋਢੇ ਚੁੱਕ ਲਈ ਤੇ ਪ੍ਰਣ ਕੀਤਾ ਕਿ ਮੈਂ ਰੋਜ਼ ਬਿਆਸਾ ਤੋਂ ਗਾਗਰ ਤਾਜ਼ੇ ਜਲ ਦੀ ਭਰ ਕੇ ਲਿਆਇਆ ਕਰਾਂਗਾ ਤੇ ਗੁਰਾਂ ਨੂੰ ਇਸ਼ਨਾਨ ਕਰਾਇਆ ਕਰਾਂਗਾ।

ਭਾਈ ਅਮਰੂ ਦੀ ਉਮਰ ਉਸ ਵੇਲੇ 62 ਸਾਲ ਦੀ ਸੀ ਤੇ ਗੁਰੂ ਅੰਗਦ ਦੇਵ ਦੀ ਜਵਾਨੀ ਅਜੇ ਢਲੀ ਹੀ ਸੀ। ਫਾਸਲਾ ਬਹੁਤ ਵੱਡਾ ਸੀ। ਸੇਵਾ ਕਰਨਾ, ਘਾਲਣਾ ਘਾਲਨੀ, ਮੁੱਠੀ ਚਾਪੀ ਕਰਨੀ, ਲੰਗਰ ਦੀ ਸੇਵਾ ਕਰਨੀ।

ਹਰ ਸਾਲ ਸਿਰੋਪਾ ਮਿਲਦਾ ਪਰ ਸਿਰ ਦੇ ਉਤੋਂ ਨਹੀਂ ਸੀ ਲਾਹਿਆ। ਸਿਰੋਪੇ ਤੇ ਸਿਰੋਪਾ।

—ਪੁਰਖਾ ਤੂੰ ਸਿਰ ਦੇ ਉਤੋਂ ਲਾਹ ਕੇ ਨਹੀਂ ਵੇਖਦਾ ਸਿਰੋਪਾ। ਜਦ ਦੂਜਾ ਸਿਰੋਪਾ ਮਿਲਦਾ ਏ ਤਾਂ ਉਹਦੇ ਉਤੇ ਹੀ ਲਪੇਟ ਲੈਂਦਾ ਹੈਂ।

—ਅਜੇ ਉਹ ਲਾਹੁਣ ਜੋਗਾ ਨਹੀਂ ਹੋਇਆ, ਜਦੋਂ ਗੁਰੂ ਲਾਹੇਗਾ, ਲੱਥ ਜਾਏਗਾ। ਇਹ ਮੇਰਾ ਕੀ ਲੈਂਦਾ ਏ।

ਗਿਆਰਾਂ ਸਿਰੋਪੇ ਲੈ ਚੁਕੇ ਸਨ।

—ਬਾਰਾਂ ਸਾਲ ਲਗ ਗਏ,ਪ੍ਰਤਿਗਿਆ, ਤਪੱਸਿਆ ਪੂਰੀ ਹੋ ਗਈ, ਪਰ ਮਾਂਗ ਅਜੇ ਵੀ ਖਾਲੀ ਸੀ। ਸੰਧੂਰ ਨਾਲ ਭਰੇ ਮਾਂਗ, ਤਾਂਹੀਏਂ ਜਾ ਕੇ ਸੁਹਾਗਣ ਬਣੇ ਨਾ?

ਇਕ ਦਿਨ ਵਰਖਾ ਬਹੁਤ ਸੀ, ਮੀਂਹ ਆਂਹਦਾ ਸੀ ਕਿ ਅੱਜ ਹੀ ਆਉਣਾ ਏ, ਝੱਖੜ, ਹਨੇਰੀ, ਤੂਫਾਨ, ਸਾਰੀਆਂ ਚੀਜ਼ਾਂ ਇਕੋ ਵਾਰ ਇਕੱਠੀਆਂ ਹੋ ਗਈਆਂ।

ਭਾਈ ਅਮਰੂ ਨੇ ਗਾਗਰ ਭਰੀ ਬਿਆਸਾ ਵਿਚੋਂ ਤੇ ਤੁਰ ਪਿਆ ਆਪਣੇ ਰਾਹ ਤੇ। ਹਨੇਰੀ ਨੇ ਜ਼ੋਰ ਲਾਇਆ ਤੇ ਤੂਫਾਨ ਨੇ ਵੀ ਆਪਣੀ ਵਾਹ ਲਾਈ। ਝੱਖੜ ਨੇ ਵੀ ਜੀਅ ਭਰ ਕੇ ਆਪਣਾ ਜਲਾਲ ਵਿਖਾਇਆ ਪਰ ਅਮਰੂ ਦਾ ਰਾਹ ਨਾ ਰੋਕ ਸਕੇ, ਇਹ ਚਾਰੇ।

ਹਨੇਰਾ ਘੁੱਪ ਸੀ, ਹੱਥ ਨੂੰ ਹੱਥ ਵਿਖਾਈ ਨਹੀਂ ਸੀ ਦਿੰਦਾ। ਅਮਰੂ ਖਡੂਰ ਪੁੱਜ ਚੁੱਕਾ ਸੀ, ਬਰਸਾਤ ਜ਼ੋਰਾਂ ਤੇ ਸੀ। ਜੁਲਾਹੇ ਨੇ ਖੱਡੀ ਗੱਡੀ ਹੋਈ ਸੀ। ਕਿੱਲੀ ਗੱਡ ਕੇ ਤਾਣਾ

ਬੁਣਿਆ ਹੋਇਆ ਸੀ। ਕਿੱਲੀ ਨਾਲ ਠੇਡਾ ਵੱਜਾ ਤੇ ਡਿੱਗ ਪਿਆ ਅਮਰੂ, ਪਰ ਗਾਗਰ ਸੰਭਾਲ ਰੱਖੀ।

ਜੁਲਾਹਾ ਬੋਲਿਆ—ਕੌਣ ਏ ਮੇਰੀ ਖੱਡੀ ਦੇ ਦੁਆਲੇ, ਮੈਂ ਅਜੇ ਤਾਣੀ ਕਲ੍ਹ ਹੀ ਪਾਈ ਏ।

ਜੁਲਾਹੀ ਬੋਲੀ—ਬੈਠ ਜਾਓ, ਆਰਾਮ ਨਾਲ, ਸੌਂਦੇ ਕਿਉਂ ਨਹੀਂ, ਚੋਰ ਨਹੀਂ ਪੈਣ ਲੱਗੇ ਤਾਣੀ ਨੂੰ। ਹੋਣਾ ਕੌਣ ਏ, ਅਮਰੂ ਨਿਥਾਵਾਂ ਹੋਵੇਗਾ, ਕੁੜਮਾਂ ਦੇ ਟੁਕੜਿਆਂ ਤੇ ਪਲਦਾ ਏ, ਜਦੋਂ ਲਾਹ ਲਈ ਲੋਈ, ਤੇ ਕੀ ਕਰੇਗਾ ਕੋਈ।

ਜੁਲਾਹਾ ਤੇ ਚੁੱਪ ਹੋ ਗਿਆ ਪਰ ਬਾਹਰੋਂ ਆਵਾਜ਼ ਆਈ—ਮੈਂ ਨਹੀਂ ਨਿਥਾਵਾਂ, ਤੂੰ ਤੇ ਕਮਲੀ ਏਂ, ਮੈਂ ਉਸ ਦੀ ਸ਼ਰਨ ਵਿਚ ਆਇਆ ਹਾਂ, ਜਿਹੜਾ ਦੀਨ ਦੁਨੀਆਂ ਦਾ ਮਾਲਕ ਏ।

ਗੱਲ ਤੜਕੇ ਦੀ ਸੀ, ਨਾ ਕਿਸੇ ਸੁਣੀ ਤੇ ਨਾ ਕਿਸੇ ਵੇਖਿਆ ਭਈ ਕੀ ਹੋਇਆ, ਬਸ ਕੇਵਲ ਜਾਂ ਅਮਰੂ ਜਾਣੇ, ਜਾਂ ਜੁਲਾਹੀ ਤੇ ਜਾਂ ਜੁਲਾਹਾ ਤੇ ਬਸ ਇਸ ਤੋਂ ਬਾਅਦ ਰੱਬ ਹੀ ਵੇਖਦਾ ਸੀ।

ਦਿਨੇ ਦੀਵਾਨ ਸਜਿਆ ਤੇ ਜੁਲਾਹਾ ਪੁਕਾਰ-ਪੁਕਾਰ ਕਰ ਰਿਹਾ ਸੀ—ਜੁਲਾਹੀ ਕਮਲੀ ਹੋ ਗਈ ਏ। ਸਤਿਗੁਰ ਮੇਰਾ ਘਰ ਉੱਜੜ ਗਿਆ ਏ, ਮੇਰੀ ਜੁਲਾਹੀ ਤੋਂ ਗਲਤੀ ਹੋ ਗਈ ਏ।

ਏਨੇ ਚਿਰ ਨੂੰ ਜੁਲਾਹੀ ਵੀ ਆ ਗਈ ਤੇ ਉਸ ਕਮਲ ਖਿਲੇਰ ਦਿੱਤਾ ਦੀਵਾਨ

... ਅੰਗਦ ਦੇਵ ਦੀ ਦਰਿਸ਼ਟੀ ਪਈ ਤੇ ਸੰਭਲ ਗਏ। ਸਾਰੇ ਦੀਵਾਨ ਵਿਚ
... ਇਕ ਵਾਰ ਫਿਰ ਗੁਰੂ ਅੰਗਦ ਦੇਵ ਦਾ ਆਸਣ ਡੋਲਿਆ ਤੇ
... ਦਾ ਧਨੀ ਆ ਗਿਆ ਏ।
...ਈਆਂ ਚਿਰਾਂ ਤੋਂ ਨਹੀਂ
ਰਹੀ ਸੀ, ਸਾਰੀ
ਕਿੜ ਵੀ

ਭੁਲ ਹੋਈ, ਅਸੀਂ ਤਪੇ ਦੀਆਂ ਗੱਲਾਂ ਵਿਚ ਆ ਗਏ। ਤੁਸੀਂ ਚਲੋ, ਪਿੰਡ ਬਚ ਜਾਏ। ਹੁਣ ਗੁਰਾਂ ਕੋਲ ਜਾਂਦਿਆਂ ਸਾਨੂੰ ਸ਼ਰਮ ਆਉਂਦੀ ਏ।

ਅੱਗੋਂ ਅਮਰੂ ਬੋਲਿਆ—ਜਾਓ, ਤੁਸੀਂ ਤਪੇ ਦੇ ਪੈਰ ਵਿਚ ਰੱਸਾ ਪਾ ਕੇ ਘਸੀਟੋ, ਜਿਥੋਂ ਦੀ ਘਸੀਟੋਗੇ, ਬਾਰਸ਼ ਹੋਵੇਗੀ, ਜਲ-ਥਲ ਹੋ ਜਾਵੇਗਾ।

ਲੋਕਾਂ ਏਦਾਂ ਹੀ ਕੀਤਾ। ਘਸੀਟ ਘਸੀਟ ਕੇ ਤਪੇ ਦੀ ਜਾਨ ਨਿਕਲ ਗਈ, ਖਾਲੀ ਲਾਸ਼ ਲੋਕ ਅਜੇ ਵੀ ਘਸੀਟ ਰਹੇ ਸਨ।

ਬਾਰਸ਼ ਹੋ ਗਈ, ਸਾਰਾ ਪਿੰਡ ਖੁਸ਼ੀਆਂ ਮਨਾ ਰਿਹਾ ਸੀ। ਅਮਰੂ ਸੰਗਤ ਦੇ ਨਾਲ ਜਦ ਸਤਿਗੁਰਾਂ ਦੇ ਕੋਲ ਗਿਆ ਤਾਂ ਅੱਗੋਂ ਗੁਰਾਂ ਮੂੰਹ ਮੋੜ ਲਿਆ।

ਆਪਣੇ ਆਪ ਕੋ ਮਹਿਦ ਜਨਾਯੋ।

—ਤੂੰ ਕੁਦਰਤ ਦੇ ਕੰਮ ਵਿਚ ਰੁਕਾਵਟ ਪਾਈ ਏ, ਤੂੰ ਹੁਣੇ ਹੀ ਕਰਾਮਾਤਾਂ ਵਿਖਾਉਣ ਲੱਗ ਪਿਆ ਏਂ। ਪਰਵਰਦਿਗਾਰ ਦੇ ਸਾਨੀ ਨਹੀਂ ਬਣੀਦਾ। ਹੱਥ ਜੋੜੇ ਤੇ ਸੰਗਤ ਨੇ ਵੀ ਜੋੜੇ।

ਗੁਰਾਂ ਫਰਮਾਇਆ—ਮੰਦਾ ਕੀਤਾ ਏ, ਪਿੰਡ ਵਾਲਿਆ, ਤਪੇ ਨੂੰ ਏਨੀ ਵਡੀ ਸਜ਼ਾ ਨਹੀਂ ਸੀ ਦੇਣੀ ਚਾਹੀਦੀ। ਹੁਣ ਤਪੇ ਦੀ ਯਾਦ ਵਿਚ ਲੰਗਰ ਲਾਵੋ ਤੇ ਗਰੀਬ ਗੁਰਬੇ ਨੂੰ ਰੱਜ ਕੇ ਖੁਆਵੋ ਤਾਂ ਜੋ ਤਪੇ ਦਾ ਨਾਂ ਯਾਦ ਰਹੇ।

ਸਹਿਣਸ਼ੀਲਤਾ ਚਾਹੀਦੀ ਏ, ਧਰਤੀ ਵਾਂਗ। ਦੁਖ ਸੁਖ ਵਿਚ ਅਣਹੋਂਦਤਾ, ਨਿਮਰਤਾ ਪਰਬਤ ਵਰਗੀ, ਵਿਸ਼ਾਲਤਾ ਆਕਾਸ਼ ਤੁਲ, ਤੇਜ਼ ਸੂਰਜ ਵਰਗਾ, ਸਦਾ ਸਭ ਭਲਾ ਮੰਗੋ, ਸਤਿਗੁਰਾਂ ਫੁਰਮਾਇਆ—

ਸਾਰਿਆਂ ਮੱਥਾ ਟੇਕ ਕੇ ਆਪਣੇ ਗੁਨਾਹ ਮੁਆਫ਼

ਤੇਰੀ ਚਾਕਰੀ ਮੁਕ ਗਈ। ਅੱਜ ਤੋਂ ਬਾਅਦ ਤੇਰੇ ਜ਼ਿੰਮੇ ਹੋਰ ਕੰਮ ਲਾਇਆ ਜਾਏਗਾ।

—ਸਤਿਗੁਰ ਮੈਥੋਂ, ਇਹ ਸੇਵਾ ਨਾ ਖੋਵੋ।

—ਉਹ ਵੀ ਸੇਵਾ ਏ। ਅੱਗੇ, ਪੰਡ ਹੋਲੀ ਸੀ, ਹੁਣ ਜ਼ਰਾ ਕੁ ਭਾਰੀ ਤੇਰੇ ਸਿਰ ਤੇ ਰੱਖਣੀ ਏ।

ਹੁਜਤ ਕੀ, ਹੁਕਮ ਅੱਗੇ।

ਦਿਨ ਚੜ੍ਹ ਚੁਕਾ ਸੀ, ਸੰਗਤ ਜੁੜੀ ਹੋਈ ਸੀ। ਸਤਿਗੁਰੂ ਅਜੇ ਦੀਵਾਨ ਵਿਚ ਨਹੀਂ ਸਨ ਆਏ। ਗਾਗਰ ਪਾਣੀ ਦੀ ਲਿਆ ਰੱਖੀ।

ਸਤਿਗੁਰਾਂ ਫੁਰਮਾਇਆ—ਅੱਗੇ ਤੂੰ ਸਾਨੂੰ ਨੁਹਾਉਂਦਾ ਸੈਂ ਤੇ ਅੱਜ ਅਸੀਂ ਤੈਨੂੰ ਆਪਣੇ ਹੱਥੀਂ ਨੁਹਾਵਾਂਗੇ।

ਚੌਂਕੀ ਤੇ ਬਿਠਾਇਆ, ਸਤਿਗੁਰਾਂ।

ਜਦ ਪਹਿਲਾ ਪਟਕਾ ਲਾਇਆ ਤਾਂ ਵਿਚੋਂ ਕੀੜੇ ਡਿਗਣ ਲੱਗ ਪਏ।

—ਇਹ ਕੀ ਇਹ ਕੀੜੇ ਕਿਥੋਂ ਆਏ।

—ਸਤਿਗੁਰ ਮੇਰੇ ਇਹ ਪਾਪ ਹਨ, ਮੇਰੇ ਅਵਗੁਣ ਹਨ, ਮੇਰਾ ਗੁਮਾਨ ਏ, ਅਭਿਮਾਨ ਏ, ਇਹ ਲਾਲਚ ਏ। ਇਹ ਸਭ ਕੁਝ ਮੇਰੇ ਅੰਦਰੋਂ ਬਾਹਰ ਆ ਗਿਆ ਹੈ।

ਖੂਬ ਸਾਬਣ ਲਾ ਲਾ ਕੇ ਮਲ ਮਲ ਕੇ ਨੁਹਾਇਆ ਜਿਸ ਨਾਲ ਬਾਹਰ ਦੀ ਮੈਲ ਵੀ ਲੱਥ ਗਈ। ਕੇਸਾਂ ਵਿਚ ਚੰਦਨ ਦਾ ਤੇਲ ਲਾਇਆ। ਨਵੇਂ ਕੱਪੜੇ ਪੁਵਾ ਕੇ ਬਿਠਾਇਆ ਚੌਕੀ ਤੇ।

—ਲੈ ਬਈ, ਪੁਰਖਾ, ਅੱਜ ਤੋਂ ਤੂੰ ਪੂਰਨ ਮਨੁੱਖ ਬਣ ਗਿਆ ਏਂ, ਲੈ ਝੋਲੀ ਅੱਡ ਤੇ ਸਾਰੀਆਂ ਬਰਕਤਾਂ ਸੰਭਾਲ—

ਤੁਮਹੋ ਨਿਥਾਵਨ ਥਾਨ। ਕਰਹੋ ਨਿਮਾਨਹਿ ਮਾਨ
ਨਿਤਾਣਿਆਂ ਕਾ ਤਾਨ। ਨਿਓਟਿਆਂ ਕੀ ਓਟ।
ਨਿਆਸਰਿਆਂ ਕਾ ਆਸਰਾ, ਨਿਧਰਿਆਂ ਦੀ ਧਿਰ।
ਨਿਧੀਰਨ ਕੀ ਧੀਰ। ਪੀਰਾਂ ਦੇ ਪੀਰ।
ਦਿਆਲ ਗਹੀ, ਬੌਹੜ। ਜਗਤ ਬਦੀ ਤੋੜ।
ਭੰਨਣ ਘੜਨ ਸਮਰਥ, ਸਭ ਜੀਵਕਾ ਜਿਸ ਹੱਥ।

ਫੇਰ ਕਿਹਾ—ਤੂੰ ਸਾਡਾ ਹੀ ਰੂਪ ਹੈਂ। ਜਦ ਸੋਨੇ ਦੇ ਗਹਿਣਆਂ ਨੂੰ ਕੁਠਾਲੀ ਵਿਚ ਪਾ ਕੇ ਸੋਧਿਆ ਜਾਂਦਾ ਏ। ਇਸੇ ਤਰ੍ਹਾਂ ਤੂੰ ਵੀ ਆਪਣੇ ਆਪ ਨੂੰ ਢਾਲਿਆ ਏ। ਅੱਜ ਤੋਂ ਤੂੰ ਪੂਰਨ ਮਨੁੱਖ ਹੋ ਗਿਆ ਏਂ ਅੱਜ ਤੋਂ ਤੂੰ, ਅਮਰੂ ਨਹੀਂ ਰਿਹਾ, ਅਮਰਦਾਸ ਬਣ ਗਿਆ ਏਂ।

ਗੱਲ ਲੋਕਾਂ ਦੀ ਥੋੜ੍ਹੀ ਜਿਹੀ ਸਮਝ ਵਿਚ ਆਈ, ਕਿ ਥੋੜ੍ਹੀ ਜਿਹੀ ਜ਼ਿੰਮੇਵਾਰੀ ਭਾਈ ਅਮਰੂ ਦੇ ਗਲ ਪਾਈ ਜਾ ਰਹੀ ਏ, ਗੁਰਗੱਦੀ ਦਾ ਫੈਸਲਾ ਤੇ ਹੋ ਹੀ ਗਿਆ ਏ। ਪੁੱਤਰ ਵੀ ਆਸ ਲਾਈ ਬੈਠੇ ਸਨ ਤੇ ਹੋਰ ਵੀ ਕਈ ਚਤੁਰ ਸੇਵਕ ਵੀ ਯਤਨਾਂ ਵਿਚ ਸਨ। ਪੁੱਤਰਾਂ ਚੰਗਾ ਖਰੂਦ ਮਚਾਇਆ ਪਰ ਕੋਈ ਦਾਲ ਨਾ ਗਲੀ।

ਗੁਰਾਂ ਫੁਰਮਾਇਆ—ਬੇਟਾ ਪੰਡ ਭਾਰੀ ਏ, ਰੁਹਾਥੋਂ ਚੁੱਕੀ ਜਾਣੀ ਨਹੀਂ। ਗੁਰਗੱਦੀ

ਦਾ ਫੈਸਲਾ ਧੁਰੋਂ ਅਟੱਲ ਏ, ਤੁਹਾਡੇ ਵੱਸ ਦਾ ਰੋਗ ਨਹੀਂ. ਤੁਸੀਂ ਸੇਵਾ ਕਰੋ. ਤੁਹਾਡੇ ਖਾਣ ਪੀਣ ਲਈ ਬਹੁਤ ਏ, ਮੁਕਦਾ ਨਹੀਂ।

ਫੇਰ ਹੁਕਮ ਕੀਤਾ—ਜਾਓ, ਅਮਰਦਾਸ ਗੋਇੰਦਵਾਲ ਵਸਾਉ।

—ਉਥੇ, ਤੇ ਭੂਤ ਪਰੇਤ, ਤੇ ਚੁੜੇਲਾਂ ਦਾ ਵਾਸਾ ਏ।

ਆਪਣੇ ਹੱਥ ਦੀ ਛੜੀ ਦਿੱਤੀ ਤੇ ਫੁਰਮਾਇਆ, ਜਦ ਤੱਕ ਗੋਇੰਦਵਾਲ ਵਸੇ ਨਾ, ਤੁਸਾਂ ਨਹੀਂ ਆਉਣਾ, ਜਿਥੇ ਮੁਸ਼ਕਲ ਬਣੇ, ਛੜੀ ਤੁਹਾਡੀ ਮਦਦ ਕਰੇਗੀ, ਜਾਓ ਗੁਰੂ ਭਲਾ ਕਰੇ।

□□

# ੬੯

## ਗੁਰਗੱਦੀ

ਆਖਣ ਲੱਗਾ ਦਾਤੂ, ਵੱਡਾ ਪੁੱਤ ਗੁਰੂ ਅੰਗਦ ਦੇਵ ਦਾ—ਪਿਤਾ ਜੀ, ਗੱਦੀ ਦੇ ਅਸੀਂ ਮਾਲਕ ਹਾਂ, ਸਾਡੇ ਵਿਚ ਕੀ ਘਾਟ ਏ, ਉਹਨੂੰ ਕਿਹੜੇ ਫੁੰਮਣ ਲੱਗੇ ਹੋਏ ਨੇ। ਕਲ੍ਹ ਜਿਹੜਾ ਸਾਡਾ ਦਾਸ ਸੀ, ਉਹ ਅੱਜ ਸਾਡਾ ਸਵਾਮੀ ਬਣ ਜਾਵੇਗਾ। ਗਲੀਂ ਬਾਤੀਂ ਤੁਸੀਂ ਸਾਨੂੰ ਧਰਵਾਸ ਦੇਂਦੇ ਰਹੇ ਕਿ ਬੇਟਾ ਤੁਸੀਂ ਹੀ ਮਾਲਕ ਹੋ। ਜਦੋਂ ਅਸੀਂ ਬਰਾਬਰ ਦੇ ਹਿੱਸੇਦਾਰ ਹਾਂ, ਜੇ ਸਾਨੂੰ ਗੱਦੀ ਨਾ ਮਿਲੀ ਤਾਂ ਬਿਖੇੜਾ ਪਏਗਾ।

ਦਾਸੂ ਦੀ ਅਵਾਜ਼ ਉਭਰੀ—ਭਰਾ ਜੀ ਗੱਲ ਠੀਕ ਕਹਿ ਰਹੇ ਹਨ। ਘਰ ਦੇ ਜੀਆਂ ਨੂੰ ਛੱਡ ਕੇ ਓਪਰਾ ਕਿਉਂ ਵਾਰਿਸ ਬਣ ਜਾਏ ?

ਅੱਗੋਂ ਸਤਿਗੁਰਾਂ ਫੁਰਮਾਇਆ—ਇਹ ਗੱਦੀ, ਜੱਦੀ ਜਾਇਦਾਦ ਨਹੀਂ, ਇਹ ਸੰਸਾਰੀ ਮਲਕੀਅਤ ਨਹੀਂ।

ਪਿਉ ਦਾਦੇ ਦੀ ਜਾਇਦਾਦ ਵਿਚ ਵੰਡੀਆਂ ਪਾਉਣ ਲਗਿਆਂ; ਘਰ ਦੇ ਜੀਆਂ ਦਾ ਖਿਆਲ ਰੱਖਿਆ ਜਾਂਦਾ ਹੈ। ਇਹ ਤੇ ਇਲਾਹੀ ਦਾਤ ਏ। ਇਹ ਕੁਦਰਤ ਨੇ ਪਹਿਲਾਂ ਹੀ ਫੈਸਲਾ ਕਰਕੇ ਲਿਖਿਆ ਹੋਇਆ ਏ। ਨਾ ਮੈਂ ਇਹਦੇ ਵਿਚ ਕੋਈ ਤਬਦੀਲੀ ਲਿਆ ਸਕਦਾ ਹਾਂ ਤੇ ਨਾ ਹੀ ਮੇਰੇ ਵਿਚ ਕੋਈ ਤਾਕਤ ਹੀ ਏ। ਇਹ ਜ਼ਿੰਮੇਵਾਰੀ ਓਸੇ ਨੂੰ ਮਿਲੇਗੀ ਜਿਹੜਾ ਇਹਦਾ ਭਾਰ ਸੰਭਾਲ ਸਕੇਗਾ।

ਬਾਬਾ ਸਿਰੀ ਚੰਦ ਤੇ ਲਖਮੀ ਚੰਦ ਮੈਥੋਂ ਘੱਟ ਅਕਲ ਵਾਲੇ ਨਹੀਂ ਸਨ, ਪਰ ਉਹ ਲਾਪ੍ਰਵਾਹ ਸਨ। ਉਹ ਜ਼ਿਮੇਵਾਰੀ ਨੂੰ ਜ਼ਿਮੇਵਾਰੀ ਨਹੀਂ ਸਨ ਸਮਝਦੇ, ਏਸੇ ਲਈ ਇਹ

ਬਖਸ਼ਿਸ਼ ਮੇਰੇ ਤੇ ਹੋ ਗਈ। ਤੁਸੀਂ ਕੁਦਰਤ ਦੇ ਸ਼ਾਕਰ ਬਣੋ, ਐਵੇਂ ਝਗੜਾ ਨਾ ਪਾਓ, ਭਾਣਾ ਮੰਨੋ।

—ਜੇ ਡਾਂਗ ਖੜਕੀ ਤੇ ਫੇਰ ਕੀ ਬਣੇਗਾ। ਪਿਤਾ ਜੀ, ਝਗੜਾ ਪਏਗਾ। ਕੁਪੱਤ ਦਾ ਰਿੱਛ ਨੱਚੇਗਾ ਵਿਹੜੇ ਵਿਚ। ਥਾਂ ਥਾਂ ਹੋਵੇਗੀ ਸਾਰੇ ਜਗਤ ਵਿਚ।

—ਗੁਰੂ ਘਰ ਵਿਚ ਡਾਂਗ ਖੜਕਣ ਦਾ ਕੌਡੀ ਮੁੱਲ ਨਹੀਂ। ਡਾਂਗਾਂ ਵਾਲਿਆਂ ਦੀਆਂ ਡਾਂਗਾਂ ਅੱਧ ਵਿਚਕਾਰ ਟੁੱਟ ਜਾਂਦੀਆਂ ਹਨ। ਇਹ ਗੱਲ ਸਾਰੇ ਜਗਤ ਦੀ ਏ। ਸਿਆਣੇ ਬਣੋ, ਸਭ ਕੁਝ ਲਵੋ, ਜਿਹੜਾ ਦੁਨੀਆਂਦਾਰੀ ਵਿਚ ਚਾਹੀਦਾ ਏ।

—ਸਿਰਫ ਗੱਦੀ ਵੱਲ ਨਜ਼ਰ ਨਾ ਮਾਰੋ। ਗੱਦੀ ਤੇ ਅਸੀਂ ਅਮਰਦਾਸ ਨੂੰ ਹੀ ਬਿਠਾਉਣਾ ਏ।

—ਅਸਾਂ ਬਹਿਣ ਨਹੀਂ ਦੇਣਾ।

—ਫੇਰ ਪਛਤਾਵਾ ਤੁਹਾਡੀਆਂ ਥੰਮ੍ਹੀਆਂ ਚੁੰਮੇਗਾ। ਤੁਸੀਂ ਖਡੂਰ ਸਾਂਭ ਲਵੋ, ਹੋਰ ਕੁਝ ਵੀ ਲੈਣਾ ਜੇ? ਚੱਪ ਸਾਧੋ, ਮੂੰਹ ਤੇ ਪੱਟੀ ਬੰਨ੍ਹੋ।

ਏਧਰ ਗੋਇੰਦਵਾਲ ਵੱਸ ਗਿਆ ਸੀ ਤੇ ਭਾਈ ਅਮਰਦਾਸ ਜੀ ਅਜੇ ਗੋਇੰਦਵਾਲ ਵਿਚ ਹੀ ਸਨ। ਬਾਬੇ ਬੁੱਢੇ ਨੂੰ ਸੱਦਿਆ ਗਿਆ—ਲਿਆਓ ਭਾਈ ਅਮਰਦਾਸ ਨੂੰ, ਉਹਦੇ ਸਿਰ ਤੇ ਰੱਖੀਏ ਪੰਡ ਦੀਨ ਦੁਨੀਆਂ ਦੀ।

ਗੋਇੰਦਵਾਲ ਕੋਈ ਵਿਲੱਖ ਤੇ ਨਹੀਂ ਸੀ, ਦੋ ਕੋਹ ਦੀ ਵਿੱਥ ਤੇ ਸੀ। ਚੁੱਪ ਚੁਪੀਤਾ ਬਾਬਾ ਬੁੱਢਾ ਗਿਆ ਤੇ ਲੈ ਆਇਆ, ਲੋਕ ਅਜੇ ਸੁੱਤੇ ਪਏ ਸਨ।

ਬਾਬੇ ਬੁੱਢੇ ਨੂੰ ਹੁਕਮ ਹੋਇਆ ਕਿ ਬਿਆਸਾ ਨਦੀ ਤੋਂ ਗਾਗਰ ਭਰ ਕੇ ਲਿਆਵੋ, ਇਹ ਸਾਰੇ ਕੰਮ ਤੁਹਾਡੇ ਸ਼ੁਭ ਹੱਥਾਂ ਨਾਲ ਹੀ ਨੇਪਰੇ ਚੜ੍ਹਨਗੇ।

ਗਾਗਰ ਭਰ ਲਿਆਏ, ਨੁਹਾਇਆ ਤੇ ਨੁਹਾ ਧੁਵਾ ਕੇ ਭਾਈ ਅਮਰਦਾਸ ਨੂੰ ਨਵੇਂ ਕਪੜੇ ਪੁਵਾ ਕੇ ਚੌਂਕੀ ਤੇ ਬਿਠਾਇਆ।

ਏਨੇ ਚਿਰ ਵਿਚ ਦੀਵਾਨ ਜੁੜ ਗਿਆ ਸੀ, ਰੌਣਕਾਂ ਹੀ ਰੌਣਕਾਂ ਹੋ ਗਈਆਂ ਸਨ।

ਚੰਦਨ ਦੀ ਚੌਂਕੀ ਤੇ ਬਿਠਾਇਆ, ਅਮਰਦਾਸ, ਗੁਰੂ ਅੰਗਦ ਦੇਵ ਭਰੇ ਦੀਵਾਨ ਵਿਚੋਂ ਉਠੇ। ਪੰਜ ਪੈਸੇ ਤੇ ਨਾਰੀਅਲ ਅੱਗੇ ਰਖਿਆ ਤੇ ਮੱਥਾ ਟੇਕ ਦਿੱਤਾ। ਹੁਣ ਅਮਰਦਾਸ ਗੁਰੂ ਅਮਰਦਾਸ ਬਣ ਗਿਆ ਸੀ।

ਬਾਬੇ ਬੁੱਢੇ ਨੇ ਕੁੰਗੂ ਕਟੋਰੀ ਹੱਥ ਵਿਚ ਲਈ ਤੇ ਚੰਦਨ ਘੁਲੇ ਕੇਸਰ ਨਾਲ ਤਿਲਕ ਲਾਇਆ ਤੇ ਫੇਰ ਮੱਥਾ ਟੇਕ ਦਿੱਤਾ।

ਮੁੰਡਿਆਂ ਨੇ ਬਥੇਰੀਆਂ ਨਹਿਰੀਆਂ ਵੱਟੀਆਂ ਪਰ ਕੋਈ ਪੇਸ਼ ਨਾ ਗਈ।

ਗੁਰਾਂ ਫੁਰਮਾਇਆ—

ਸਗਲ ਜਗਤ ਕੇ ਕੁਝ ਗੁਰੁ ਕੀਨਾ
ਰਾਜ ਜੋਗ ਸਿੰਘਾਸਨ ਦੀਨਾ।

ਸਤਯ ਨਾਮ ਕਾ ਸਿਮਰਨ ਸਾਰੇ। ਉਪਦੇਸਹੁ ਹੋਇ ਭਗਤ ਉਦਾਰੇ।
ਨਰਨ ਹਜ਼ਾਰਨ ਕੀ ਕਲਯਾਨ ਕਰੋ ਆਪ ਦੇ ਕਰਿ ਉਰ ਗਯਾਨ। ਸੂ: ਪ੍ਰ:

ਬਾਬਾ ਬੁੱਢਾ ਜੀ ਤੋਂ ਬਾਅਦ ਸਭ ਮੁਖੀ ਸਿੱਖਾਂ ਮੱਥੇ ਟੇਕੇ ਤੇ ਫੇਰ ਗੁਰਾਂ ਫੁਰਮਾਇਆ—

ਮੇਰੇ ਸਿੱਖ ਪੁਤ੍ਰ ਕੇ ਦਾਸ, ਅੰਤ ਸਮੇ ਰਹਿ ਜੋ ਮਮ ਪਾਸ ।
ਸੋ ਸਭ ਉਠਹੁ ਬੰਦਨਾ ਠਾਨਹੁ । ਨਹੀ ਅਪਰ ਬਿਧਿ ਮਨ ਮਹਿ ਆਨਹੁ ।

ਇਕ ਵਾਰ ਪੁੱਤਰਾਂ ਵੱਲ ਵੇਖਿਆ ਤੇ ਫੇਰ ਸਾਹੀ ਸੰਗਤ ਵੱਲ । ਤੇ ਫੇਰ ਫੁਰਮਾਇਆ—

ਪੁਨ ਸੰਗਤਿ ਮਹਿ ਕਹਿਤ ਸੁਣਾਈ ਮਮ ਸਰੂਪ ਅਬ ਇਹੈ ਸੁਹਾਈ ।
ਮੋ ਮੈ ਇਸ ਮਹਿ ਭੇਦਨ ਜਾਨਹੁ, ਏਕ ਸਰੂਪ ਦੁਹੁਨ ਕਉ ਮਾਨਹੁ । ਸੂ: ਪ੍ਰ:

ਰਬਾਬੀਆਂ ਨੇ ਰਬਾਬ ਛੇੜੀ, ਬਾਣੀ ਨਾਲ ਸਾਰਾ ਦੀਵਾਨ ਆਨੰਦ ਹੀ ਆਨੰਦ ਹੋ ਗਿਆ । ਗੁਰੂ ਅਮਰਦਾਸ ਸਿੰਘਾਸਨ ਤੇ ਬਿਰਾਜੇ ਹੋਏ ਸਨ ਅਤੇ ਸਤਿਗੁਰ ਨੇ ਸੰਗਤ ਵਿਚ ਬੈਠ ਕੇ ਨਵੇਂ ਗੁਰੂ ਦੇ ਦੀਦਾਰੇ ਕੀਤੇ । ਤੀਜੀ ਪੀੜ੍ਹੀ ਆ ਗਈ ।

□□

# ੧੦

## ਜੋਤਿ ਰਲੀ ਜੋਤਿ ਮੈਂ

ਇਹ ਪਹਿਲਾ ਦੀਵਾਨ ਸਜਿਆ ਸੀ ਗੁਰੂ ਅਮਰਦਾਸ ਜੀ ਦੀ ਛਤ੍ਰਰ ਛਾਇਆ ਵਿਚ । ਸਿੰਘਾਸਨ ਤੇ ਗੁਰੂ ਅਮਰਦਾਸ ਜੀ ਬੈਠੇ ਹੋਏ ਸਨ ਤੇ ਗੁਰੂ ਅੰਗਦ ਦੇਵ ਜੀ ਨੇ ਆਪਣਾ ਆਸਣ ਸੰਗਤਿ ਵਿਚ ਜਮਾਇਆ ਹੋਇਆ ਸੀ ।

ਬਾਬਾ ਬੁੱਢਾ ਜੀ ਨੇ ਫੁਰਮਾਇਆ, ਲਓ ਸੁਣੋ, ਗੁਰਬਾਣੀ । ਮੈਂ ਗੁਰਬਾਣੀ ਵਿਚੋਂ ਕੁਝ ਤੁਕਾਂ ਤੇ ਕੁਝ ਸਲੋਕ ਸੁਣਾਉਂਦਾ ਹਾਂ । ਇਹ ਬਾਣੀ ਦੂਜੀ ਜੋਤਿ ਦੀ ਹੈ—

—ਧ੍ਰਿਗ ਜੀਵਣੁ ਸੰਸਾਰ, ਤਾ ਕੈ ਪਾਛੈ ਜੀਵਣਾ ।
—ਜੋ ਸਿਰ ਸਾਂਈ ਨ ਨਿਵੈ, ਸੋ ਸਿਰ ਦੀਜੈ ਡਾਰਿ ।
—ਦੇਂਦੇ ਥਾਵਹੁ ਦਿੱਤਾ ਚੰਗਾ, ਮਨ ਮੁਖ ਐਸਾ ਜਾਣੀਐ ।
—ਪਉਣ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹੱਤੁ ।
—ਅੱਖੀਂ ਦੇਖ ਨ ਰਜੀਆ ਬਹੁ ਰੰਗ ਤਮਾਸ਼ੇ ।
—ਗੁਰਮੁਖ ਸਿਉ ਮਨਮੁਖ ਅੜੈ, ਡੁਬੈ ਹਕਿ ਨਿਆਇ ।
—ਚਾਟ ਨਾ ਕਰੀ ਮਾਮਲਾ, ਜਾਣੈ ਮਹਿਮਾਣੁ ।
—ਰੋਗ ਦਾਰੂ ਦੋਵੈ, ਬੁਝੈ, ਤਾਂ ਵੈਦ ਸੁਜਾਣੁ ।
—ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸ ਮਾਹਿ ।
—ਏਹ ਕਿਨੇਹੀ ਆਸਕੀ, ਦੂਜੇ ਲਗੈ ਜਾਇ ।

—ਆਸਕ ਇਹ ਨ ਆਖੀਐ, ਜਿ ਲੇਖੈ ਵਰਤੇ ਸੋਇ।
—ਸਲਾਮ ਜਵਾਬ ਦੋਵੈ ਕਰੇ, ਮੁੰਢਹੁ ਘੁਥਾ ਜਾਇ।
—ਗੱਲਾਂ ਕਰੇ ਘਣੇਰੀਆਂ, ਖਸਮ ਨਾ ਪਾਏ ਸਾਦੁ।
—ਬੀਜੈ ਬਿਖ ਮੰਗੈ ਅੰਮ੍ਰਿਤ, ਵੇਖਹੁ ਏਹੁ ਨਿਆਉ।
—ਸਾਹਿਬ ਸੇਤੀ ਹੁਕਮ ਨਾ ਚਲੈ, ਕਹੀ ਬਣੈ ਅਰਦਾਸਿ।
—ਇਹ ਕਿਨੇਹੀ ਚਾਕਰੀ, ਜਿਤ ਭਉ ਖਸਮ ਨ ਜਾਇ।
—ਕਿਸ ਨੂੰ ਕਹੀਐ ਨਾਨਕਾ, ਸਭ ਕਿਛੁ ਆਪੇ ਆਪਿ।
—ਨਕਿ ਨੱਥ ਖਸਮ ਹਥ, ਕਿਰਤ ਧਕੇ ਦਾ।
—ਬਬਾ ਚਟੀ ਜੋ ਭਰੇ ਨਾ ਗੁਣ ਨਾ ਉਪਕਾਰ।
—ਤੁਰਦੇ ਕਉ ਤੁਰਦਾ ਮਿਲੈ, ਉਡਤੇ ਕਉ ਉਡਤਾ।
—ਅੰਧੇ ਕੈ ਰਾਹ ਦੱਸੀਐ, ਅੰਧਾ ਹੋਇ ਸੁ ਜਾਇ।
—ਜਲ ਮਹਿ ਜੰਤ ਉਪਾਇਅਨ, ਤਿਨਾ ਭੀ ਰੋਜੀ ਦੇਇ।
—ਗੁਰ ਕੁੰਜੀ, ਪਾਹੂ ਨਿਵਲ, ਮਨ ਕੋਠਾ ਤਨ ਛਤਿ।



ਤਬ ਸ੍ਰੀ ਮੁਖ ਗੁਰ ਬਚਨ ਉਚਾਰਾ, ਕਿਰਿਆ ਕਰਮ ਅੰ ਕੁਲ ਆਚਾਰਾ।
ਹਮਰੇ ਕਾਜ [illegible] ਨਹੀਂ ਕਰਨਾ, ਨਹੀਂ ਕਰਨਾ ਕੋਊ ਜਗ ਆਚਰਨਾ।
ਹਰਿ ਭਜਨ ਕਰੋ ਪੀਛੇ ਮਮ ਪਿਆਰੇ, ਕਰੋ ਅਨੰਦ ਮੰਗਲ ਸੁਖਕਾਰੇ।
ਦੇਹਿ ਸਸਕਾਰ ਅਗਨ ਮੇ ਕਰਨਾ, ਕੀਰਤਨ ਭਜਨ ਤੋਖ ਚਿਤ ਪਰਨਾ।

ਪੁਤਰ ਜ਼ਰਾ ਕੁ ਲਾਗੇ ਹੋਣ ਲਗੇ ਤੇ ਗੁਰੂ ਅਮਰਦਾਸ ਨੇ ਫੁਰਮਾਇਆ ਕਿ ਹੁਣ ਵਕਤ ਲੰਘ ਚੁਕਾ ਏ, ਤੇ ਸਮਾਧੀ ਲੱਗ ਚੁਕੀ ਏ, ਕਰਤਾਰ ਦਾ ਸੱਦਾ ਆ ਗਿਆ ਏ। ਮਲਕੜੇ ਜਿਹੇ ਇਸ਼ਾਰਾ ਕੀਰਾ ਉਹਨਾਂ ਰਬਾਬੀਆਂ ਨੂੰ ਤੇ ਉਹਨਾਂ ਸੁਰ ਉੱਚੀ ਚੁਕੀ।

ਪਉਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ।
ਦਿਵਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ।
ਚੰਗਿਆਈਆਂ ਬੁਰਿਆਈਆਂ, ਵਾਚੈ ਧਰਮੁ ਹਦੂਰਿ।
ਕਰਮੀ ਆਪੋ ਆਪਣੀ ਕੇ ਨੇੜੇ ਕੇ ਦੂਰਿ।
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।
[illegible] ਹੋਰ ਕੇਤੀ ਛੁਟੀ ਨਾਲਿ।

ਧੀ ਬਾਣੀ ਦੀ